# Gurmat Sangeet Da Sangeet Vigyan

*by*

**Dr. Varinder Kaur Padam**
Head, Lecturer in Music
Mata Gujri College
Fatehgarh Sahib

*Published by*
**Amarjit Sahit Parkashan**
412/7, Jattan Wala Chountra, Patiala
Ph. 0175-2202740, 98141-37504



ਪਹਿਲੀ ਵਾਰ : 2005
ਕੀਮਤ : 200/-

ਪ੍ਰਕਾਸ਼ਕ : ਅਮਰਜੀਤ ਸਾਹਿਤ ਪ੍ਰਕਾਸ਼ਨ
412/7, ਜੱਟਾਂ ਵਾਲਾ ਚੌਂਤਰਾ, ਪਟਿਆਲਾ
ਫੋਨ : 0175-2202740, 98141-37504

ਮੁੱਖ ਵਿਕਰੇਤਾ : ਪੰਜਾਬੀ ਪਬਲੀਕੇਸ਼ਨ, ਪਟਿਆਲਾ

ਟਾਈਪ ਸੈਟਿੰਗ : ਰਾਜ ਕੁਮਾਰ
ਰਤਨ ਨਗਰ, ਪਟਿਆਲਾ
93162-11385

ਪ੍ਰਿੰਟਿੰਗ : ਪ੍ਰਿੰਟਵੈੱਲ, ਅੰਮ੍ਰਿਤਸਰ

# ਤਰਤੀਬ

# ਆਦਿਕਾ

ਗੁਰਮਤਿ ਸੰਗੀਤ ਸਿੱਖ ਧਰਮ ਦੀ ਕੀਰਤਨ ਪਰੰਪਰਾ ਦਾ ਮਰਿਯਾਦਤ ਸਰੂਪ ਹੈ। ਜਿਸ ਨੂੰ ਸਿੱਖ ਧਰਮ ਦੇ ਬਾਣੀ ਰੂਪੀ ਸ਼ਬਦ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਤੋਂ ਪ੍ਰਗਟ ਹੋਣ ਵਾਲੇ ਸੰਗੀਤਮਈ ਸਰੂਪ ਦੁਆਰਾ ਗ੍ਰਹਿਣ ਕੀਤਾ ਜਾਂਦਾ ਹੈ। ਇਸ ਸੰਗੀਤਮਈ ਆਧਾਰ-ਸਰੂਪ ਵਿਚ ਰਾਗ, ਵੱਖ-ਵੱਖ ਬਾਣੀਆਂ ਦੇ ਗਾਇਨ ਰੂਪ ਅਤੇ ਕੀਰਤਨ ਹਿੱਤ ਮਾਰਗ ਦਰਸ਼ਨ ਕਰਨ ਵਾਲੇ ਸੰਗੀਤਕ ਸੰਕੇਤ ਆਉਂਦੇ ਹਨ। ਸਦੀਆਂ ਦੇ ਵਿਵਹਾਰਕ ਵਿਕਾਸ ਦੁਆਰਾ ਕੀਰਤਨ ਦੀ ਇਹ ਪਰੰਪਰਾ ਗੁਰਮਤਿ ਸੰਗੀਤ ਦੇ ਰੂਪ ਵਿਚ ਉਜਾਗਰ ਹੋਈ ਹੈ। ਇਸ ਕੀਰਤਨ ਪਰੰਪਰਾ ਦੀ ਸ਼ਬਦ ਕੀਰਤਨ ਵਜੋਂ ਪਛਾਣ ਹੈ। ਇਸ ਸ਼ਬਦ ਕੀਰਤਨ ਪਰੰਪਰਾ ਦਾ ਵਿਸ਼ਾਲ ਤੇ ਬਹੁਰੰਗੀ ਪਾਸਾਰ ਹੈ ਜਿਸ ਨੂੰ ਸੰਗੀਤ ਦੇ ਵਿਗਿਆਨ ਆਧਾਰ ਦੁਆਰਾ ਹੀ ਨਹੀਂ ਰੂਪ ਵਿਚ ਪਛਾਣਿਆ ਅਤੇ ਵਿਸ਼ਲੇਸ਼ਤ ਕੀਤਾ ਜਾ ਸਕਦਾ ਹੈ।

ਸਮਕਾਲੀ ਸੰਗੀਤ ਅਧਿਐਨਾਂ ਵਿਚ ਗੁਰਮਤਿ ਸੰਗੀਤ ਦੀ ਹੁਣ ਨਿਵੇਕਲੀ ਪਛਾਣ ਸਥਾਪਤ ਹੋਈ ਅਤੇ ਇਨ੍ਹਾਂ ਅਧਿਐਨਾਂ ਦੁਆਰਾ ਗੁਰਮਤਿ ਸੰਗੀਤ ਦੇ ਸਿਧਾਂਤਕ ਤੇ ਵਿਵਹਾਰਕ ਆਧਾਰਾਂ ਨੂੰ ਵਿਸ਼ਲੇਸ਼ਿਤ ਕੀਤਾ ਜਾ ਸਕਦਾ ਹੈ। ਗੁਰਮਤਿ ਸੰਗੀਤ ਸਬੰਧੀ ਹੋਏ ਇਹ ਕਾਰਜ ਵਧੇਰੇ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸੰਗੀਤਕ ਪਾਸਾਰੇ ਸਬੰਧੀ ਹੀ ਵਿਸ਼ਲੇਸ਼ਣ ਪ੍ਰਗਟ ਕਰਦੇ ਹਨ। ਪਰੰਤੂ ਅਜੇ ਤੱਕ ਗੁਰਮਤਿ ਸੰਗੀਤ ਦੀ ਕੇਂਦਰੀ ਪਰੰਪਰਾ ਸ਼ਬਦ ਕੀਰਤਨ ਦਾ ਸਰਬਾਂਗੀ ਸੰਗੀਤ ਵਿਗਿਆਨਕ ਅਧਿਐਨ ਸੰਭਵ ਨਹੀਂ ਸੀ ਹੋ ਸਕਿਆ। ਗੁਰਮਤਿ ਸੰਗੀਤ ਦੀ ਕੀਰਤਨ ਪਰੰਪਰਾ ਦੇ ਸੰਗੀਤ ਵਿਗਿਆਨਕ ਦਾ ਅਧਿਐਨ ਤੇ ਆਧਾਰਤ ਵਿਭਿੰਨ ਵਿਸ਼ਿਆਂ ਤੇ ਲੇਖ **ਗੁਰਮਤਿ ਸੰਗੀਤ : ਸੰਗੀਤ ਵਿਗਿਆਨ** ਨਾਮਕ ਪੁਸਤਕ ਵਿਚ ਪ੍ਰਸਤੁਤ ਕੀਤੇ ਹਨ। ਪੁਸਤਕ ਦੇ ਇਸ ਖੋਜ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਗੁਰਮਤਿ ਸੰਗੀਤ ਸਬੰਧੀ ਵਿਸ਼ਿਆਂ ਨੂੰ ਵੱਖ-ਵੱਖ ਛੇ ਅਧਿਆਇਆਂ ਵਿਚ ਵੰਡਿਆ ਹੈ।

**ਗੁਰਮਤਿ ਸੰਗੀਤ ਦਾ ਸੰਗੀਤ ਵਿਗਿਆਨਕ ਪਰਿਪੇਖ** ਦੇ ਅੰਤਰਗਤ ਗੁਰਮਤਿ ਸੰਗੀਤ ਪਰੰਪਰਾ ਦਾ ਪਰਿਚਯਾਤਮਕ ਅਧਿਐਨ ਵਿਗਿਆਨਕ ਦ੍ਰਿਸ਼ਟੀ ਦਾ ਧਾਰਨੀ ਹੈ ਕਿਉਂਕਿ ਇਸ ਪਰੰਪਰਾ ਦਾ ਸੰਗੀਤ ਵਿਗਿਆਨ ਇਸ ਦੇ ਸਿਧਾਂਤਾਂ ਤੇ ਆਧਾਰਤ ਹੈ ਜੋ ਰਾਗ, ਰਹਾਉ, ਅੰਕ, ਜਤਿ, ਗਾਇਨ ਰੂਪ ਆਦਿ ਦੇ ਰੂਪ ਵਿਚ ਦਰਜ ਹਨ

ਅਤੇ ਗੁਰਮਤਿ ਅਨੁਸਾਰ ਇਨ੍ਹਾਂ ਦਾ ਪ੍ਰਯੋਗ ਗੁਰਮਤਿ ਸੰਗੀਤ ਦਾ ਵਿਗਿਆਨਕ ਆਧਾਰ ਪ੍ਰਦਾਨ ਕਰਵਾਉਂਦਾ ਹੈ।

ਗੁਰਮਤਿ ਸੰਗੀਤ ਦੀ ਸ਼ਬਦ ਕੀਰਤਨ ਪਰੰਪਰਾ ਦੇ ਇਤਿਹਾਸਕ ਆਧਾਰਾਂ ਨੂੰ ਪਛਾਨਣ ਲਈ ਸਿੱਖ ਧਰਮ ਦੇ ਇਤਿਹਾਸਿਕ ਸਰੋਤਾਂ ਤੇ ਸ਼ਬਦ ਕੀਰਤਨ ਸਬੰਧੀ ਸਰਬਪੱਖੀ ਇਤਿਹਾਸਿਕ ਹਵਾਲੇ ਸਿੱਖ ਧਰਮ ਨਾਲ ਸਬੰਧਿਤ ਵੱਖ-ਵੱਖ ਗ੍ਰੰਥਾਂ ਤੋਂ ਪ੍ਰਾਪਤ ਹੋਏ ਹਨ। ਸ਼ਬਦ ਕੀਰਤਨ ਨੂੰ ਇਤਿਹਾਸਕ ਪਰਿਪੇਖ ਵਿਚ ਪਛਾਣਦਿਆਂ ਇਸ ਅਧਿਆਇ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਮੂਹ ਗੁਰੂ ਸਾਹਿਬਾਨਾਂ ਦੇ ਇਤਿਹਾਸਿਕ ਜੀਵਨ ਨੂੰ ਆਪਣੇ ਅਧਿਐਨ ਦੀ ਮੂਲ ਸਮੱਗਰੀ ਬਣਾਇਆ ਹੈ ਜਿਸ ਵਿਚ ਸਾਨੂੰ ਸ਼ਬਦ ਕੀਰਤਨ ਦੇ ਵਿਕਾਸ ਸਬੰਧੀ ਪ੍ਰਾਪਤ ਸਿਲਸਿਲੇਵਾਰ ਪ੍ਰਮਾਣਿਕ ਸੰਕੇਤ ਉਪਲਬਧ ਹੋਏ ਹਨ। ਇਨ੍ਹਾਂ ਹਵਾਲਿਆਂ ਨੂੰ ਅਸੀਂ ਸ਼ਬਦ ਕੀਰਤਨ ਨੂੰ ਗਾਇਨ ਕਰਨ ਅਤੇ ਗੁਰਮਤਿ ਸੰਗੀਤ ਨੂੰ ਸਮੁੱਚ ਰੂਪ ਵਿਚ ਪਛਾਨਣ ਲਈ ਇਸ ਅਧਿਆਇ ਵਿਚ ਪੇਸ਼ ਕੀਤਾ ਹੈ।

ਗੁਰਮਤਿ ਸੰਗੀਤ ਦੀ ਵਿਵਹਾਰਿਕ ਪ੍ਰਸਤੁਤੀ ਸਦੀਆਂ ਪੁਰਾਤਨ ਹੈ। ਇਸ ਦਾ ਸਮਕਾਲੀਨ ਸਰੂਪ ਵੀ ਮੌਲਿਕ ਤੇ ਵਿਲੱਖਣ ਹੈ। ਕੀਰਤਨ ਚੌਕੀ ਤੱਤ ਤੇ ਸਰੂਪ ਦੇ ਅੰਤਰਗਤ ਸ਼ਬਦ ਕੀਰਤਨ ਦੇ ਵਿਵਹਾਰਿਕ ਪਰਿਪੇਖ ਅਧੀਨ ਗੁਰੂ ਕਾਲ ਤੋਂ ਪ੍ਰਚਲਿਤ ਸ਼ਬਦ ਕੀਰਤਨ ਚੌਕੀ ਨੂੰ ਵਿਕਾਸਾਤਮਕ ਦ੍ਰਿਸ਼ਟੀ ਤੋਂ ਪੇਸ਼ ਕੀਤਾ ਹੈ। ਸਿੱਖੀ ਜੀਵਨ ਨਾਲ ਸਬੰਧਤ ਕੀਰਤਨ ਚੌਕੀਆਂ ਨੂੰ ਸ਼ਾਮਲ ਕੀਤਾ ਹੈ ਅਤੇ ਸ਼ਬਦ ਕੀਰਤਨ ਦੇ ਵਿਵਹਾਰਿਕ ਸਰੂਪ ਦੀਆਂ ਸੁਰਲਿਪੀਬੱਧ ਰਚਨਾਵਾਂ ਵਿਸ਼ੇਸ਼ ਤੌਰ ਤੇ ਪੇਸ਼ ਕੀਤੀਆਂ ਹਨ। ਇਹ ਸੁਰਲਿਪੀਆਂ ਅਲੱਗ-ਅਲੱਗ ਵਿਦਵਾਨਾਂ ਦੀਆਂ ਰਚਿਤ ਹਨ।

ਰਾਗਾਂ ਦੇ ਵਿਕਾਸ ਦੇ ਸੰਦਰਭ ਵਿਚ ਗੁਰਮਤਿ ਸੰਗੀਤ ਦਾ ਯੋਗਦਾਨ ਰਿਹਾ ਹੈ। ਗੁਰਮਤਿ ਸੰਗੀਤ ਵਿਚ ਪ੍ਰਯੁਕਤ ਰਾਗ ਅਤੇ ਉਨ੍ਹਾਂ ਨੂੰ ਪ੍ਰਯੋਗ ਕਰਨ ਦੀ ਆਪਣੀ ਮੌਲਿਕ ਪ੍ਰਯੋਗ ਵਿਧੀ, ਰਾਗ ਦਾ ਸਥਾਨ, ਇਸ ਦੇ ਮੌਲਿਕ ਰਾਗ ਗੁਰਮਤਿ ਸੰਗੀਤ ਦੇ ਅਧੀਨ ਆਉਂਦੇ ਸਾਰੇ ਰਾਗਾਂ ਨੂੰ ਰਾਗ ਨਿਰਣਾਇਕ ਕਮੇਟੀ ਦੁਆਰਾ ਸਰਬ ਪ੍ਰਵਾਨਿਤ ਕਰਨਾ ਅਧਿਐਨ ਵਿਚ ਵਿਸ਼ੇਸ਼ ਸਮੱਗਰੀ ਵਜੋਂ ਲਿਆ ਹੈ। ਵਰਤਮਾਨ ਸਮੇਂ ਇਨ੍ਹਾਂ ਰਾਗ ਸਰੂਪਾਂ ਦੇ ਤਹਿਤ ਵੱਖ-ਵੱਖ ਵਿਦਵਾਨਾਂ ਵੱਲੋਂ ਸੁਰਲਿਪੀਆਂ ਤਿਆਰ ਕੀਤੀਆਂ ਗਈਆਂ ਹਨ ਜਿਨ੍ਹਾਂ ਦੁਆਰਾ ਗੁਰਮਤਿ ਸੰਗੀਤ ਦੇ ਸਾਰੇ ਰਾਗਾਂ ਦੇ ਸਰੂਪ ਵਿਵਹਾਰਿਕ ਤੌਰ ਤੇ ਸੰਭਾਲੇ ਗਏ ਹਨ।

ਗੁਰਮਤਿ ਸੰਗੀਤ ਪਰੰਪਰਾ ਨੂੰ ਹਿੰਦੁਸਤਾਨੀ ਸੰਗੀਤ ਪੱਧਤੀ ਦੇ ਪ੍ਰਸੰਗ ਵਿਚ ਤੁਲਨਾਤਮਕ ਦ੍ਰਿਸ਼ਟੀ ਤੋਂ ਅਧਿਐਨ ਦਾ ਵਿਸ਼ਾ ਬਣਾਇਆ ਗਿਆ ਹੈ। ਇਸ ਵਿਚ ਜਿੱਥੇ ਸ਼ਾਸਤਰੀ ਅੰਗ ਦੇ ਗਾਇਨ ਰੂਪਾਂ ਨੂੰ ਸ਼ਬਦ ਕੀਰਤਨ ਪ੍ਰਕਿਰਿਆ ਦੇ ਅੰਤਰਗਤ ਲਿਆ ਗਿਆ ਹੈ ਉਥੇ ਲੋਕ-ਅੰਗ ਦੇ ਗਾਇਨ ਰੂਪਾਂ ਨੂੰ ਸ਼ਾਮਲ ਕੀਤਾ

ਗਿਆ ਹੈ ਜੋ ਕਿ ਗੁਰਮਤਿ ਸੰਗੀਤ ਦੀ ਵਿਵਹਾਰਿਕ ਕੀਰ੍ਤਨ ਪਰੰਪਰਾ ਦੀ ਮੂਲ ਗਾਇਨ ਸਮੱਗਰੀ ਹਨ।

ਇਸ ਤਰ੍ਹਾਂ ਸਿੱਖ ਧਰਮ ਵਿਚ ਸ਼ਬਦ ਕੀਰਤਨ ਸਦੀਆਂ ਦੇ ਵਿਕਾਸ ਦੁਆਰਾ ਇਕ ਮੌਲਿਕ ਸੁਤੰਤਰ ਸੰਗੀਤ ਪਰੰਪਰਾ ਵਜੋਂ ਸਰੂਪਤ ਹੋਇਆ ਹੈ। ਇਸ ਪਰੰਪਰਾ ਦੇ ਨਿਸ਼ਚਿਤ ਨਿਰਧਾਰਤ ਸਰੂਪ ਦੀ ਮੌਲਿਕਤਾ ਕਰਕੇ ਹੀ ਇਹ ਬਾਕੀ ਕੀਰਤਨ ਅਤੇ ਸੰਗੀਤ ਪਰੰਪਰਾਵਾਂ ਨਾਲੋਂ ਸੁਤੰਤਰ ਹੋ ਨਿਬੜਦਾ ਹੈ। ਇਸ ਪਰੰਪਰਾ ਵਿਚ ਰਾਗਾਂ, ਗਾਇਨ ਰੂਪਾਂ, ਕੀਰਤਨ ਪ੍ਰਸਤੁਤੀ ਦੇ ਵੱਖੋ-ਵੱਖਰੇ ਅੰਗਾਂ ਦਾ ਸਦੀਆਂ ਤੋਂ ਪ੍ਰਯੋਗ ਤੇ ਪ੍ਰਚਲਨ ਹੈ। ਸਮੁੱਚੇ ਤੌਰ 'ਤੇ ਸਿੱਖ ਧਰਮ ਦੀ ਸ਼ਬਦ ਕੀਰਤਨ ਪਰੰਪਰਾ ਜੋ ਕਿ ਗੁਰਮਤਿ ਸੰਗੀਤ ਵਜੋਂ ਸਰੂਪਿਤ ਹੋ ਰਹੀ ਹੈ ਇਕ ਮੌਲਿਕ ਸੰਗੀਤ ਵਿਗਿਆਨ ਦੀ ਧਾਰਨੀ ਪਰੰਪਰਾ ਹੈ ਜਿਸ ਨੂੰ ਸੁਤੰਤਰ ਸੰਗੀਤ ਪਰੰਪਰਾ ਵਜੋਂ ਹੀ ਪਛਾਣਿਆ ਜਾਣਾ ਚਾਹੀਦਾ ਹੈ। ਵਰਤਮਾਨ ਸੰਦਰਭ ਵਿਚ ਸਮੁੱਚੇ ਵਿਸ਼ਵ ਵਿਚ ਇਸ ਸੰਗੀਤ ਪਰੰਪਰਾ ਦੇ ਪਸਾਰੇ ਅਤੇ ਵਿਵਸਾਇ ਦੇ ਪੱਧਰ ਤੇ ਸੰਗੀਤਜੀਵੀਆਂ ਦੇ ਪ੍ਰਯੋਗ ਕਾਰਨ ਇਸ ਦਾ ਮਹੱਤਵ ਦਿਨੋ-ਦਿਨ ਵੱਧ ਰਿਹਾ ਹੈ।

ਗੁਰਮਤਿ ਸੰਗੀਤ ਪਰੰਪਰਾ ਨਾਲ ਸਬੰਧਿਤ ਹੋਣ ਵਾਲੇ ਅਗਲੇਰੇ ਅਧਿਐਨਾਂ ਲਈ ਇਹ ਪੁਸਤਕ ਲਾਹੇਵੰਦ ਹੋ ਸਕੇ ਅਤੇ ਗੁਰਮਤਿ ਸੰਗੀਤ ਪਰੰਪਰਾ ਦੀ ਸੁਤੰਤਰ ਪਹਿਚਾਣ ਨੂੰ ਕਿਰਿਆਤਮਿਕ ਰੂਪ ਵਿਚ ਸਜੀਵ ਰੱਖ ਸਕੇ। ਇਸੇ ਉਦੇਸ਼ ਦੀ ਪੂਰਤੀ ਲਈ ਇਹ ਪੁਸਤਕ ਸਮੂਹ ਸੰਗੀਤ ਪ੍ਰੇਮੀਆਂ ਅਤੇ ਗੁਰਮਤਿ ਸੰਗੀਤ ਪ੍ਰੇਮੀਆਂ ਦੀ ਸੇਵਾ ਵਿਚ ਪ੍ਰਸਤੁਤ ਕੀਤੀ ਜਾ ਰਹੀ ਹੈ। ਇਸ ਪੁਸਤਕ ਵਿਚ ਆਈਆਂ ਖਾਮੀਆਂ ਕਿਸੇ ਨਾ ਕਿਸੇ ਰੂਪ ਵਿਚ ਮੇਰੀ ਅਲਪ ਬੁੱਧੀ ਕਾਰਨ ਹੈ। ਅੰਤ ਵਿਚ ਮੈਂ ਡਾ. ਗੁਰਨਾਮ ਸਿੰਘ, ਮੁਖੀ, ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਵਿਸ਼ੇਸ਼ ਆਭਾਰੀ ਹਾਂ ਜਿਨ੍ਹਾਂ ਨੇ ਇਸ ਕਾਰਜ ਦੀ ਸੰਪੂਰਨਤਾ ਲਈ ਸਹੀ ਸੇਧ ਦੇ ਕੇ ਉਤਸ਼ਾਹ ਦਿੱਤਾ। ਇਸ ਦੇ ਨਾਲ ਹੀ ਮੇਰੇ ਪਰਿਵਾਰ ਦੇ ਸਤਿਕਾਰਤ ਮਾਤਾ ਜੀ ਅਤੇ ਮੇਰੇ ਪਤੀ ਸ੍ਰ. ਬਲਵਿੰਦਰ ਸਿੰਘ ਜੀ ਅਤੇ ਮੇਰੇ ਬੱਚੇ ਵੀ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਇਸ ਸਾਰੇ ਕਾਰਜ ਦੌਰਾਨ ਆਪਣਾ ਪੂਰਣ ਸਹਿਯੋਗ ਦਿੱਤਾ। ਭਾਵੇਂ ਗੁਰਮਤਿ ਸੰਗੀਤ ਦੀ ਵਿਗਿਆਨਿਕਤਾ ਨੂੰ ਸਿੱਧ ਕਰਨਾ ਮੇਰੇ ਵਰਗੇ ਅਲਪ ਬੁੱਧੀ ਦੇ ਲਈ ਕਠਿਨ ਅਤੇ ਅਸੰਭਵ ਸੀ ਫਿਰ ਵੀ ਗੁਰਮਤਿ ਸੰਗੀਤ ਨਾਲ ਸਬੰਧਿਤ ਇਹ ਨਿਮਾਣਾ ਜਿਹਾ ਯਤਨ ਸਮੂਹ ਗੁਰਮਤਿ ਸੰਗੀਤ ਵਿਦਿਆਰਥੀਆਂ ਲਈ ਪੇਸ਼ ਹੈ।

ਡਾ. ਵਰਿੰਦਰ ਕੌਰ ਪਦਮ

# ਗੁਰਮਤਿ ਸੰਗੀਤ : ਸੰਗੀਤ ਵਿਗਿਆਨਿਕ ਪਰਿਪੇਖ

## ਸੰਗੀਤ ਵਿਗਿਆਨ

ਭਾਰਤੀ ਸੰਗੀਤ ਵਿਚ ਮਿਊਜ਼ੀਕਾਲੋਜੀ ਤੋਂ ਭਾਵ ਸੰਗੀਤ ਸ਼ਾਸਤਰ ਹੈ। ਆਮ ਤੌਰ ਤੇ ਮਿਊਜ਼ੀਕਾਲੋਜੀ ਤੋਂ ਭਾਵ The Study of Music as an Academic Subject ਤੋਂ ਹੈ।[1] ਪੱਛਮੀ ਸੰਗੀਤ ਵਿਚ ਵਾਦਨ ਤੇ ਗਾਇਨ ਦੇ ਦੋ ਮੁਖ ਅੰਗ ਹਨ। ਜਦੋਂ ਕਿ ਪੱਛਮੀ ਸੰਗੀਤ, ਵਾਦਨ ਪ੍ਰਧਾਨ ਸੰਗੀਤ ਹੈ। ਮਿਊਜ਼ੀਕਾਲੋਜੀ ਦੇ ਅੰਤਰਗਤ ਸਭ ਤੋਂ ਪਹਿਲਾ ਸੰਗੀਤ ਦੇ ਆਪਣੇ ਵਿਸ਼ਿਆਂ ਦਾ ਵਿਸ਼ੇਸ਼ ਅਤੇ ਸੁਵਤੰਤਰ ਅਧਿਐਨ ਕੀਤਾ ਜਾਂਦਾ ਹੈ। ਫਿਰ ਦੂਜੇ ਵਿਸ਼ਿਆਂ ਨਾਲ ਜੋੜ ਕੇ ਅਲੱਗ ਨਾਮ ਦਿੱਤਾ ਹੈ। ਜਿਵੇਂ : Musical Acoustics (ਸੰਗੀਤਕ ਧਵਨੀ ਵਿਗਿਆਨ), Psychology of Music (ਸੰਗੀਤ ਦਾ ਮਨੋਵਿਗਿਆਨ), Musical Aesthetics (ਸੰਗੀਤਕ ਸੌਂਦਰਯ ਸ਼ਾਸਤਰ), Musical paleography (ਸੰਗੀਤਕ ਲਿਪੀ ਸ਼ਾਸਤਰ), General theory and History of Western Music (ਪੱਛਮੀ ਸੰਗੀਤ ਦਾ ਸਿਧਾਂਤ ਤੇ ਇਤਿਹਾਸ) ਆਦਿ।[2]

ਭਾਰਤੀ ਸੰਗੀਤ ਵਿਚ ਮਿਊਜ਼ੀਕਾਲੋਜੀ ਦੇ ਸਮਾਨ ਸੰਗੀਤ ਸ਼ਾਸਤਰ ਸਮਾਨਾਰਥਕ ਰੂਪ ਵਿਚ ਵਰਤਿਆ ਜਾਂਦਾ ਹੈ। ਭਾਵੇਂ ਦੋਨਾਂ ਦਾ ਆਧਾਰ ਵਿਗਿਆਨਿਕ ਪੱਧਤੀ ਨਾਲ ਸਬੰਧਤ ਹੈ ਪਰ ਦੋਨਾਂ ਵਿਚ ਅੰਤਰ ਇਹ ਹੈ ਕਿ ਭਾਰਤੀ ਸੰਗੀਤ ਪੱਧਤੀ ਅਤਿਅੰਤ ਸੂਖਮ ਹੈ ਜੋ ਦਰਸ਼ਨ ਅਤੇ ਯੋਗਤੰਤਰ ਉਤੇ ਆਧਾਰਿਤ ਹੈ ਜਦੋਂ ਕਿ ਪੱਛਮੀ ਪੱਧਤੀ ਸਥੂਲ ਵਿਗਿਆਨਿਕ ਉਪਕਰਨਾਂ ਤੇ ਆਧਾਰਿਤ ਹੈ। ਇਸ ਰੂਪ ਵਿਚ ਭਾਰਤੀ ਸੰਗੀਤ ਸ਼ਾਸਤਰ ਦਾ ਨਿਰਮਾਣ ਨਹੀਂ ਹੋਇਆ। ਪਰ ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸਾਡੇ ਸੰਗੀਤ ਸਿਧਾਂਤ ਸਿੱਧ ਕੀਤੇ ਜਾ ਸਕਦੇ ਹਨ ਤੇ ਕੀਤੇ ਜਾ ਰਹੇ ਹਨ ਜਿਨ੍ਹਾਂ ਵਿਚੋਂ ਗੁਰਮਤਿ ਸੰਗੀਤ ਦੇ ਸੰਗੀਤ ਵਿਗਿਆਨ ਦਾ ਅਧਿਐਨ ਕੀਤਾ ਜਾ ਰਿਹਾ ਹੈ।

## ਗੁਰਮਤਿ ਸੰਗੀਤ ਦਾ ਸੰਗੀਤ ਵਿਗਿਆਨ

ਸਿੱਖ ਧਰਮ ਵਿਚ ਗੁਰੂ ਸਾਹਿਬਾਨਾਂ ਦੇ ਮਤਿ/ਸਿਧਾਂਤ ਅਨੁਸਾਰ ਸਿਰਜਿਆ ਸੰਗੀਤ ਗੁਰਮਤਿ ਸੰਗੀਤ ਦੇ ਨਾਂ ਤੋਂ ਪ੍ਰੀਚਿਤ ਹੈ। ਗੁਰਮਤਿ ਸੰਗੀਤ ਦੇ ਕਿਰਿਆਤਮਿਕ ਰੂਪ ਦਾ ਅਧਿਐਨ ਕਰਕੇ ਉਸ ਦੇ ਸਿਧਾਂਤਾਂ ਨੂੰ ਸਿੱਧ ਕਰਨਾ ਹੀ ਗੁਰਮਤਿ ਸੰਗੀਤ

ਦਾ ਸੰਗੀਤ ਵਿਗਿਆਨਿਕ ਅਧਿਐਨ ਹੈ ਕਿਉਂਕਿ ਵਿਗਿਆਨ ਤੋਂ ਭਾਵ ਲਿਆ ਜਾਂਦਾ ਹੈ ਕਿਸੇ ਤੱਤ ਜਾਂ ਸਿਧਾਂਤ ਨੂੰ ਖੋਜ ਕੇ ਉਸ ਨੂੰ ਸਿੱਧ ਕਰਨਾ। ਗੁਰਮਤਿ ਸੰਗੀਤ ਦਾ ਆਧਾਰ ਵਿਗਿਆਨਿਕ ਹੈ। ਗੁਰਮਤਿ ਸੰਗੀਤ ਦੇ ਸਿਧਾਂਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਗ੍ਰਹਿਣ ਕੀਤਾ ਜਾਂਦਾ ਹੈ ਜਿਸ ਵਿਚ ਸਰੂਪਗਤ ਪੱਧਰ ਤੇ 31 ਮੁੱਖ ਰਾਗ ਤੇ 31 ਰਾਗ ਪ੍ਰਕਾਰ ਅਧੀਨ ਸਨਾਤਨੀ, ਦੇਸੀ, ਇਲਾਕਾਈ ਅਤੇ ਰੁਤਕਾਲੀਨ ਰਾਗ ਰੂਪਾਂ ਸਹਿਤ ਪ੍ਰਗਟ ਹੋਏ ਹਨ ਜਿਨ੍ਹਾਂ ਦਾ ਪ੍ਰਯੋਗ ਕਰਨ ਦੀ ਵਿਸ਼ੇਸ਼ ਗੁਰਮਤਿ ਹੈ। ਇਸ ਤੋਂ ਇਲਾਵਾ ਸ਼ਾਸਤਰੀ ਅਤੇ ਦੇਸੀ ਗਾਇਨ ਰੂਪ ਕੀਰਤਨ ਉਪਯੋਗੀ ਰਹਾਉ, ਅੰਕ ਆਦਿ ਵਰਗੇ ਸੰਗੀਤ ਸੰਕੇਤ ਸਪੱਸ਼ਟ ਗੁਰਮਤਿ ਸੰਗੀਤ ਦੀ ਸ਼ਬਦ ਕੀਰਤਨ ਦੇ ਸਿਧਾਂਤਾਂ ਦੀ ਸਿਰਜਨਾ ਕਰਦੇ ਹਨ। ਬਾਣੀ ਵਿਚ ਕੀਰਤਨ ਅਤੇ ਕੀਰਤਨ ਉਪਯੋਗੀ ਸੰਗੀਤ ਤੱਤਾਂ ਸਬੰਧੀ ਅਨੇਕ ਫੁਰਮਾਨ ਅਤੇ ਨਿਰਦੇਸ਼ ਸਿਧਾਂਤਿਕ ਰੂਪ ਵਿਚ ਸਾਡਾ ਮਾਰਗ ਦਰਸ਼ਨ ਕਰ ਰਹੇ ਹਨ। ਇਹੀ ਨਹੀਂ ਗੁਰਬਾਣੀ ਵਿਚ ਕੀਰਤਨ ਨੂੰ ਸਰਵਉੱਤਮ ਭਗਤੀ ਸਵੀਕਾਰਦਿਆਂ ਹੋਇਆਂ ਸ਼ਬਦ ਕੀਰਤਨ ਚੌਕੀ ਦਾ ਵਿਸ਼ਿਸ਼ਟ ਰੂਪ ਵਿਸ਼ੇਸ਼ ਹੈ ਜੋ ਸਮਕਾਲੀਨ ਕੀਰਤਨ ਪਰੰਪਰਾਵਾਂ ਵਿਚ ਪ੍ਰਚੱਲਿਤ ਅਨੇਕ ਰਾਗਮਈ ਸ਼ਬਦ ਕੀਰਤਨ ਚੌਕੀਆਂ ਤੋਂ ਇਲਾਵਾ ਸਿੱਖੀ ਜੀਵਨ ਨਾਲ ਸਬੰਧਤ ਸੰਸਕਾਰਿਕ ਤੇ ਰੁੱਤ ਕਾਲੀਨ ਕੀਰਤਨ ਚੌਕੀਆਂ ਦੀ ਪਰੰਪਰਾ ਦੇ ਰੂਪ ਵਿਚ ਇਕ ਅਨਿੱਖੜ ਅੰਗ ਹੈ। ਇਸ ਤੋਂ ਇਲਾਵਾ ਕੀਰਤਨ ਲਈ ਪ੍ਰਯੋਗ ਹੋਣ ਵਾਲੇ ਰਾਗਾਂ ਦੀ ਵਿਸ਼ੇਸ਼ ਪ੍ਰਕਿਰਤੀ ਨੂੰ ਸਿਧਾਂਤਿਕ ਸੇਧ ਪ੍ਰਦਾਨ ਕਰਦਿਆਂ ਗੁਰੂ ਸਾਹਿਬਾਨ ਨੇ ਵਿਸ਼ਿਸ਼ਟ ਗੁਰਮਤਿ ਦਾ ਅਨੁਸਾਰੀ ਬਣਾਇਆ ਹੈ ਅਤੇ ਇਨ੍ਹਾਂ ਦਾ ਪ੍ਰਯੋਗ ਦਾ ਪ੍ਰਯੋਜਨ ਬਾਣੀ ਵਿਚ ਨਿਰਧਾਰਤ ਕੀਤਾ ਹੈ। ਇਹੀ ਨਹੀਂ ਇਸ ਦੇ ਪ੍ਰਸਤੁਤਕਾਰ ਵਾਸਤੇ ਵਿਸ਼ੇਸ਼ ਗੁਰਮਤਿ ਅਨੁਸਾਰੀ ਫੁਰਮਾਨ ਬਾਣੀ ਵਿਚ ਅੰਕਿਤ ਕੀਤੇ ਹਨ ਜੋ ਗੁਰਮਤਿ ਸੰਗੀਤ ਦੇ ਸਿਧਾਂਤ ਵਜੋਂ ਸਰੂਪਤ ਹੋ ਰਹੇ ਹਨ।

ਸਮੁੱਚੇ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਇਸ ਗ੍ਰੰਥ ਦਾ ਰਾਗਾਤਮਕ ਆਧਾਰ, ਸੰਗੀਤਕ ਸੰਕੇਤ, ਗਾਇਨ ਰੂਪ ਅਤੇ ਬਾਣੀ ਵਿਧਾਨ ਨੂੰ ਨਿਸ਼ਚਿਤ ਸੰਗੀਤ ਪ੍ਰਬੰਧ ਵਿਚ ਨਿਰਧਾਰਨ ਕਰਨਾ ਗੁਰਮਤਿ ਸੰਗੀਤ ਦੇ ਵਿਗਿਆਨਿਕ ਅਧਿਐਨ ਦਾ ਮੁੱਖ ਖੇਤਰ ਹੈ। ਗੁਰਮਤਿ ਸੰਗੀਤ ਦੀ ਸਿਧਾਂਤਕਤਾ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਦ੍ਰਿਸ਼ਟੀਗੋਚਰ ਹੋਈ ਜਦੋਂ ਉਨ੍ਹਾਂ ਨੇ ਲੋਕਾਈ ਨੂੰ ਸੇਧ ਦੇਣ ਵਾਸਤੇ ਪਰਮਾਤਮਾ ਦੇ ਪਰਮ ਸਤਿ ਦੇ ਸੰਦੇਸ਼ ਲਈ ਸੰਗੀਤ ਦਾ ਪ੍ਰਯੋਗ ਮਰਦਾਨੇ ਦੀ ਰਬਾਬ ਦੀ ਝੁਣਕਾਰ ਨਾਲ ਕੀਤਾ। ਸਿੱਖ ਧਰਮ ਵਿਚ ਗੁਰਮਤਿ ਸੰਗੀਤ ਸ਼ਬਦ ਕੀਰਤਨ ਦੇ ਸਰੂਪ ਵਿਚ ਵਿਦਯਮਾਨ ਹੈ ਜਿਸ ਨੂੰ ਗੁਰੂ ਸਾਹਿਬਾਨਾਂ ਦੁਆਰਾ ਦੱਸੇ ਗਏ ਮਤਿ/ਸਿਧਾਂਤ ਦੇ ਆਧਾਰ ਤੇ ਨਿਰਧਾਰਤ ਕੀਤਾ ਗਿਆ। ਗੁਰਮਤਿ ਸੰਗੀਤ ਦਾ ਮੁੱਖ ਪ੍ਰਯੋਜਨ ਸ਼ਬਦ ਕੀਰਤਨ ਹੈ ਅਤੇ ਸ਼ਬਦ ਕੀਰਤਨ ਪ੍ਰਸਤੁਤੀ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਗੀਤ ਵਿਧਾਨ ਸਿਰਜਿਆ ਗਿਆ ਜਿਸਦਾ ਆਧਾਰ ਵਿਗਿਆਨਕ

ਹੈ। ਭਾਰਤੀ ਅਧਿਆਤਮਿਕ ਸੰਗੀਤ ਪਰੰਪਰਾ ਦੇ ਇਤਿਹਾਸ ਵਿਚ ਗੁਰੂ ਸਾਹਿਬਾਨ ਤੋਂ ਪਹਿਲਾਂ, ਮੱਧਕਾਲੀਨ ਤੇ ਸਮਕਾਲੀਨ ਕੀਰਤਨ ਪਰੰਪਰਾਵਾਂ ਵਿਚ ਸੰਗੀਤ ਦਾ ਇਕ ਮਹੱਤਵਪੂਰਨ ਵਿਲੱਖਣ ਸਥਾਨ ਹੈ। ਇਨ੍ਹਾਂ ਪਰੰਪਰਾਵਾਂ ਵਿਚ ਕੀਰਤਨ ਦਾ ਪ੍ਰਚਲਨ ਵਧੇਰੇ ਕਰਕੇ ਵਿਵਹਾਰਕ ਹੈ ਜਿਸ ਦੇ ਬਦਲਦੇ ਰੂਪਾਂ ਦੀ ਪ੍ਰਮਾਣਿਕਤਾ ਸਥਾਪਤ ਨਹੀਂ ਹੋਈ। ਇਹ ਕੀਰਤਨ ਪਰੰਪਰਾਵਾਂ ਆਪੋ ਆਪਣੇ ਧਾਰਮਿਕ ਸੰਪਰਦਾਇ ਦਾ ਵਿਸ਼ੇਸ਼ ਅੰਗ ਤਾਂ ਹਨ ਪਰ ਇਨ੍ਹਾਂ ਨੂੰ ਪੂਰਨ ਰੂਪ ਵਿਚ ਲਾਜ਼ਮੀ ਤੌਰ ਤੇ ਇਕ ਸੰਗੀਤ ਪਰੰਪਰਾ ਦੀ ਤਰ੍ਹਾਂ ਮਰਿਯਾਦਤ ਨਹੀਂ ਕੀਤਾ ਗਿਆ ਜਿਸ ਤੋਂ ਇਨ੍ਹਾਂ ਦੇ ਸੰਗੀਤ ਵਿਧਾਨ ਦੀ ਵਿਗਿਆਨਕ ਸਿਰਜਨਾ ਹੋ ਸਕਦੀ ਜਦੋਂ ਕਿ ਇਨ੍ਹਾਂ ਦੀ ਤੁਲਨਾ ਵਿਚ ਗੁਰਮਤਿ ਸੰਗੀਤ ਇਕ ਸੁਤੰਤਰ, ਮੌਲਿਕ ਤੇ ਸੰਗੀਤ ਵਿਗਿਆਨ ਦੀ ਧਾਰਨੀ ਪਰੰਪਰਾ ਹੈ ਜੋ ਸਿੱਖ ਧਰਮ ਦੇ ਆਰੰਭ ਤੋਂ ਹੀ ਬੁਨਿਆਦੀ ਅੰਗ ਵਜੋਂ ਵਿਕਸਿਤ ਹੋਣੀ ਸ਼ੁਰੂ ਹੋ ਗਈ।

## ਗੁਰਮਤਿ ਸੰਗੀਤ ਦੀ ਕਾਰਜ ਪ੍ਰਕਿਰਿਆ

ਸਾਧਾਰਨ ਭਾਸ਼ਾ ਵਿਚ ਵਿਗਿਆਨ ਤੋਂ ਭਾਵ ਖੋਜ ਤੋਂ ਲਿਆ ਜਾਂਦਾ ਹੈ ਭਾਵ ਕਿਸੇ ਤੱਥ ਜਾਂ ਸਿਧਾਂਤ ਨੂੰ ਖੋਜ ਕੇ ਸਿੱਧ ਕਰਨਾ ਹੀ ਵਿਗਿਆਨ ਹੈ। ਗੁਰਮਤਿ ਸੰਗੀਤ ਦੇ ਅੰਤਰਗਤ ਗੁਰਬਾਣੀ ਦੀ ਇਕਾਈ ਸ਼ਬਦ ਹੈ। ਸ਼ਬਦ ਦਾ ਮੁੱਖ ਉਦੇਸ਼ ਹੈ ਇਸ ਵਿਚਲੇ ਪਰਮ ਸਤਿ ਦੇ ਸੰਦੇਸ਼ ਨੂੰ ਖੋਜਣਾ ਤੇ ਫਿਰ ਉਸ ਨੂੰ ਮਨ ਵਿਚ ਵਸਾਉਣਾ ਤੇ ਪਰਮ ਸਤਿ ਦੀ ਪ੍ਰਾਪਤੀ ਕਰਨੀ। ਇਸ ਲਕਸ਼ ਦੀ ਪ੍ਰਾਪਤੀ ਦੀ ਇਸ ਪ੍ਰਕਿਰਿਆ ਦੌਰਾਨ ਇਸ ਲਕਸ਼ ਦੀ ਪ੍ਰਾਪਤੀ ਹੀ ਇਸਦੀ ਸੰਗੀਤ ਵਿਗਿਆਨਿਕਤਾ ਸਿੱਧ ਕਰਦੀ ਹੈ।

ਇਸ ਉਦੇਸ਼ ਦੀ ਖੋਜ-ਪ੍ਰਕਿਰਿਆ ਲਈ ਅਸੀਂ ਗੁਰਮਤਿ ਸੰਗੀਤ ਦੇ ਅੰਤਰਗਤ ਨਿਮਨਲਿਖਤ ਸ਼ਬਦ ਦੀ ਉਦਾਹਰਨ ਦਾ ਆਧਾਰ ਲਵਾਂਗੇ।

**ਗਉੜੀ ਬੈਰਾਗਣਿ ਮਹਲਾ ੧॥**

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥
ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ॥੧॥
ਮੈ ਬਨਜਾਰਨਿ ਰਾਮ ਕੀ॥
ਤੇਰਾ ਨਾਮੁ ਵਖਰੁ ਵਾਪਾਰੁ ਜੀ॥੧॥ ਰਹਾਉ॥
ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥
ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ॥੨॥
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ॥੩॥
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ॥੪॥੨॥੧੯॥ ਪੰਨਾ ੧੫੭॥

ਉਪਰੋਕਤ ਸ਼ਬਦ ਦੀ ਸੰਗੀਤ ਵਿਗਿਆਨਿਕਤਾ ਸਿੱਧ ਕਰਨ ਲਈ ਅਸੀਂ ਗੁਰਮਤਿ ਸੰਗੀਤ ਦੇ ਦਿੱਤੇ ਸਿਧਾਂਤਾਂ ਨੂੰ ਸੰਗੀਤ ਦੇ ਉਪਕਰਨ ਬਣਾ ਕੇ ਗਾਇਨ ਕਿਰਿਆ ਸ਼ੁਰੂ ਕਰਾਂਗੇ। ਇਹ ਸ਼ਬਦ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ ਅਤੇ ਇਸ ਸ਼ਬਦ ਉਤੇ ਰਾਗ ਗਉੜੀ ਬੈਰਾਗਣਿ ਅੰਕਿਤ ਹੈ। ਰਾਗ ਸਿਰਲੇਖ ਕਰਕੇ ਇਹ ਸ਼ਬਦ ਰਾਗ ਗਉੜੀ ਬੈਰਾਗਣਿ ਵਿਚ ਗਾਉਣ ਦਾ ਆਦੇਸ਼ ਹੈ। ਇਸ ਸ਼ਬਦ ਦੇ ਬਾਣੀ ਵਿਧਾਨ ਵੱਲ ਇਕ ਨਜ਼ਰ ਮਾਰਦਿਆਂ ਸ਼ਬਦ ਵਿਚ ਰਹਾਉ ਦੀ ਪੰਗਤੀ ਅਤੇ ਚਾਰ ਅੰਕ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਸ ਤੋਂ ਪਤਾ ਚਲਦਾ ਹੈ ਕਿ ਇਹ ਚਉਪਦੇ ਦੀ ਸ਼ਬਦ ਰਚਨਾ ਹੈ ਅਤੇ ਹਰ ਇਕ ਪਦ/ਕਾਵਿ-ਬੰਦ ਦੋ ਤੁਕਾਂ ਦਾ ਹੈ ਕਿਉਂਕਿ ਦੂਜੀ ਤੁਕ ਦੀ ਸਮਾਪਤੀ ਤੇ ਅੰਕ ਲਿਖਿਆ ਹੋਇਆ ਹੈ। ਸ਼ਬਦ ਦੇ ਮੁੱਖ ਭਾਵ ਪੱਖੋਂ ਇਸ ਸ਼ਬਦ ਦਾ ਕੇਂਦਰੀ ਭਾਵ ਇਸ ਦੀ ਰਹਾਉ ਵਾਲੀ ਤੁਕ ਵਿਚ ਹੈ। ਇਸ ਲਈ ਇਸ ਮੁੱਖ ਭਾਵ ਨੂੰ ਮਨ ਵਿਚ ਵਸਾਉਣ ਦੀ ਪ੍ਰਾਪਤੀ ਕਰਨੀ ਹੈ। ਇਸ ਵਾਸਤੇ ਇਸ ਰਹਾਉ ਵਾਲੀ ਤੁਕ ਨੂੰ ਕੇਂਦਰੀ ਸੰਚਾਲਕ ਇਕਾਈ ਵਜੋਂ ਸਥਾਈ ਬਣਾ ਕੇ ਇਸ ਦਾ ਬਾਰ-ਬਾਰ ਗਾਇਨ ਕਰਾਂਗੇ। ਸ਼ਬਦ ਵਿਚਲੇ ਅੰਕਾਂ ਵਾਲੇ ਪਦਿਆਂ ਨੂੰ ਅੰਤਰਿਆਂ ਦੀ ਨਿਆਈਂ ਮੰਨ ਕੇ ਹਰ ਅੰਤਰੇ ਮਗਰੋਂ ਰਹਾਉ ਦੀ ਕੇਂਦਰੀ ਭਾਵ ਵਾਲੀ ਤੁਕ ਦਾ ਗਾਇਨ ਕਰਾਂਗੇ। ਗੁਰਮਤਿ ਸੰਗੀਤ ਅਨੁਸਾਰੀ ਸ਼ਬਦ ਗਾਇਨ ਦੀ ਪ੍ਰਸਤੁਤੀ ਵਿਚ ਜਦੋਂ ਪ੍ਰਸਤੁਤਕਾਰ ਆਪਣੀ ਹਉਮੈ ਤਿਆਗ ਕੇ ਸਮਰਪਣ ਦੀ ਭਾਵਨਾ ਨਾਲ ਸ਼ਬਦ ਦੇ ਭਾਵ ਨੂੰ ਸਮਝਦਾ ਹੋਇਆ ਉਸ ਨੂੰ ਮਨ ਵਿਚ ਵਸਾ ਕੇ ਪ੍ਰਸਤੁਤ ਕਰੇਗਾ ਤਾਂ ਸਰੋਤੇ ਦੇ ਮਨ ਅੰਦਰ ਵੀ ਸ਼ਬਦ ਦਾ ਭਾਵ ਸਹੀ ਅਰਥਾਂ ਵਿਚ ਪੂਰਨ ਦਲੀਲਾਂ, ਉਦਾਹਰਨਾਂ ਸਹਿਤ ਪ੍ਰਕਾਸ਼ਮਾਨ ਹੋਵੇਗਾ ਤਾਂ ਉਸ ਦੀ ਸੁਰਤਿ ਗੁਰ ਸਾਹਿਬਾਨਾਂ ਦੇ ਦਿੱਤੇ ਹੋਏ ਸ਼ਬਦ ਰੂਪੀ ਪਰਮ ਸਤਿ ਦੇ ਸੰਦੇਸ਼ ਵਿਚ ਟਿਕ ਜਾਵੇਗੀ ਤਾਂ ਉਦੋਂ ਗੁਰਮਤਿ ਸੰਗੀਤ ਦੀ ਵਿਗਿਆਨਿਕਤਾ ਸਿੱਧ ਹੋਵੇਗੀ। ਕਿਉਂਕਿ ਜੋ ਅਸੀਂ ਗੁਰਬਾਣੀ ਦੇ ਅੰਤਰਗਤ ਸ਼ਬਦ ਵਿਚੋਂ ਖੋਜਣਾ ਸੀ ਉਹ ਅਸੀਂ ਗੁਰੂ ਸਾਹਿਬਾਨਾਂ ਵੱਲੋਂ ਦਿੱਤੇ ਨਿਸ਼ਚਿਤ ਬਾਣੀ ਵਿਧਾਨ ਦੇ ਅੰਤਰਗਤ ਗੁਰਮਤਿ ਸੰਗੀਤ ਦੇ ਸਿਧਾਂਤਾਂ ਦੇ ਅਨੁਸਾਰੀ ਹੋ ਕੇ ਨਿਸ਼ਚਿਤ ਵਿਧੀ ਅਨੁਸਾਰ ਸ਼ਬਦ ਦਾ ਪ੍ਰਯੋਗ ਕਰਕੇ ਪਰਮ ਸਤਿ ਦੀ ਪ੍ਰਾਪਤੀ ਕਰ ਲਈ ਜਿਸ ਨਾਲ ਗੁਰਮਤਿ ਸੰਗੀਤ ਦੀ ਸਿਧਾਂਤਿਕਤਾ ਵਿਵਹਾਰਿਕਤਾ ਵਿਚ ਸਿੱਧ ਹੋ ਗਈ।

ਸੰਖੇਪ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਭਾਵੇਂ ਗੁਰਮਤਿ ਸੰਗੀਤ ਦਾ ਵਿਗਿਆਨਿਕ ਆਧਾਰ ਹੈ ਪਰ ਇਸ ਦੀ ਸਿੱਧ ਕਰਨ ਦੀ ਜੋ ਪੱਧਤੀ ਹੈ ਉਹ ਭਾਵੇਂ ਵਿਸ਼ੇਸ਼ ਸਥੂਲ ਵਿਗਿਆਨਕ ਪੱਧਤੀ ਦੀ ਧਾਰਨੀ ਨਹੀਂ ਹੈ ਪਰ ਆਪਣੀ ਵਿਗਿਆਨਕਤਾ ਨੂੰ ਸਿੱਧ ਕਰਨ ਲਈ ਆਪਣੇ ਆਪ ਵਿਚ ਇਕ ਮੌਲਿਕ, ਵਿਲੱਖਣ ਅਤੇ ਨਿਵੇਕਲੀ ਪੱਧਤੀ ਹੈ।

ਭਾਰਤੀ ਧਰਮਾਂ ਦੇ ਪ੍ਰਸੰਗ ਵਿਚ ਵਾਚੀਏ ਤਾਂ ਸਿੱਖ ਧਰਮ ਦੀ ਵਿਲੱਖਣਤਾ ਇਸਦੇ *ਸ਼ਬਦ ਗੁਰ* ਦੇ ਸੰਕਲਪ ਦੀ ਮੌਲਿਕਤਾ ਦੁਆਰਾ ਪ੍ਰਗਟ ਹੁੰਦੀ ਹੈ। ਵਿਭਿੰਨ ਧਰਮਾਂ ਵਿਚ ਸਬੰਧਿਤ ਧਰਮ ਦੇ ਅਧਿਆਤਮਕ ਮਾਰਗ ਤੇ ਚਲਣ ਲਈ, ਕਈ ਅਧਿਆਤਮ-ਗੁਰੂ ਹੋਏ ਜਿਨ੍ਹਾਂ ਨੇ ਆਪਣੇ ਆਪਨੂੰ *ਈਸ਼ਵਰੀ ਅਵਤਾਰ* ਜਾਂ ਉਸ ਦੁਆਰਾ ਵਰੋਸਾਏ ਵਿਸ਼ੇਸ਼ *ਪੈਗੰਬਰ* ਵਜੋਂ ਪੇਸ਼ ਕੀਤਾ। ਇਨ੍ਹਾਂ ਧਰਮਾਂ ਦੇ ਅਨੁਯਾਈਆਂ ਨੇ ਆਪੋ ਆਪਣੇ ਅਧਿਆਤਮ ਗੁਰੂਆਂ ਨੂੰ ਹੀ ਇਸੇ ਸ਼ਰਧਾ ਤੇ ਸਮਰਪਣ ਸਹਿਤ ਪੂਜਿਆ ਪਰ ਸਿੱਖ ਧਰਮ ਦੇ ਪ੍ਰਸੰਗ ਵਿਚ ਵੇਖੀਏ ਤਾਂ *ਸ਼ਬਦ ਗੁਰੂ* ਦੇ ਅਧਿਆਤਮਕ ਸੰਕਲਪ ਨੇ ਇਸ ਧਰਮ ਨੂੰ ਮੌਲਿਕ ਵਿਲੱਖਣਤਾ ਪ੍ਰਦਾਨ ਕੀਤੀ। ਇਸ ਸੰਕਲਪ ਅਧੀਨ ਬਾਣੀ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ, *ਗੁਰੂ* ਵਜੋਂ ਮਾਨਤਾ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਤੋਂ ਹੀ, *ਸ਼ਬਦ* ਦੀ ਬਾਣੀ ਰੂਪ ਵਿਚ ਵਿਸ਼ੇਸ਼ ਉੱਚਤਾ ਉਜਾਗਰ ਹੋਈ। ਗੁਰੂ ਸਾਹਿਬ ਨੇ ਆਪਣੇ ਆਪ ਨੂੰ ਉਸ ਪਰਮ ਪਿਤਾ ਪਰਮਾਤਮਾ ਦੀ ਸਿਫ਼ਤ ਸਲਾਹ ਗਾਉਣ ਵਾਲੇ *ਢਾਡੀ*[3] ਦੇ ਰੂਪ ਵਿਚ ਪੇਸ਼ ਕੀਤਾ। ਉਨ੍ਹਾਂ ਬਾਣੀ ਵਿਚ ਥਾਂ ਪੁਰ ਥਾਂ ਉਤੇ ਆਪਣੇ ਆਪਨੂੰ, ਉਸ ਪਰਮਾਤਮਾ ਦੀ ਬਖਸ਼ਿਸ਼ ਦੁਆਰਾ ਪ੍ਰਾਪਤ ਇਲਾਹੀ ਬਾਣੀ ਦੇ *ਵਾਹਕ* ਵਜੋਂ ਆਪਣੇ ਆਪਨੂੰ ਦਰਸਾਇਆ।[4] ਗੁਰੂ ਸਾਹਿਬ ਆਪਣੀ ਬਾਣੀ ਨੂੰ ਉਸ ਪਰਮਾਤਮਾ ਦੇ *ਹੁਕਮ* ਜਾਂ *ਆਦੇਸ਼*[5] ਵਜੋਂ ਸਵੀਕਾਰਦੇ ਹਨ। ਇਸ ਤਰ੍ਹਾਂ ਇਹ *ਆਦੇਸ਼* ਜੋ *ਬਾਣੀ* ਦੇ ਰੂਪ ਵਿਚ ਉਸ ਪਰਮਾਤਮਾ ਕੋਲੋਂ ਪ੍ਰਾਪਤ ਹੋ ਰਿਹਾ ਹੈ, ਨੂੰ ਲੋਕਾਈ ਤੱਕ ਸੰਚਾਰਿਤ ਕਰਨ ਵਾਲੇ ਗੁਰੂ ਨਾਨਕ ਸਾਹਿਬ ਆਪਣੇ ਆਪਨੂੰ ਕੇਵਲ ਸੰਦੇਸ਼ ਵਾਹਕ/ਢਾਡੀ ਦੇ ਰੂਪ ਵਿਚ ਪੇਸ਼ ਕਰਦੇ ਹਨ, ਜਿਸ ਵਿਚ ਸੰਪੂਰਨ ਮਹੱਤਵ ਉਸ ਸੰਦੇਸ਼ *ਬਾਣੀ* ਜਾਂ *ਸ਼ਬਦ* ਦਾ ਹੈ। ਇਸੇ ਸ਼ਬਦ ਦਾ ਪ੍ਰਚਲਨ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਮੂਹ ਗੁਰੂ ਸਾਹਿਬਾਨ ਤੱਕ ਜਾਰੀ ਰਿਹਾ।

ਸਿੱਖ ਧਰਮ ਵਿਚ ਸਿੱਖ ਗੁਰੂ ਸਾਹਿਬ ਨੇ ਉਸ ਪਰਮਾਤਮਾ ਦੀ ਬਖ਼ਸ਼ਿਸ਼ ਵਜੋਂ ਪ੍ਰਾਪਤ ਇਲਾਹੀ ਬਾਣੀ ਦੀ ਪ੍ਰਸਤੁਤੀ ਲਈ *ਕਾਵਿ* ਅਤੇ *ਸੰਗੀਤ* ਦੀ ਜੁਗਤ ਨੂੰ ਮੌਲਿਕ ਵਿਧੀ ਅਨੁਸਾਰ ਪ੍ਰਯੋਗ ਕੀਤਾ। ਬਾਣੀ ਨੂੰ ਕਾਵਿ ਰੂਪ ਵਿਚ ਉਚਾਰਣ ਅਤੇ ਇਸ ਦਾ ਬਾਣੀ ਵਿਧਾਨ ਸਿਰਜਨਾ ਇਸ ਧਰਮ ਦੀ ਇਕ ਹੋਰ ਵਿਲੱਖਣਤਾ ਹੈ। ਇਸ ਬਾਣੀ ਵਿਧਾਨ ਦੀ ਪੇਸ਼ਕਾਰੀ ਲਈ ਸੰਗੀਤ ਦੀ ਕੀਰਤਨ ਜੁਗਤ ਦਾ ਇਸਤੇਮਾਲ ਕੀਤਾ ਗਿਆ ਹੈ। ਇਸ ਕੀਰਤਨ ਵਿਚ ਬਾਣੀ ਨੂੰ *ਸ਼ਬਦ* ਦੇ ਰੂਪ ਵਿਚ ਗਾਇਨ ਕੀਤਾ ਜਾਂਦਾ ਹੈ ਅਤੇ ਸ਼ਬਦ ਦੇ ਕੀਰਤਨ ਭਾਵ *ਸ਼ਬਦ-ਕੀਰਤਨ* ਨੂੰ, ਸਿੱਖ ਧਰਮ ਵਿਚ ਗੁਰੂ ਨਾਨਕ ਜੀ ਤੋਂ ਹੀ ਲੈ ਕੇ ਮਰਿਆਦਤ ਰੂਪ ਵਿਚ ਸਿੱਖੀ ਜੀਵਨ ਵਿਵਹਾਰ ਦਾ ਅਨਿੱਖੜ ਅੰਗ ਬਣਾਇਆ ਗਿਆ ਕਿਉਂ ਜੋ ਸਿੱਖ ਧਰਮ ਵਿਚ ਸਿੱਖ ਵਿਚਾਰਧਾਰਾ ਦਾ ਪ੍ਰਚਲਨ ਬਾਣੀ ਰਾਹੀਂ ਸ਼ਬਦ ਗੁਰੂ ਦੇ ਆਧਾਰ ਦੁਆਰਾ ਹੀ ਹੋਇਆ ਹੈ। ਇਸ ਲਈ ਸ਼ਬਦ ਕੀਰਤਨ ਹਿਤ ਬਾਣੀ ਵਿਧਾਨ ਵਿਚ ਵਿਸ਼ੇਸ਼ ਸਿਧਾਂਤ ਜਾਂ ਮਰਿਆਦਤ ਦਾ ਵਿਵਹਾਰਕ ਰੂਪ ਸਾਹਮਣੇ ਆਉਂਦਾ ਹੈ। ਇਸ ਸੰਦਰਭ ਵਿਚ ਗੁਰੂ ਅਰਜਨ

ਦੇਵ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੋਂ ਉਜਾਗਰ ਹੋਣ ਵਾਲਾ ਵਿਸ਼ੇਸ਼ ਸੰਗੀਤ ਪ੍ਰਬੰਧ, ਸਿੱਖ ਧਰਮ ਦੀ ਸ਼ਬਦ ਕੀਰਤਨ ਦੀ ਪਰੰਪਰਾ ਦੇ ਸਿਧਾਂਤਕ ਆਧਾਰ ਵਜੋਂ ਪ੍ਰਗਟ ਹੁੰਦਾ ਹੈ। ਸਿੱਖ ਧਰਮ ਦੀ ਇਸ ਸ਼ਬਦ ਕੀਰਤਨ ਪਰੰਪਰਾ ਦੇ ਸੰਗੀਤ ਨੂੰ ਹੀ ਅਸੀਂ, ਗੁਰੂ ਦੁਆਰਾ ਪ੍ਰਦਾਨ ਕੀਤੀ ਸੰਗੀਤ ਪਰੰਪਰਾ ਦੇ ਰੂਪ ਵਿਚ ਗ੍ਰਹਿਣ ਕਰਦੇ ਹਾਂ। ਇਸ ਤਰ੍ਹਾਂ ਗੁਰਮਤਿ ਸੰਗੀਤ *ਗੁਰੂ* ਦੁਆਰਾ ਦਿੱਤੇ ਗਏ *ਮਤਿ* ਜਾਂ *ਸਿਧਾਂਤ* ਦਾ ਅਨੁਸਾਰੀ ਸੰਗੀਤ ਹੈ। ਇਥੇ ਸਮੂਹ ਗੁਰੂ ਸਾਹਿਬਾਨ ਦੁਆਰਾ ਸ਼ਬਦ ਕੀਰਤਨ ਦੇ ਵਿਕਾਸ ਤੇ ਸਥਾਪਤੀ ਹਿਤ ਪ੍ਰਸਤੁਤ ਫੁਰਮਾਨ ਸ਼ਬਦ ਕੀਰਤਨ ਦੇ ਸਿਧਾਂਤਕ ਆਧਾਰ ਦੇ ਬੀਜ ਰੂਪ ਹਨ। ਗੁਰਮਤਿ ਸੰਗੀਤ ਪਰੰਪਰਾ ਅਧੀਨ ਸ਼ਬਦ ਕੀਰਤਨ ਦੀ ਪ੍ਰਸਤੁਤੀ ਦਾ ਮੁੱਖ ਵਿਸ਼ਾ ਗੁਰੂ ਸਾਹਿਬਾਨ ਅਤੇ ਗੁਰੂ ਸਾਹਿਬਾਨ ਤੋਂ ਪੂਰਵਲੇ ਤੇ ਸਮਕਾਲੀਨ ਸੰਤਾਂ ਭਗਤਾਂ ਦੀ ਬਾਣੀ ਹੈ। ਭਾਰਤੀ ਧਰਮਾਂ ਦੇ ਪ੍ਰਸੰਗ ਵਿਚ ਵੇਖੀਏ ਤਾਂ ਸੰਗੀਤ ਦਾ ਪ੍ਰਯੋਗ ਵੱਖ ਵੱਖ ਵਿਧੀਆਂ ਦੁਆਰਾ ਹੁੰਦਾ ਰਿਹਾ ਹੈ ਅਤੇ ਕੀਰਤਨ ਦੀ ਇੱਕ ਵਿਸ਼ਾਲ ਭਾਰਤੀ ਪਰੰਪਰਾ ਵੀ ਸਾਡੀ ਵਿਰਾਸਤ ਦਾ ਸਰਮਾਇਆ ਹੈ।

ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਪ੍ਰਸਤੁਤੀ ਦਾ ਮੂਲ ਵਿਸ਼ਾ ਬਾਣੀ ਦਾ ਕੀਰਤਨ ਹੈ। ਇਹ ਬਾਣੀ ਦਾ ਮੁੱਖ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਗੁਰੂ ਪਦ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਮਹਲਾ ੧, ੨, ੩, ੪, ੫ ਅਤੇ ੯ ਦੇ ਸਿਰਲੇਖ ਹੇਠ ਦਰਜ ਹੈ। ਇਸ ਤੋਂ ਇਲਾਵਾ ਗੁਰੂ ਸਾਹਿਬਾਨਾਂ ਤੋਂ ਪੂਰਵਲੇ ਅਤੇ ਸਮਕਾਲੀਨ 16 ਭਗਤਾਂ, 17 ਭੱਟਾਂ, ਰਬਾਬੀਆਂ ਤੇ ਇਕ ਗੁਰੂ ਸਨਬੰਧੀ ਦੀ ਗੁਰਮਤਿ ਅਨੁਕੂਲ ਬਾਣੀ ਅਧਿਆਤਮਕ ਸੰਦੇਸ਼ ਵਜੋਂ ਦਰਜ ਹੈ। ਗੁਰਬਾਣੀ ਨੂੰ ਸੰਚਾਰਿਤ ਕਰਨ ਲਈ ਗੁਰੂ ਸਾਹਿਬ ਨੇ ਜੋ ਵਿਸ਼ੇਸ਼ ਸੰਗੀਤਮਈ ਸ਼ਬਦ ਕੀਰਤਨ ਦੀ ਵਿਧੀ ਅਪਣਾਈ ਇਹ ਜੁਗਤ ਜਾਂ ਵਿਧੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਤਮਕ ਸੰਕਲਨ ਤੋਂ ਪ੍ਰਤੱਖ ਹੈ। ਇਸਦੇ ਅੰਤਰਗਤ ਰਾਗ ਤੋਂ ਇਲਾਵਾ ਬਾਣੀ ਰੂਪ/ਭਾਵ ਬਾਣੀ ਗਾਇਨ ਦੇ ਵਿਭਿੰਨ ਰੂਪ, ਸੰਗੀਤਕ ਸੰਕੇਤ, ਵੱਖ ਵੱਖ ਸਿਰਲੇਖਾਂ ਦੇ ਰੂਪ ਵਿਚ ਬਾਣੀ ਦੇ ਸ਼ਬਦ ਕੀਰਤਨਮਈ ਸੰਚਾਰ ਲਈ ਸੰਯੁਕਤ-ਰੂਪ ਵਿਚ ਕਾਰਜਸ਼ੀਲ ਹਨ। ਇਨ੍ਹਾਂ ਸਾਰੇ ਸੰਗੀਤ ਤੱਤਾਂ ਤੇ ਇਕਾਈਆਂ ਦਾ ਸੰਯੁਕਤ ਤੇ ਸੰਮਿਲਤ ਰੂਪ ਵਿਚ ਹੀ ਮਹੱਤਵ ਹੈ ਅਤੇ ਇਨ੍ਹਾਂ ਸਿਰਲੇਖਾਂ ਤੇ ਸੰਕੇਤਾਂ ਦਾ ਨਿਰਦੇਸ਼ਨ ਸ਼ਬਦ ਕੀਰਤਨ ਦਾ ਪ੍ਰਸਤੁਤਕਾਰ 'ਕੀਰਤਨਕਾਰ' ਲਈ ਹੀ ਹੈ। ਇਨ੍ਹਾਂ ਸਮੂਹ ਸਿਰਲੇਖਾਂ ਸੰਕੇਤਾਂ ਤੋਂ ਇਕ ਨਿਸ਼ਚਿਤ ਵਿਵਹਾਰਕ ਸੰਗੀਤ ਵਿਧਾਨ ਪ੍ਰਗਟ ਹੁੰਦਾ ਹੈ। ਇਸ ਸੰਗੀਤ ਵਿਧਾਨ ਨੂੰ ਅਸੀਂ ਸ਼ਬਦ ਕੀਰਤਨ ਦੇ 'ਗੁਰ-ਸਿਧਾਂਤ' ਵਜੋਂ ਸਵੀਕਾਰਦੇ ਹਾਂ ਜਿਸਦੇ ਸਿਧਾਂਤਕ ਅਧਿਐਨ ਲਈ ਗੁਰੂ ਗ੍ਰੰਥ ਸਾਹਿਬ ਦੀ ਬਾਣੀ

ਸ਼ਬਦ-ਕੀਰਤਨ ਲਈ ਪ੍ਰਯੁਕਤ ਸਿਰਲੇਖਾਂ ਸੰਕੇਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਫੁਰਮਾਨਾਂ ਦੀ ਰੋਸ਼ਨੀ ਵਿਚ ਵਿਸ਼ਲੇਸ਼ਤ ਕਰਨਾ ਅਨਿਵਾਰਯ ਹੈ।

**ਰਾਗ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਇਕਾਈ ਸ਼ਬਦ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਸ਼ਬਦਾਂ ਉਪਰ 'ਰਾਗ' ਸਿਰਲੇਖ ਰੂਪ ਵਿਚ ਅੰਕਿਤ ਹੈ। ਗੁਰਮਤਿ ਸੰਗੀਤ ਅਨੁਸਾਰ ਉਸ ਸ਼ਬਦ ਨੂੰ ਨਿਰਧਾਰਿਤ ਰਾਗ ਵਿਚ ਗਾਉਣ ਦਾ ਆਦੇਸ਼ ਹੈ ਭਾਵੇਂ ਭਾਰਤੀ ਸੰਗੀਤ ਵਿਚ ਰਾਗ ਤੋਂ ਭਾਵ ਚਿੱਤ ਰੰਜਨ ਤੋਂ ਲਿਆ ਜਾਂਦਾ ਹੈ ਪਰ ਗੁਰਬਾਣੀ ਵਿਚ ਰਾਗ ਨਾਲ ਸਬੰਧਤ ਗੁਰ ਫੁਰਮਾਨ ਰਾਗ ਦੇ ਅਰਥ ਅਤੇ ਉਸ ਦੇ ਪ੍ਰਯੋਗ ਨੂੰ ਹੋਰ ਸਪੱਸ਼ਟ ਕਰਦੇ ਹਨ। ਜਿਵੇਂ :

- ਸਭਨਾ ਰਾਗਾ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥
- ਰਾਗ ਨਾਦੁ ਸਭ ਸਚੁ ਹੈ ਕੀਮਤਿ ਕਹੀ ਨ ਜਾਇ॥[6]
- ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥[7]

ਇਸ ਪ੍ਰਕਾਰ ਉਪਰੋਕਤ ਫੁਰਮਾਨਾਂ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਵਿਚ ਰਾਗ ਦਾ ਅਧਿਆਤਮਕ ਰੂਪ ਵਿਚ ਪ੍ਰਯੋਗ ਮੰਨਿਆ ਹੈ ਅਤੇ ਉਸ ਰਾਗ ਨੂੰ ਧੰਨ, ਸਚ, ਭਲਾ ਮੰਨਿਆ ਹੈ ਜਿਸ ਨਾਲ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸ ਜਾਏ, ਜਿਸ ਨੂੰ ਆਲਾਪਣ ਨਾਲ ਸਭ ਪ੍ਰਕਾਰ ਦੀਆਂ ਤ੍ਰਿਸ਼ਨਾਵਾਂ ਮਿਟ ਜਾਣ।

ਇਸ ਤੋਂ ਇਲਾਵਾ ਭਾਰਤੀ ਸੰਗੀਤ ਅਧੀਨ ਰਾਗ ਧਿਆਨ ਪਰੰਪਰਾ ਤੋਂ ਭਿੰਨ ਗੁਰਮਤਿ ਸੰਗੀਤ ਵਿਚ ਰਾਗ ਨੂੰ ਆਧਾਰ ਮੰਨ ਕੇ ਉਸ ਦਾ ਪ੍ਰਯੋਗ ਅਧਿਆਤਮਕ ਤੌਰ ਤੇ ਪਰਮਾਤਮਾ ਨੂੰ ਪਾਉਣ ਵੱਲ ਸਿੱਧਾ ਸੰਕੇਤ ਕਰਦਾ ਹੈ। ਜਿਵੇਂ :

- ਰਾਗਾ ਵਿਚ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥[8]
- ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ॥[9]
- ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥[10]
- ਕੇਦਾਰਾ ਰਾਗਾ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ॥[11]

ਇਸ ਪ੍ਰਕਾਰ ਉਕਤ ਬਾਣੀ ਫੁਰਮਾਨਾਂ ਦੇ ਰੂਪ ਵਿਚ ਆਦੇਸ਼ਾਂ ਤੋਂ ਰਾਗ ਦੇ ਮਹੱਤਵ ਦੇ ਪ੍ਰਯੋਗ ਦਾ ਪਤਾ ਚਲਦਾ ਹੈ। ਇਸ ਪ੍ਰਕਾਰ ਸਾਰੀ ਬਾਣੀ ਇਸੀ ਰਾਗ ਸਿਧਾਂਤ ਵਿਚ ਰਚੀ ਗਈ ਹੈ। ਮੂਲ ਰੂਪ ਨਾਲ ਸਾਰੀ ਬਾਣੀ ਕੁੱਲ 31 ਮੁੱਖ ਰਾਗਾਂ ਅਤੇ 31 ਰਾਗ ਪ੍ਰਕਾਰਾਂ ਵਿਚ ਹੈ। ਇਸ ਸਾਰੀ ਬਾਣੀ ਨੂੰ ਸ਼ੁੱਧ, ਛਾਇਆਲੱਗ, ਸੰਕੀਰਣ, ਮੌਸਮੀ, ਦੱਖਣੀ ਆਦਿ ਵਰਗਾਂ ਵਿਚ ਰਾਗਾਂ ਨੂੰ ਅਸੀਂ ਵਿਚਾਰ ਸਕਦੇ ਹਾਂ। ਵੈਸੇ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਪੱਧਤੀ ਹੀ ਪ੍ਰਚਲਿਤ ਹੈ। ਇਸ ਤੋਂ ਇਲਾਵਾ ਰਾਗ ਦੀ ਚੋਣ, ਬਾਣੀ ਦੀ ਪ੍ਰਕਿਰਤੀ ਭਾਵ ਦੇ ਅਨੁਸਾਰ ਅਤੇ ਰਾਗਾਂ ਦਾ ਪ੍ਰਯੋਗ ਸਨਾਤਨੀ ਅਤੇ ਦੇਸੀ ਅੰਗ ਦੇ ਕਾਵਿ ਦੇ ਮੁਤਾਬਿਕ ਹੀ ਉਪਯੁਕਤ ਹੋਏ ਹਨ। ਇਸ ਪ੍ਰਕਾਰ ਗੁਰੂ ਗ੍ਰੰਥ ਸਾਹਿਬ ਵਿਚ ਵਰਤੀਂਦੇ ਰਾਗ, ਉਨ੍ਹਾਂ ਦਾ ਮਹੱਤਵ, ਪ੍ਰਯੋਗ,

ਉਲੇਖ ਗੁਰਮਤਿ ਸੰਗੀਤ ਦੇ ਅਨੁਸਾਰੀ ਰਾਗ ਸਿਧਾਂਤ ਤੇ ਆਧਾਰਿਤ ਹੈ ਜੋ ਕਿ ਭਾਰਤੀ ਸੰਗੀਤ ਦੇ ਰਾਗ ਸਿਧਾਂਤ ਤੋਂ ਭਿੰਨ ਹੋ ਜਾਂਦਾ ਹੈ।

## ਗਾਇਨ ਸ਼ੈਲੀਆਂ ਵਜੋਂ ਬਾਣੀ ਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਜੀਵਨ ਦੇ ਹਰੇਕ ਰੰਗ ਨੂੰ ਬੜੇ ਹੀ ਸੁਚਾਰੂ ਰੂਪ ਨਾਲ ਅਧਿਆਤਮਕ ਢੰਗ ਨਾਲ ਓਤਪੋਤ ਕਰਕੇ ਕਾਵਿਕ ਰੂਪ ਦਿੱਤਾ ਗਿਆ ਹੈ। ਇਨ੍ਹਾਂ ਗਾਇਨ ਸ਼ੈਲੀਆਂ ਨੂੰ ਉਨ੍ਹਾਂ ਦੇ ਸਬੰਧਿਤ ਕਾਵਿਕ ਨਾਵਾਂ ਨਾਲ ਹੀ ਦਰਸਾਇਆ ਗਿਆ ਹੈ। ਗੁਰੂ ਸਾਹਿਬ ਨੇ ਆਪਣੇ ਸਮੇਂ ਦੀਆਂ ਪ੍ਰਚੱਲਿਤ ਮਾਰਗੀ (ਸ਼ਾਸਤਰੀ) ਅਤੇ ਦੇਸੀ (ਲੋਕ ਧੁਨਾਂ) ਗਾਇਨ ਸ਼ੈਲੀਆਂ ਦੇ ਮੁਤਾਬਕ ਬਾਣੀ ਨੂੰ ਵਿਭਾਜਤ ਕੀਤਾ। ਕਾਵਿ ਵਿਚ ਸ਼ੈਲੀ ਅਤੇ ਨਾਮ ਪੱਖੋਂ ਇਹ ਗਾਇਨ ਭਾਰਤੀ ਸੰਗੀਤ ਵਿਚ ਆਪਣੀ ਮੌਲਿਕਤਾ ਵਿਚ ਹਨ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਕਾਵਿ ਦੀ ਸ਼ੈਲੀ ਅਤੇ ਨਾਮ ਦੇ ਨਾਲ-ਨਾਲ ਗੁਰੂ ਸਾਹਿਬਾਨ ਵਲੋਂ ਨਿਰਦੇਸ਼ਤ ਰਾਗ, ਰਹਾਉ, ਮਹਲਾ, ਘਰੁ ਆਦਿ ਸੰਕੇਤ ਨਾਲ ਹਨ ਜਿਸ ਨਾਲ ਇਹ ਗੁਰਮਤਿ ਸੰਗੀਤ ਦੇ ਅਨੁਸ਼ਾਸਨ ਦੇ ਧਾਰਨੀ ਹੋ ਜਾਂਦੇ ਹਨ।

ਗੁਰਮਤਿ ਸੰਗੀਤ ਵਿਚ ਸ਼ਾਸਤਰੀ ਤੇ ਲੋਕ ਗਾਇਨ ਨੂੰ ਕੇਵਲ 'ਅੰਗ' ਰੂਪ ਵਿਚ ਸਵੀਕਾਰਿਆ ਗਿਆ ਹੈ ਜਿਸ ਨਾਲ ਇਹ ਗਾਇਨ ਸ਼ੈਲੀਆਂ ਆਪਣੇ ਸਮਾਨੰਤਰ ਗਾਇਨ ਸ਼ੈਲੀਆਂ ਤੋਂ ਅਲੱਗ ਅਤੇ ਭਿੰਨ ਹੋ ਜਾਂਦੀਆਂ ਹਨ ਅਤੇ ਗੁਰਮਤਿ ਸੰਗੀਤ ਦੀ ਨਿਵੇਕਲੀ ਪਹਿਚਾਣ ਅਤੇ ਵਿਸ਼ਿਸ਼ਟਤਾ ਦਾ ਕਾਰਨ ਬਣਦੀਆਂ ਹਨ। ਉਕਤ ਦ੍ਰਿਸ਼ਟੀ ਤੋਂ ਗੁਰਬਾਣੀ ਵਿਚ ਪ੍ਰਯੁਕਤ ਗਾਇਨ ਰੂਪਾਂ ਨੂੰ ਦੋ ਭਾਗਾਂ ਵਿਚ ਵਿਭਾਜਿਤ ਕੀਤਾ ਜਾਂਦਾ ਹੈ। ਸ਼ਾਸਤਰੀ ਅੰਗ ਦੇ ਗਾਇਨ ਰੂਪ ਵਜੋਂ ਸਨਾਤਨੀ ਬਾਣੀ ਅਸ਼ਟਪਦੀ, ਪਦੇ, ਪੜਤਾਲ ਆਦਿ ਹਨ। ਲੋਕ ਅੰਗ ਦੇ ਗਾਇਨ ਰੂਪ ਵਜੋਂ ਦੇਸੀ ਬਾਣੀ ਰੂਪਾਂ ਵਜੋਂ ਛੰਤ, ਅਲਾਹੁਣੀ, ਮੁੰਦਾਵਣੀ, ਘੋੜੀਆਂ, ਵਾਰ, ਸੋਹਿਲੇ, ਪਹਰੇ, ਬਾਰਾਮਾਹ ਆਦਿ ਆਉਂਦੇ ਹਨ। ਇਨ੍ਹਾਂ ਬਾਣੀ ਰੂਪਾਂ ਦੇ ਗਾਇਨ ਦਾ ਆਪਣਾ ਵਿਧਾਨ ਹੈ।

## ਅੰਕ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਸ਼ਬਦ ਵਿਚ ਕਈ ਅੰਕ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹ ਅੰਕ ਰਹਾਉ ਦੇ ਨਾਲ ਬਾਕੀ ਸਾਰੇ ਸ਼ਬਦ ਦਾ ਭਾਵ ਸਮਝਾਉਣ ਵਿਚ ਸਹਾਈ ਹੁੰਦੇ ਹਨ ਇਸ ਤੋਂ ਇਲਾਵਾ ਸ਼ਬਦ ਨੂੰ ਕ੍ਰਮ ਪ੍ਰਦਾਨ ਕਰਦੇ ਹਨ। ਇਨ੍ਹਾਂ ਅੰਕਾਂ ਤੋਂ ਸ਼ਬਦ ਦੀ ਕਾਵਿ ਸ਼ੈਲੀ/ਗਾਇਨ ਸ਼ੈਲੀ ਦਾ ਪਤਾ ਚਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਵਿਚ ਰਹਾਉ ਦੀ ਤੁੱਕ ਤੋਂ ਬਗੈਰ ਬਾਕੀ ਤੁਕਾਂ ਦੀ ਸਮਾਪਤੀ ਤੇ ਅੰਕ ਪਾਏ ਜਾਂਦੇ ਹਨ ਜਿਵੇਂ ੧, ੨, ੩, ੪, ੫ ਆਦਿ ਇਸ ਤੋਂ ਇਲਾਵਾ ਹਰੇਕ ਸ਼ਬਦ ਦਾ ਕਾਵਿ ਵੀ ਇਨ੍ਹਾਂ ਅੰਕਾਂ ਤੋਂ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ ਜਿਵੇਂ ਉਦਾਹਰਣ ਦੇ ਤੌਰ ਤੇ ਦੁਪਦੇ ਵਿਚ ਦੁਪਦੇ[12], ਤਿਪਦੇ ਵਿਚ ਤਿੰਨ ਪਦੇ[13], ਚਉਪਦੇ ਵਿਚ ਚਾਰ ਪਦੇ[14], ਪੰਚਪਦੇ ਵਿਚ ਪੰਜ ਪਦੇ[15], ਅਸ਼ਟਪਦੀ[16] ਵਿਚ ਅੱਠ ਪਦ ਹੁੰਦੇ

ਹਨ। ਇਨ੍ਹਾਂ ਪਦਿਆਂ ਦੀ ਸੰਖਿਆ ਵੀ ਸਾਨੂੰ ਅੰਕਾਂ ਤੋਂ ਪਤਾ ਚਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਲੋਕ ਅੰਗ ਦੀਆਂ ਬਾਣੀਆਂ ਵਿਚ ਰਹਾਉ ਅੰਕ ਦਾ ਸਥਾਈ ਅੰਤਰੇ ਦੇ ਰੂਪ ਵਿਚ ਅੰਕਣ ਪ੍ਰਾਪਤ ਨਹੀਂ ਹੁੰਦਾ ਸਗੋਂ ਵਾਰ ਵਿਚ ਹਰੇਕ ਪਉੜੀ ਦੀ ਸਮਾਪਤੀ ਉਪਰੰਤ ਅੰਕ[17], ਛੰਤਾਂ ਵਿਚ ਹਰੇਕ ਛੰਤ ਦੀ ਸਮਾਪਤੀ ਉਪਰੰਤ ਅੰਕ[18], ਅਲਾਹੁਣੀਆਂ ਵਿਚ ਹਰੇਕ ਅਲਾਹੁਣੀ ਦੀ ਸਮਾਪਤੀ[19] ਉਪਰੰਤ ਅੰਕ ਲੇਖਣ ਦੀ ਵਿਵਸਥਾ ਹੈ।

ਗੁਰਬਾਣੀ ਦੀ ਕਾਵਿ ਸ਼ੈਲੀ ਤੋਂ ਇਲਾਵਾ ਇਨ੍ਹਾਂ ਅੰਕਾਂ ਤੋਂ ਬਾਣੀ ਦੀ ਅੰਦਰਲੀ ਬਣਤਰ ਦੇ ਅੰਤਰਗਤ ਸ਼ਬਦਾਂ ਦੀ ਕੁੱਲ ਗਿਣਤੀ ਬਾਰੇ ਵੀ ਪਤਾ ਚਲਦਾ ਹੈ ਜਿਵੇ ਸ਼ਬਦ ਦੇ ਅੰਤ ਵਿਚ ਲਿਖਿਆ ਹੁੰਦਾ ਹੈ :

ਆਸਾ ਮਹਲਾ ੫ ॥ ਜਾ ਤੂੰ ਸਾਹਿਬੁ ਤਾ ਭਉ ਕੇਹਾ...

...ਮੈਂ ਤਾਣ ਤੇਰਾ ਇਕੁ ਨਾਉ ॥੪॥੭॥੪੬॥

ਇਸ ਤੋਂ ਭਾਵ ਹੈ ਕਿ ਉਕਤ ਸ਼ਬਦ ਦੇ ਕੁਲ 4 ਪਦ/ਬੰਦ ਹਨ ਕਿਉਂਕਿ ਹਰੇਕ ਬੰਦ ਦੀ ਸਮਾਪਤੀ ਤੇ ਉਸਦੀ ਗਿਣਤੀ ਲਿਖੀ ਹੁੰਦੀ ਹੈ। ਇਸ ਲਈ ਭਾਵ ਹੈ ਕਿ ਉਕਤ ਗੁਰੂ ਅਰਜਨ ਜੀ ਦੇ ਕੁੱਲ 46 ਸ਼ਬਦ ਹਨ ਪਰ ਘਰ ਦੀ ਵੰਡ ਅਨੁਸਾਰ ਇਹ ਸ਼ਬਦ ਕੁੱਲ 7 ਸ਼ਬਦ ਘਰ ੬ਵੇਂ ਦੇ ਹਨ।[20]

ਕਈ ਜਗਾਂ ਬਾਣੀ ਦੇ ਆਖੀਰ ਵਿਚ ਵੀ ਅੰਕਣ ਕੀਤਾ ਗਿਆ ਹੈ ਜਿਵੇਂ ਗੁਰੂ ਸਾਹਿਬਾਨ ਦੇ ਸ਼ਬਦ ਰਲਾ ਕੇ ਇਕੱਠਾ ਜੋੜ ਭੀ ਦੱਸ ਰਹੇ ਹਨ। ਜਿਵੇਂ :

ਸੋਰਠਿ ਮਹਲਾ ੧ – ੧੨
ਸੋਰਠਿ ਮਹਲਾ ੩ – ੧੨
ਸੋਰਠਿ ਮਹਲਾ ੪ – ੯
ਸੋਰਠਿ ਮਹਲਾ ੫ – ੯੪
ਸੋਰਠਿ ਮਹਲਾ ੯ – ੧੨॥੧੩੯॥

ਇਹ ਅਖੀਰਲਾ ਅੰਕ 139 ਤੋਂ ਭਾਵ ਹੈ ਕਿ ਉਪਰੋਕਤ ਰਾਗ ਵਿਚ ਸਾਰੇ ਗੁਰੂ ਸਾਹਿਬਾਨਾਂ ਦੇ ਸ਼ਬਦਾਂ ਦਾ ਇਕੱਠਾ ਜੋੜ ਹੈ।[21]

ਸ਼ਬਦ ਦੀ ਗਾਇਨ ਪ੍ਰਸਤੁਤੀ ਵਿਚ ਵੀ ਅੰਕ ਆਪਣੀ ਮਹੱਤਵਪੂਰਨ ਭੂਮਿਕਾ ਨਿਭਾਉਂਦੇ ਹਨ ਜਿਵੇਂ ਕਿ ਰਹਾਉ ਵਾਲੀ ਤੁਕ ਵਿਚ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ ਅਤੇ ਉਸ ਦਾ ਸਥਾਈ ਰੂਪ ਵਿਚ ਗਾਇਨ ਬਾਰ-ਬਾਰ ਕਰਨਾ ਹੁੰਦਾ ਹੈ। ਸ਼ਬਦ ਦੀਆਂ ਬਾਕੀਆਂ ਤੁਕਾਂ ਨੂੰ ਅੰਤਰਿਆਂ ਦੇ ਰੂਪ ਵਿਚ ਗਾਇਨ ਕਰਨਾ ਹੁੰਦਾ ਹੈ। ਇਹ ਅੰਕ ਸ਼ਬਦ ਦੇ ਅੰਤਰੇ ਨਿਰਧਾਰਿਤ ਕਰਦੇ ਹਨ ਜਿਸ ਤਰ੍ਹਾਂ ਸ਼ਬਦ ਦੇ ਪਹਿਲੇ ਅੰਤਰੇ ਲਈ ॥੧॥, ਦੂਜੇ ਲਈ ॥੨॥, ਤੀਜੇ ਲਈ ॥੩॥ ਅਤੇ ਚੌਥੇ ਅੰਤਰੇ ਲਈ ॥੪॥ ਆਦਿ। ਹਰ ਅੰਤਰਾ ਇਕ, ਦੋ ਜਾਂ ਇਸ ਤੋਂ ਵਧੀਕ ਸਤਰਾਂ ਦਾ ਇਕ ਬੰਦ/ਪਦ ਲਿਖਿਆ ਹੁੰਦਾ ਹੈ। ਜਿੱਥੇ ਅੰਕ ਲੱਗਾ ਹੁੰਦਾ ਹੈ ਉਥੇ ਉਹ ਅੰਤਰੇ ਦੇ ਪੂਰਣ

ਹੋਣ ਦਾ ਪ੍ਰਤੀਕ ਹੈ। ਇਸ ਪ੍ਰਕਾਰ ਇਨ੍ਹਾਂ ਅੰਕਾਂ ਤੋਂ ਬਿਨਾਂ ਅੰਤਰਿਆਂ ਦੀ ਗਿਣਤੀ ਵੀ ਪਤਾ ਚਲਦੀ ਹੈ। ਇਸ ਪ੍ਰਕਾਰ ਗਾਇਨ ਪੇਸ਼ਕਾਰੀ ਵਿਚ ਸ਼ਬਦ ਦੇ ਆਰੰਭ ਅਤੇ ਜਾਂਦਾ ਹੈ ਪਰ ਗੁਰਬਾਣੀ ਵਿਚ ਰਹਾਉ ਸ਼ਬਦ ਦਾ ਪ੍ਰਯੋਗ ਗੁਰਬਾਣੀ ਪ੍ਰਬੰਧ ਦੀ ਆਪਣੀ ਨਿੱਜੀ ਵਿਸ਼ੇਸ਼ਤਾ ਹੈ। ਬਾਣੀ ਦੇ ਸੰਗੀਤਕ ਵਿਧਾਨ ਵਿਚ 'ਰਹਾਉ' ਗਾਇਨ ਪ੍ਰਕਿਰਿਆ ਦੀ ਪ੍ਰਥਮ ਤੇ ਵਸ਼ਿਸ਼ਟ ਇਕਾਈ ਹੈ। ਸੰਗੀਤਕ ਦ੍ਰਿਸ਼ਟੀ ਨਾਲ ਰਹਾਉ ਨੂੰ ਸਥਾਈ ਦੇ ਅਨੁਰੂਪ ਮੰਨਿਆ ਜਾਂਦਾ ਹੈ। ਬਾਕੀ ਸ਼ਬਦ ਦੀਆਂ ਪੰਗਤੀਆਂ ਨੂੰ ਅੰਤਰਿਆਂ ਵਿਚ ਵਿਭਾਜਿਤ ਕੀਤਾ ਜਾਂਦਾ ਹੈ। ਇਸ ਪ੍ਰਕਾਰ ਰਹਾਉ ਵਾਲੀ ਤੁਕ ਦਾ ਵਿਸ਼ੇਸ਼ ਪ੍ਰਯੋਜਨ ਇਹ ਹੈ ਕਿ ਸਬੰਧਿਤ ਸ਼ਬਦ ਦੇ ਗਾਇਨ ਸਮੇਂ ਇਸ ਸੰਕੇਤ ਵਾਲੀ ਤੁਕ ਨੂੰ ਸਥਾਈ ਦੇ ਰੂਪ ਵਿਚ ਗਾਇਆ ਜਾਵੇ। ਇਸ ਲਈ ਰਹਾਉ ਵਾਲੀ ਤੁਕ ਦਾ ਬਾਰ-ਬਾਰ ਗਾਇਨ ਕਰਕੇ ਇਸ ਦੇ ਭਾਵ ਨੂੰ ਦ੍ਰਿੜ ਕਰਨਾ ਹੀ ਗਾਇਨ ਦਾ ਉਦੇਸ਼ ਹੈ।




ਰਹਾਉ ਅਤੇ ਅੰਤਰੇ ਦੀ ਕਾਰਜ-ਪ੍ਰਕਿਰਿਆ ਬਹੁਰੂਪੀ ਤੇ ਵਿਵਿਧਗੁਣੀ ਹੈ। ਗੁਰਮਤਿ ਸੰਗੀਤ ਪ੍ਰਬੰਧ ਅਨੁਸਾਰ ਸ਼ਬਦ ਦਾ ਗਾਇਨ ਰਹਾਉ ਦੀ ਤੁਕ ਨੂੰ ਸਥਾਈ ਕਰਕੇ ਹਰ ਅੰਤਰੇ ਤੋਂ ਬਾਅਦ ਬਾਰ-ਬਾਰ ਗਾਇਨ ਕਰਨ ਦੀ ਪਰੰਪਰਾ ਹੈ ਅੰਤਰਿਆਂ ਵਿਚ ਇਸ ਨੂੰ ਵਿਭਿੰਨ ਦਲੀਲਾਂ, ਪ੍ਰਮਾਣਾਂ ਸਹਿਤ ਦ੍ਰਿੜਾਇਆ ਹੈ। ਇਸ

ਪ੍ਰਕਿਰਿਆ ਦੀ ਪੁਨਰਾਵ੍ਰਿਤੀ ਸਰੋਤੇ ਨੂੰ ਭਾਵ ਪ੍ਰਕਾਸ਼ਨ ਅਤੇ ਭਾਵ ਸੁਦ੍ਰਿੜਤਾ ਪ੍ਰਦਾਨ ਕਰਦੀ ਹੈ। ਕਈ ਸ਼ਬਦਾਂ ਵਿਚ ਰਹਾਉ (੧)[27], ਰਹਾਉ(੨)[28], ਰਹਾਉ (੩)[29] ਅਤੇ ਰਹਾਉ (੪)[30] ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਇਨ੍ਹਾਂ ਸ਼ਬਦਾਂ ਵਿਚ ਜਦੋਂ ਸਮੱਸਿਆ ਦਾ ਸਮਾਧਾਨ ਹੋ ਜਾਂਦਾ ਹੈ ਤਾਂ ਰਹਾਉ ਦੀ ਤੁਕ ਵੀ ਬਦਲ ਜਾਂਦੀ ਹੈ। ਇਸ ਲਈ ਰਹਾਉ ਦੂਜੇ ਦੀ ਤੁਕ ਨੂੰ ਸਥਾਈ ਦੇ ਤੌਰ ਤੇ ਗਾਇਨ ਕਰਨਾ ਹੈ।

ਕੁਝ ਸ਼ਬਦਾਂ ਅਤੇ ਸਲੋਕਾਂ ਵਿਚ ਰਹਾਉ ਦੀ ਤੁਕ ਨਹੀਂ ਹੁੰਦੀ ਤਾਂ ਉਨ੍ਹਾਂ ਦਾ ਵਿਚਾਰਪੂਰਵਕ ਅਰਥ ਸਮਝ ਕੇ ਉਸ ਨੂੰ ਸਥਾਈ ਵਜੋਂ ਨਿਬੱਧ ਕਰ ਲਿਆ ਜਾਂਦਾ ਹੈ। ਇਸ ਪ੍ਰਕਾਰ ਆਦਿ ਗ੍ਰੰਥ ਵਿਚ ਵਾਰਾਂ ਦੀ ਅੰਤਿਮ ਸਤਰ ਨੂੰ ਸਥਾਈ ਬਣਾਇਆ ਜਾਂਦਾ ਹੈ ਕਿਉਂਕਿ ਵਾਰ ਦੀ ਅੰਤਿਮ ਪੰਗਤੀ ਵਿਚ ਹੀ ਵਾਰ ਦਾ ਕੇਂਦਰੀ ਭਾਵ ਹੈ।

ਗੁਰਬਾਣੀ ਦੇ ਸ਼ਬਦ ਅਧਿਐਨ ਪ੍ਰਕਿਰਿਆ ਅਤੇ ਸੰਗੀਤਕ ਅਧਿਐਨ ਦੌਰਾਨ ਗਾਇਨ ਪ੍ਰਕਿਰਿਆ ਅਧੀਨ 'ਰਹਾਉ' ਦਾ ਪ੍ਰਯੋਗ ਵਿਗਿਆਨਕ ਪੱਧਰ ਉਤੇ ਸਮਝਣ ਲਈ ਨਿਮਨਲਿਖਤ ਸ਼ਬਦ ਦੁਆਰਾ ਜਿਸ ਦਾ ਆਰੰਭ 'ਰਹਾਉ' ਦੀ ਤੁਕ ਤੋਂ ਕਰਾਂਗੇ ਜਿਸ ਨੂੰ ਅਸੀਂ ਉਪਰ ਕੇਂਦਰੀ ਸੰਚਾਲਿਕ ਇਕਾਈ ਵਜੋਂ ਸਥਾਪਿਤ ਕੀਤਾ ਹੈ। ਉਦਾਹਰਣ ਦੇ ਤੌਰ ਤੇ ਨਿਮਨਲਿਖਤ ਸ਼ਬਦ ਦੇ ਅੰਤਰਗਤ ਰਹਾਉ (ਸਥਾਈ) ਅਤੇ ਅੰਕ (ਅੰਤਰੇ) ਦੀ ਕਾਰਜ ਪ੍ਰਕਿਰਿਆ ਇਸ ਪ੍ਰਕਾਰ ਹੈ :

ਸਿਰੀ ਰਾਗ ਮਹਲਾ ੧

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥
ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ
ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥
ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾ ਨਾਉ ॥੩॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥
ਮਸੂ ਤੋਟਿ ਨ ਆਵਈ ਲੇਖਣਿ ਪਉਣ ਚਲਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥[31]

ਗੁਰਮਤਿ ਸੰਗੀਤ ਦੇ ਨਿਰਧਾਰਤ ਵਿਧਾਨ ਅਨੁਸਾਰ ਅਸੀਂ ਸ਼ਬਦ ਗਾਇਨ

ਪ੍ਰਕਿਰਿਆ ਨੂੰ ਇਸ ਤਰ੍ਹਾਂ ਵਿਚਾਰ ਸਕਦੇ ਹਾਂ। ਉਕਤ ਸ਼ਬਦ ਰਾਗ ਸਿਰੀ ਵਿਚ ਅੰਕਿਤ ਹੈ ਜਿਸ ਦੀ ਰਚਨਾ ਮਹਲਾ ੧ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ। ਇਸ ਦਾ ਰੂਪ ਪਦ-ਗਾਇਨ ਭਾਵ ਧਰੁਪਦ ਅੰਗ ਹੈ।

| | | |
|---|---|---|
| ਸਥਾਈ/ਰਹਾਉ | – | ਸਾਚਾ ਨਿਰੰਕਾਰ...ਕਰੇ ਤਮਾਇ ॥੧॥ ਰਹਾਉ ॥ |
| ਅੰਤਰਾ/ਅੰਕ ੧ | – | ਕੋਟਿ ਕੋਟੀ ਮੇਰੀ ਆਰਜਾ...ਕੇਵਡ ਆਖਾ ਨਾਉ ॥੧॥ |
| ਸਥਾਈ/ਰਹਾਉ | – | ਸਾਚਾ ਨਿਰੰਕਾਰ...ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥ |
| ਅੰਤਰਾ/ਅੰਕ ੨ | – | ਕੁਸਾ ਕਟੀਆ...ਕੇਵਡ ਆਖਾ ਨਾਉ ॥੨॥ |
| ਸਥਾਈ/ਰਹਾਉ | – | ਸਾਚਾ ਨਿਰੰਕਾਰ...ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥ |
| ਅੰਤਰਾ/ਅੰਕ ੩ | – | ਪੰਖੀ ਹੋਇ ਕੈ...ਕੇਵਡ ਆਖਾ ਨਾਉ ॥੩॥ |
| ਸਥਾਈ/ਰਹਾਉ | – | ਸਾਚਾ ਨਿਰੰਕਾਰ...ਕਰੇ ਤਮਾਇ ॥੧॥ ਰਹਾਉ ॥ |
| ਅੰਤਰਾ/ਅੰਕ ੪ | – | ਨਾਨਕ ਕਾਗਦ..ਕੇਵਡ ਆਖਾ ਨਾਉ ॥੪॥ |
| ਸਥਾਈ/ਰਹਾਉ | – | ਸਾਚਾ ਨਿਰੰਕਾਰ...ਕਰੇ ਤਮਾਇ ॥੧॥ ਰਹਾਉ ॥ |

ਉਕਤ ਵਿਧੀ ਅਨੁਸਾਰ ਇਸ ਸ਼ਬਦ ਦੀ ਰਹਾਉ ਆਦਿ, ਅੰਤ ਤੇ ਮੱਧ ਵਿਚ ਨਿਰੰਤਰ ਕਾਰਜਸ਼ੀਲ ਹੈ ਅਤੇ ਇਸ ਦੀ ਮੂਲ ਕਾਰਜਸ਼ੀਲਤਾ ਸ਼ਬਦ-ਭਾਵ ਪ੍ਰਸਤੁਤੀ ਦੇ ਸੰਭਵ ਸਰੂਪਾਂ ਅਤੇ ਅਧਿਐਨ ਪ੍ਰਕਿਰਿਆਵਾਂ ਨੂੰ ਆਧਾਰ ਰੂਪ ਵਿਚ ਰੋਸ਼ਨੀ ਪ੍ਰਦਾਨ ਕਰਦੀ ਹੈ। ਸ਼ਬਦ ਨੂੰ ਸੁਰ ਤਾਲ ਸਹਿਤ ਕੀਰਤਨ ਪ੍ਰਕਿਰਿਆ ਵਿਚ ਇਸ ਤਰ੍ਹਾਂ ਹੋਰ ਵੀ ਸਪੱਸ਼ਟ ਕੀਤਾ ਜਾ ਸਕਦਾ ਹੈ ਜਿਵੇਂ ਉਕਤ ਸ਼ਬਦ ਦੀ 'ਰਹਾਉ' ਵਾਲੀ ਤੁਕ (ਜਿਸ ਦਾ ਸਥਾਈ ਰੂਪ ਵਿਚ ਬਾਰ-ਬਾਰ ਗਾਇਨ ਕਰਨਾ ਹੈ) ਵਿਚਲੇ ਸੰਦੇਸ਼/ਕੇਂਦਰੀ ਭਾਵ ਨੂੰ ਦ੍ਰਿੜਾਉਣ ਲਈ ਗੁਰਮਤਿ ਸੰਗੀਤ ਵਿਧਾਨ ਦੀ ਗਾਇਨ ਪ੍ਰਕਿਰਿਆ ਅਨੁਸਾਰ ਅਸੀਂ ਸ਼ਬਦ ਦੇ ਸਿਰਲੇਖਾਂ ਸੰਕੇਤਾਂ ਅਨੁਸਾਰ ਕੀਰਤਨ ਕਰਦੇ ਹਾਂ। ਸ਼ਬਦ ਦੇ ੧, ੨, ੩, ੪ ਅੰਤਰਿਆਂ ਵਿਚ ਵੱਖ-ਵੱਖ ਉਦਾਹਰਣਾਂ ਸਹਿਤ ਰਹਾਉ ਵਿਚਲੇ ਸੰਦੇਸ਼ ਨੂੰ ਬਾਰ-ਬਾਰ ਹਰ ਅੰਤਰੇ ਤੋਂ ਬਾਅਦ ਗਾਇਨ ਦੁਆਰਾ ਸਪੱਸ਼ਟ ਕੀਤਾ ਗਿਆ ਹੈ।

ਰਹਾਉ/ਸਥਾਈ – ਸਾਚਾ ਨਿਰੰਕਾਰ...ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥

ਸ਼ਾਬਦਿਕ ਪੱਖੋਂ ਇਸ ਸ਼ਬਦ ਵਿਚ ਰਹਾਉ ਵਾਲੀ ਤੁਕ ਵਿਚ ਸ਼ਬਦ ਦਾ ਕੇਂਦਰੀ ਭਾਵ ਇਹ ਹੈ ਕਿ ਉਹ ਨਿਰਾਕਾਰ ਪ੍ਰਭੂ ਆਪਣੇ ਸਹਾਰੇ ਆਪ ਕਾਇਮ ਹੈ, ਉਸ ਨੂੰ ਸਹਾਰਾ ਦੇਣ ਜੋਗਾ ਕੋਈ ਉਸ ਦਾ ਸ਼ਰੀਕ ਨਹੀਂ ਹੈ। ਜਿਸ ਉਤੇ ਮੇਹਰ ਕਰੇ ਉਸ ਨੂੰ ਆਪਣੀ ਸਿਫਤਿ-ਸਲਾਹ ਦੀ ਦਾਤਿ ਬਖਸ਼ਦਾ ਹੈ। ਉਸ ਦੀ ਵਡਿਆਈ ਕਿੰਨੀ ਕੁ ਹੈ ਇਹ ਦੱਸਣਾ ਮੁਸ਼ਕਿਲ ਹੈ।

ਅੰਤਰਾ/ਅੰਕ ੧ – ਕੋਟਿ ਕੋਟੀ...ਹਉ ਕੇਵਡ ਆਖਾ ਨਾਉ ॥੧॥

ਪਹਿਲੇ ਅੰਤਰੇ ਅਨੁਸਾਰ ਕ੍ਰੋੜਾਂ ਸਾਲ ਅਤੁੱਟ ਸਮਾਧੀ ਕਿਸੇ ਗੁਫਾ ਅੰਦਰ ਲਗਾ ਲਉ, ਜੇ ਕਦੇ ਵੀ ਨਾ ਸੌ ਸਕਾਂ ਤਾਂ ਭੀ ਹੇ ਪ੍ਰਭੂ ਇੰਨੀਆਂ ਲੰਮੀਆਂ ਉਦਾਸੀਆਂ ਲਗਾ

ਕੇ ਮੈਥੋਂ ਤੇਰਾ ਮੁੱਲ ਨਹੀਂ ਪੈ ਸਕਦਾ। ਮੈਂ ਤੇਰੇ ਬਰਾਬਰ ਦਾ ਕਿਸੇ ਹੋਰ ਨੂੰ ਲੱਭ ਨਹੀਂ ਸਕਦਾ, ਮੈਂ ਤੇਰੀ ਕਿੰਨੀ ਕੁ ਵਡਿਆਈ ਕਰਾਂ (ਮੈਂ ਤੇਰੀ ਵਡਿਆਈ) ਦੱਸਣ ਜੋਗਾ ਨਹੀਂ ਹਾਂ।

ਰਹਾਉ/ਸਥਾਈ – ਸਾਚਾ ਨਿਰੰਕਾਰ...ਜੇ ਭਾਵੈ ਕਰੇ ਤਮਾਇ॥੧॥ ਰਹਾਉ॥

ਇਸ ਪ੍ਰਕਾਰ ਪਹਿਲੇ ਅੰਤਰੇ ਤੋਂ ਬਾਅਦ ਮੁੜ ਰਹਾਉ ਦੀ ਪੰਗਤੀ ਜਿਸ ਵਿਚ ਸ਼ਬਦ ਵਿਚਲਾ ਭਾਵ ਇਹੀ ਹੈ ਕਿ ਉਹ ਨਿਰੰਕਾਰ ਪ੍ਰਭੂ ਨੂੰ ਕਿਸੇ ਦੀ ਮੁਥਾਜੀ ਦੀ ਲੋੜ ਨਹੀਂ। ਜਿਸ ਉਤੇ ਉਹ ਮੇਹਰ ਕਰੇ ਉਸ ਨੂੰ ਆਪਣੀ ਸਿਫਤਿ ਸਾਲਾਹ ਦੀ ਦਾਤਿ ਬਖਸ਼ਦਾ ਹੈ ਉਸ ਦੀ ਵਡਿਆਈ ਕਿੰਨੀ ਕੁ ਹੈ।

ਅੰਤਰਾ/ਅੰਕ ੨ – ਕੁਸਾ ਕਟੀਆ...ਹਉ ਕੇਵਡ ਆਖਾ ਨਾਉ॥੨॥

ਦੂਸਰੇ ਅੰਤਰੇ ਵਿਚ ਇਹ ਦਲੀਲ ਹੈ ਕਿ ਵੱਡੇ ਵੱਡੇ ਤਪ ਸਹਾਰਕੇ ਵੀ ਪਰਮਾਤਮਾ ਦੇ ਬਰਾਬਰ ਦਾ ਹੋਰ ਕਿਸੇ ਨੂੰ ਮੈਂ ਲੱਭ ਨਹੀਂ ਸਕਦਾ, ਮੈਂ ਤੇਰੀ ਵਡਿਆਈ ਦੱਸਣ ਜੋਗਾ ਨਹੀਂ ਹਾਂ।

ਰਹਾਉ/ਸਥਾਈ – ਸਾਚਾ ਨਿਰੰਕਾਰ...ਜੇ ਭਾਵੈ ਕਰੇ ਤਮਾਇ॥੧॥ ਰਹਾਉ॥

ਦੂਜੇ ਅੰਤਰੇ ਤੋਂ ਬਾਅਦ ਫਿਰ ਰਹਾਉ ਦੀ ਪੰਗਤੀ ਨੂੰ ਗਾ ਕੇ ਇਹੀ ਭਾਵ ਨੂੰ ਦੁਹਰਾਉਂਦਾ ਹੈ ਕਿ ਸਦਾ ਕਾਇਮ ਰਹਿਣ ਵਾਲਾ ਨਿਰਆਕਾਰ ਪ੍ਰਭੂ ਆਪਣੇ ਆਪ ਵਿਚ ਟਿਕਿਆ ਹੋਇਆ ਹੈ। ਅਸੀਂ ਇਕ ਦੂਜੇ ਤੋਂ ਸੁਣ-ਸੁਣ ਕੇ ਉਸਦੀ ਵਡਿਆਈ ਦਾ ਬਿਆਨ ਕਰਦੇ ਹਾਂ ਪਰ ਇਹ ਕੋਈ ਨਹੀਂ ਦੱਸ ਸਕਦਾ ਕਿ ਉਹ ਕਿੰਨਾ ਕਿ ਵੱਡਾ ਹੈ। ਜੇ ਪ੍ਰਭੂ ਨੂੰ ਚੰਗਾ ਲੱਗੇ ਤਾਂ ਜੀਵ ਦੇ ਅੰਦਰ ਆਪਣੀ ਸਿਫਤਿ-ਸਾਲਾਹ ਦੀ ਤਾਂਘ ਪੈਦਾ ਕਰ ਦਿੰਦਾ ਹੈ॥੨॥

ਅੰਤਰਾ/ਅੰਕ ੩ – ਪੰਖੀ ਹੋਇ ਕੈ...ਹਉ ਕੇਵਡ ਆਖਾ ਨਾਉ॥੩॥

ਤੀਸਰੇ ਅੰਤਰੇ ਵਿਚ ਰਹਾਉ ਦੇ ਭਾਵ ਨੂੰ ਦ੍ਰਿੜ ਕਰਨ ਲਈ ਇਕ ਹੋਰ ਦਲੀਲ ਦਿੱਤੀ ਗਈ ਹੈ ਕਿ ਜੇ ਮੈਂ ਦਿਵ-ਦ੍ਰਿਸ਼ਟੀ ਹਾਸਲ ਕਰਕੇ ਉੱਡਣ ਦੀ ਸਮਰੱਥਾ ਪ੍ਰਾਪਤ ਕਰਕੇ ਪਰਮਾਤਮਾ ਦੀ ਰਚੀ ਰਚਨਾ ਦਾ ਅਖੀਰਲਾ ਬੰਨਾ ਲੱਭਣ ਲਈ ਸੈਂਕੜੇ ਅਸਮਾਨਾਂ ਤੱਕ ਹੋ ਆਵੀਏ ਤਾਂ ਵੀ ਇਤਨੀ ਪਹੁੰਚ ਰੱਖਦਾ ਹੋਇਆ ਹੇ ਪ੍ਰਭੂ ! ਮੈਂ ਤੇਰੇ ਬਰਾਬਰ ਹੋਰ ਕੋਈ ਨਹੀਂ ਲੱਭ ਸਕਦਾ, ਮੈਂ ਤੇਰੀ ਵਡਿਆਈ ਦੱਸਣ ਜੋਗਾ ਨਹੀਂ ਹਾਂ॥੩॥

ਰਹਾਉ/ਸਥਾਈ – ਸਾਚਾ ਨਿਰੰਕਾਰ...ਜੇ ਭਾਵੈ ਤਾ ਕਰੇ ਤਮਾਇ॥੧॥ ਰਹਾਉ॥

ਇਸ ਪ੍ਰਕਾਰ ਤੀਸਰੇ ਅੰਤਰੇ ਤੋਂ ਬਾਅਦ ਫਿਰ ਰਹਾਉ ਵਾਲੀ ਤੁੱਕ ਨੂੰ ਸਥਾਈ ਬਣਾ ਕੇ ਅਸੀਂ ਗਾਇਨ ਦੁਹਰਾਅ ਕਰਨਾ ਹੈ ਤਾਂ ਜੋ ਇਹ ਭਾਵ ਸਪੱਸ਼ਟ ਹੋ ਸਕੇ ਕਿ ਸਦਾ ਕਾਇਮ ਰਹਿਣ ਵਾਲਾ ਨਿਰਆਕਾਰ ਪਰਮਾਤਮਾ ਆਪਣੇ ਸਹਾਰੇ ਆਪ ਕਾਇਮ ਹੈ, ਉਸ ਨੂੰ ਕਿਸੇ ਆਸਰੇ ਦੀ ਮੁਥਾਜੀ ਨਹੀਂ ਹੈ। ਉਸ ਦੀ ਵਡਿਆਈ ਦਾ

ਕੋਈ ਅੰਤ ਨਹੀਂ ਹੈ ਨਾ ਹੀ ਕੋਈ ਬਰਾਬਰੀ ਕਰ ਸਕਦਾ ਹੈ। ਜੇ ਉਸ ਨੂੰ ਚੰਗਾ ਲੱਗੇ ਤਾਂ ਉਹ ਜੀਵ ਦੇ ਅੰਦਰ ਆਪਣੀ ਸਿਫਤਿ ਸਾਲਾਹ ਦੀ ਤਾਂਘ ਪੈਦਾ ਕਰ ਦੇਂਦਾ ਹੈ।

ਅੰਤਰਾ/ਅੰਕ ੪ – ਨਾਨਕ ਕਾਗਦ...ਹਉ ਕੇਵਡ ਆਖਾ ਨਾਉ॥੪॥

ਅੰਤਲੇ ਅੰਤਰੇ ਵਿਚ ਦਿੱਤੀ ਦਲੀਲ ਦੇ ਅਨੁਸਾਰ ਜੇ ਅਮੁੱਕ ਸਿਆਹੀ ਦੇ ਨਾਲ ਲੱਖਾਂ ਮਣਾਂ ਕਾਗਜ਼ਾਂ ਉਤੇ ਪ੍ਰਭੂ ਦੀ ਵਡਿਆਈ ਦਾ ਲੇਖਾ ਇਕ ਸਾਰ ਲਿਖਦੇ ਜਾਈਏ ਤਾਂ ਭੀ ਕੋਈ ਜੀਵ ਉਸ ਦੀ ਵਡਿਆਈ ਦਾ ਅੰਤ ਪਾਣ ਜੋਗਾ ਨਹੀਂ ਹੈ।

ਰਹਾਉ/ਸਥਾਈ – ਸਾਚਾ ਨਿਰੰਕਾਰ...ਜੇ ਭਾਵੈ ਤਾਂ ਕਰੇ ਤਮਾਇ॥੧॥ਰਹਾਉ॥

ਇਸ ਪ੍ਰਕਾਰ ਸ਼ਬਦ ਦੇ ਸਾਰੇ ਅੰਤਰਿਆਂ ਤੋਂ ਬਾਅਦ ਵੀ ਰਹਾਉ ਦੀ ਤੁੱਕ ਦਾ ਇਹ ਗਾਇਨ ਦੁਹਰਾਅ ਸ਼ਬਦ ਦੇ ਭਾਵ ਨੂੰ ਹੋਰ ਸਪੱਸ਼ਟ ਅਤੇ ਦ੍ਰਿੜ ਕਰਦਾ ਹੈ ਕਿ ਪ੍ਰਭੂ ਦੀ ਵਡਿਆਈ ਦਾ ਕੋਈ ਅੰਤ ਨਹੀਂ ਹੈ ਉਹ ਸੱਚਾ ਨਿਰ-ਆਕਾਰ ਆਪਣੇ ਆਪ ਵਿਚ ਕਾਇਮ ਰਹਿਣ ਵਾਲਾ ਹੈ ਜੇ ਉਹ ਭਾਵੈ ਤਾਂ ਕਿਸੇ ਜੀਵ ਦੇ ਅੰਦਰ ਆਪਣੀ ਸਿਫਤਿ ਸਾਲਾਹ ਦੀ ਤਾਂਘ ਪੈਦਾ ਕਰ ਦਿੰਦਾ ਹੈ।

ਇਸ ਪ੍ਰਕਾਰ ਸ਼ਬਦ ਦੇ ਬੋਧ ਦੇ ਪ੍ਰਯੋਜਨ ਲਈ, ਗੁਰਮਤਿ ਸੰਗੀਤ ਦੇ ਅਨੁਸਾਰੀ ਹੋ ਕੇ ਸ਼ਬਦ ਵਿਚਲੇ ਸੰਕੇਤ ਰਹਾਉ ਨੂੰ ਸਥਾਈ ਬਣਾ ਕੇ ਗਾ ਕੇ ਸ਼ਬਦ ਦੇ ਅੰਤਰੀਵੀ ਭਾਵ ਨੂੰ ਪੂਰਨ ਰੂਪ ਵਿਚ ਸਮਝਣ ਲਈ ਰਹਾਉ ਦੇ ਕੇਂਦਰੀ ਪਰਿਪੇਖ ਦੇ ਅੰਤਰਗਤ ਹੀ ਸਮਝਿਆ ਤੇ ਬੁਝਿਆ ਹੈ ਜਿਸ ਤੋਂ ਰਹਾਉ ਦੀ ਭੂਮਿਕਾ ਅਹਿਮ, ਗਤੀਸ਼ੀਲ ਤੇ ਵਸ਼ਿਸ਼ਟ ਸਿੱਧ ਹੁੰਦੀ ਹੈ ਇਸਦੇ ਉਲਟ ਸ਼ਬਦ ਦੇ ਅਰਥਾਂ ਨੂੰ ਸਮਝਣ ਵਿਚ ਅਨਰਥ ਤੇ ਸ਼ਬਦ ਦੇ ਪਰਮਸਤਿ ਨੂੰ ਜਾਨਣ ਦੀ ਪ੍ਰਾਪਤ ਦਾ ਲਕਸ਼ ਹਮੇਸ਼ਾਂ ਸੰਦੇਹਪੂਰਣ ਬਣਿਆ ਰਹੇਗਾ। ਇਸ ਲਈ 'ਰਹਾਉ' ਗੁਰਮਤਿ ਸੰਗੀਤ ਪ੍ਰਬੰਧ ਦੇ ਵਿਗਿਆਨਕ ਸਰੂਪ ਅਧੀਨ ਵਿਸ਼ਿਸ਼ਟ ਕੇਂਦਰੀ ਸੰਚਾਲਕ ਇਕਾਈ ਵਜੋਂ ਉਜਾਗਰ ਹੁੰਦਾ ਹੈ।

**ਘਰੁ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਿਤ ਸ਼ਬਦਾਂ ਦੇ ਉਪਰ ਮਹਲਾ ਅਤੇ ਰਾਗ ਦੇ ਇਲਾਵਾ 'ਘਰੁ' ਸ਼ਬਦ ਸਿਰਲੇਖ ਰੂਪ ਵਿਚ ਲਿਖਿਆ ਹੁੰਦਾ ਹੈ। ਇਨ੍ਹਾਂ ਦੀ ਸੰਖਿਆ ਕ੍ਰਮਵਾਰ ੧, ੨, ੩, ੪, ੫, ੬, ੭, ੮, ੯, ੧੦, ੧੧, ੧੨, ੧੩, ੧੪, ੧੫, ੧੬, ੧੭[32] ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਅਧਿਕ ਘਰ ਦਾ ਪ੍ਰਯੋਗ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ। ਸ਼ਾਬਦਿਕ ਰੂਪ ਨਾਲ 'ਘਰ' ਦਾ ਅਰਥ ਗ੍ਰਹਿ, ਨਿਵਾਸ, ਸਥਾਨ ਤੋਂ ਲਿਆ ਜਾਂਦਾ ਹੈ ਪਰੰਤੂ ਸੰਗੀਤਕ ਦ੍ਰਿਸ਼ਟੀ ਤੋਂ ਗੁਰੂ ਗ੍ਰੰਥ ਸਾਹਿਬ ਵਿਚ ਘਰੁ ਦਾ ਅਰਥ ਸਵਰ ਜਾਂ ਤਾਲ ਤੋਂ ਲਿਆ ਗਿਆ ਹੈ। ਇਸ ਦੇ ਬਾਰੇ ਵਿਦਵਾਨਾਂ ਦੇ ਵੱਖ-ਵੱਖ ਵਿਚਾਰ ਹਨ।

ਸ੍ਰੀਮਤੀ ਮਹਿੰਦਰ ਕੌਰ ਗਿੱਲ ਨੇ, 'ਘਰ' ਦਾ ਅਰਥ ਸਵਰ ਤੋਂ ਲਿਆ ਹੈ। ਉਨ੍ਹਾਂ ਦੇ ਅਨੁਸਾਰ 'ਸਵਰ ਗਿਆਨ' ਦੇ ਬਿਨਾਂ ਘਰ ਸ਼ਬਦ ਨੂੰ ਸਪੱਸ਼ਟ ਨਹੀਂ ਕੀਤਾ

ਜਾ ਸਕਦਾ। ਉਨ੍ਹਾਂ ਨੇ ਸੰਗੀਤ ਦੇ ਮੂਲ ਸੱਤ ਸਵਰਾਂ ਦੀ ਹਲਕੀ ਜਿਹੀ ਰੂਪ ਰੇਖਾ ਤੋਂ ਘਰ ਸ਼ਬਦ ਨੂੰ ਅਲੱਗ-ਅਲੱਗ ਕੀਤਾ ਹੈ ਤਾਂ ਕਿ ਘਰ ਸਪੱਸ਼ਟ ਹੋ ਸਕੇ।

ਸੰਗੀਤ ਦੇ ਮੂਲ ਸਵਰ - 7 (ਸ ਰੇ ਗ ਮ ਪ ਧ ਨੀ)

ਅਚਲ ਸਵਰ - 2 (ਸ ਤੇ ਪ)

ਪੰਜ ਚਲ ਸਵਰ ਘੱਟ ਜਾਂ ਵਧਦੇ ਜਾਂਦੇ ਹਨ :

| | | | | | | | |
|---|---|---|---|---|---|---|---|
| ਰੇ | - | ਅਤਿ ਕੋਮਲ - ਕੋਮਲ | - | ਸ਼ੁੱਧ | = | 3 |
| ਗ | - | ਅਤਿ ਕੋਮਲ - ਕੋਮਲ | - | ਸ਼ੁੱਧ | = | 3 |
| ਧ | - | ਅਤਿ ਕੋਮਲ - ਕੋਮਲ | - | ਸ਼ੁੱਧ | = | 3 |
| ਨੀ | - | ਅਤਿ ਕੋਮਲ - ਕੋਮਲ | - | ਸ਼ੁੱਧ | = | 3 |
| ਮ | - | ਸ਼ੁੱਧ ਕੋਮਲ - ਤੀਵਰ | - | ਤੀਵਰਤਰ | = | 3 |
| | | | | ਕੁੱਲ ਸੁਰ | = | 15 |
| | | ਨਾ ਬਦਲਣ ਵਾਲੇ ਸਵਰ | = | 2 | | |
| | | ਕੁਲ ਸਵਰ ਜਾਂ ਘਰ | = | 2+15 = 17 | | |

ਉਨ੍ਹਾਂ ਅਨੁਸਾਰ ਜਿਸ ਸਥਾਨ ਤੇ ਘਰ ਦਾ ਉਲੇਖ ਨਹੀਂ ਹੈ ਉਥੇ ਭਾਵ ਹੈ ਕਿ ਉਹ ਸ਼ਬਦ ਮੂਲ-ਮੇਲ ਸਵਰ ਤੋਂ ਭਾਵ ਹੈ ਰਾਗ ਵਿਚ ਆਏ ਸਵਰ ਅਚਲ ਰੂਪ ਵਿਚ ਪ੍ਰਯੋਗ ਕੀਤੇ ਜਾਣ ਅਤੇ ਇਕ ਰਾਗ ਜੋ ਕਿਸੀ ਸਵਰ ਦੇ ਮੇਲ ਤੋਂ ਬਣਦਾ ਹੇ ਉਥੇ ਸ਼ੁੱਧ ਰੂਪ ਵਿਚ ਗਾਇਆ ਅਤੇ ਸਾਜ਼ ਵੀ ਉਸੀ ਮੇਲ ਨਾਲ ਵਜਾਏ ਜਾਣ।[33]

ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "ਗੁਰਮਤਿ ਅਨੁਸਾਰ ਘਰ ਦੇ ਦੋ ਅਰਥ ਹਨ- ਇਕ ਤਾਲ, ਦੂਜਾ ਸਵਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ।[34] ਕੁਝ ਵਿਦਵਾਨਾਂ ਦੇ ਅਨੁਸਾਰ ਇਹ ਪ੍ਰਥਾ ਈਰਾਨੀ ਤਾਲ ਪੱਧਤੀ ਤੋਂ ਪ੍ਰਭਾਵਿਤ ਹੈ ਜਿਵੇਂ ਸ਼ਬਦਾਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਘਰ ਦੇ ਬਾਰੇ ਲਿਖਿਆ ਹੈ ਕਿ ਘਰ, ਤਾਲ ਜਾਂ ਸਵਰ ਦੇ ਟਿਕਾਣੇ ਦਾ ਨੰ. 1 ਈਰਾਨੀ ਰਾਗ ਵਿਚ ਦੋ ਗਾਹ, ਤਿੰਨ ਗਾਹ ਹੈ।[35] ਇਸ ਦੀ ਪੁਸ਼ਟੀ ਪ੍ਰੋ. ਤਾਰਾ ਸਿੰਘ ਨੇ ਇਸ ਪ੍ਰਕਾਰ ਕੀਤੀ ਹੈ ਕਿ ਇਹ ਪ੍ਰਥਾ ਈਰਾਨੀ ਤਾਲ ਪੱਧਤੀ ਵਿਚ ਅਲੱਗ-ਅਲੱਗ ਤਾਲ ਦਰਸਾਉਣ ਦੇ ਲਈ ਹੀ ਪ੍ਰਯੋਗ ਕੀਤੇ ਗਏ ਹੋਣ।[36] ਇਕ ਹੋਰ ਮੱਤ ਅਨੁਸਾਰ ਫ਼ਾਰਸੀ ਬਹਿਰ ਦੀ ਬੁਨਿਆਦ ਉਤੇ ਹਜ਼ਰਤ ਅਮੀਰ ਖੁਸਰੋ ਨੇ ਸਤਾਰਾਂ ਤਾਲ ਈਜਾਦ ਕੀਤੇਂ ਜਿਨ੍ਹਾਂ ਦੇ ਨਾਮ ਕ੍ਰਮਵਾਰ ਪਸ਼ਤੋ, ਜੋਬਹਾਰ, ਕੱਵਾਲੀ, ਸੂਲਫ਼ਾਖਤਾ, ਜਤ, ਜਲਦ ਤਿਤਾਲਾ, ਸਵਾਰੀ, ਆੜਾ ਚੌਤਾਲ, ਝੂਮਰਾ, ਜ਼ਮਾਨੀ ਸਵਾਰੀ, ਦਾਸਤਾਨ, ਖ਼ਮਸ, ਫ਼ਰਦੋਸਤ, ਕੈਦ, ਪਹਲਵਾਲ, ਪਟ ਅਤੇ ਚਪਕ ਹਨ। ਇਹ ਤਾਲ ਲਗਭਗ ਹਿੰਦੁਸਤਾਨੀ ਪੁਰਾਣੇ ਤਾਲਾਂ ਦੇ ਸਮਾਨ ਰੂਪ ਹੀ ਸਨ ਜੋ ਫ਼ਾਰਸੀ ਨਾਵਾਂ ਨਾਲ ਪ੍ਰਚਾਰ ਵਿਚ ਆਏ। ਇਹ ਵੀ ਕਿਹਾ ਜਾਂਦਾ ਹੈ ਅਮੀਰ ਖੁਸਰੋ ਨੇ ਹਿੰਦੁਸਤਾਨੀ ਪੁਰਾਣੇ ਤਾਲਾਂ ਦਾ ਜਵਾਬ ਨਿੱਜੀ ਤਾਲਾਂ ਵਿਚ ਦਿੱਤਾ ਸੀ।[37]

ਘਰ ਦੇ ਨਾਲ ਦਿੱਤੀ ਸੰਖਿਆਂ ਤੋਂ ਅਨੁਮਾਨ ਲਾਇਆ ਜਾਂਦਾ ਹੈ ਕਿ ਘਰ ਦਾ ਪ੍ਰਯੋਗ ਤਾਲ ਦੀ ਮਾਤਰਾਵਾਂ ਅਤੇ ਤਾਲ ਦੇ ਵਿਭਾਗਾਂ ਦੇ ਲਈ ਕੀਤਾ ਗਿਆ ਹੋਵੇ। ਜੇ ਘਰ ਦੇ ਨਾਲ ਘਰ ਦੇ ਅੰਕਾਂ ਨੂੰ ਤਾਲ ਦੀਆਂ ਮਾਤਰਾਵਾਂ ਦੇ ਅਨੁਰੂਪ ਮੰਨਿਆ ਜਾਵੇ ਤਾਂ ਕੋਈ ਵੀ ਤਾਲ ਅਜਿਹਾ ਨਹੀਂ ਅਤੇ ਜਿਸ ਵਿਚ 17 ਮਾਤਰਾਵਾਂ ਹੋਣ ਅਤੇ ਕੋਈ ਤਾਲ ਅਜਿਹਾ ਨਹੀਂ ਜਿਸ ਦੇ ਵਿਚ 17 ਵਿਭਾਗ ਹੋਣ।

ਉਕਤ ਚਰਚਾ ਅਨੁਸਾਰ ਘਰ ਸ਼ਬਦ ਦਾ ਪ੍ਰਯੋਗ ਭਾਰਤੀ ਸੰਗੀਤ ਵਿਚ ਨਹੀਂ ਹੈ ਅਤੇ ਗੁਰਮਤਿ ਸੰਗੀਤ ਵਿਚ ਇਸ ਦਾ ਪ੍ਰਯੋਗ ਆਲੋਪ ਹੋ ਚੁੱਕਿਆ ਹੈ। ਭਾਵੇਂ ਵਿਵਹਾਰਿਕ ਪ੍ਰਯੋਗ ਲਈ 'ਘਰੁ' ਵਧੇਰੇ ਖੋਜ ਦਾ ਮੁਹਤਾਜ ਹੈ ਪਰੰਤੂ ਫਿਰ ਵੀ ਉਪਲਬਧ ਵਿਦਵਾਨਾਂ ਦੇ ਬਹੁਮਤ ਅਨੁਸਾਰ ਘਰੁ ਦਾ ਅਰਥ ਤਾਲ ਤੋਂ ਲਿਆ ਜਾਂਦਾ ਹੈ।

## ਜਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੋਗ ਕੀਤਾ ਗਿਆ "ਜਤਿ" ਸ਼ਬਦ ਸੰਗੀਤਕ ਸੰਕੇਤ ਹੈ। ਇਹ ਪੂਰੇ ਗ੍ਰੰਥ ਸਾਹਿਬ ਵਿਚ ਦੋ ਵਾਰ ਆਇਆ ਹੈ। ਇਕ ਵਾਰ ਰਾਗ ਆਸਾ ਵਿਚ "ਆਸਾ ਮਹਲਾ ੫ ਬਿਰਹੜੇ ਘਰ ੪ ਛੰਤਾ ਕੀ ਜਤਿ"[38] ਅਤੇ ਦੂਜੀ ਵਾਰ ਰਾਗ ਬਿਲਾਵਲ ਵਿਚ "ਬਿਲਾਵਲ ਮਹਲਾ ੧ ਥਿਤੀ ਘਰ ੧੦ ਜਤਿ"[39] ਇਨ੍ਹਾਂ ਸਿਰਲੇਖ ਰੂਪ ਵਿਚ 'ਜਤਿ' ਅੰਕਿਤ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ - ਸੰਗੀਤ ਅਨੁਸਾਰ ਗਾਯਨ ਦੀ ਧਾਰਨਾ ਦਾ ਨਾਉਂ ਜਤਿ (ਯਤਿ) ਹੈ ਅਤੇ ਮ੍ਰਿਦੰਗ ਦੇ ਬੋਲ ਦਾ ਜਿੱਥੇ ਵਿਸ਼ਰਾਮ ਹੋਵੇ ਉਸ ਦੀ ਭੀ ਜਤਿ ਸੰਗਯਾ ਹੈ। ਡਾਕਟਰ ਚਰਨ ਸਿੰਘ ਜੀ ਨੇ "ਸ੍ਰੀ ਗੁਰੂ ਗ੍ਰੰਥ ਬਾਣੀ ਬੇਉਰੇ" ਵਿਚ ਲ਼ਿਖਿਆ ਹੈ ਕਿ - ਜਤ਼ਿ, ਗਤ਼ਿ, ਸਾਥ, ਇਹ ਤਿੰਨੇ ਜੋੜੀ ਦੇਂ ਕਰਤੱਬ ਹਨ, ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ ਅਰਥਾਤ ਗਤਿ ਵਾਕਰ ਉਂਗਲੀਆਂ ਵਿਚੋਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰੇ ਅਤੇ ਖੱਬਾ ਹੱਥ ਸਾਥ ਵਾਕਰ ਖੁਲਾਸਾ ਵਜਾਏ ਤਾਂ ਉਸ ਨੂੰ ਜਤਿ ਕਹਿੰਦੇ ਹਨ ਅਤੇ ਜਦੋਂ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਰਫ਼ ਕੱਢਣ ਉਸਨੂੰ ਗਤਿ ਕਹਿੰਦੇ ਹਨ, ਜਦ ਦੋਵੇਂ ਹੱਥ ਖੁਲ੍ਹੇ ਕੰਮ ਕਰਨ ਅਤੇ ਆਵਾਜ਼ ਵੀ ਖੁੱਲੀ ਨਿਕਲੇ ਤਾਂ ਉਸ ਦੀ ਸੰਗਯਾ ਸਾਥ ਹੁੰਦੀ ਹੈ।[40] ਇਸ ਤਰ੍ਹਾਂ ਜਤਿ ਦਾ ਸਬੰਧ ਜੋੜੀ ਵਜਾਉਣ ਦੀ ਇਕ ਗਤ ਨਾਲ ਹੈ।

ਜਤਿ ਬਾਰੇ ਡਾ. ਚਰਨ ਸਿੰਘ ਨੇ ਪੁਸ਼ਟੀ ਇਸ ਪ੍ਰਕਾਰ ਵੀ ਕੀਤੀ ਹੈ ਕਿ ਜੇ ਜਤਿ ਸ਼ਬਦ "ਕੀ" ਦੇ ਨਾਲ ਲਿਖਿਆ ਹੋਵੇ ਤਾਂ ਇਹ ਧਾਰਨਾ ਦਾ ਸੂਚਕ ਹੈ ਜਿਵੇਂ "ਬਿਰਹੜੇ ਘਰ ੪ ਛੰਤਾ ਕੀ ਜਤਿ" ਦਾ ਭਾਵ ਛੰਤਾ ਦੀ ਧਾਰਨਾ ਉੜੇ ਗਾਉਣ ਦਾ ਹੈ ਪਰੰਤੂ ਜਿੱਥੇ ਕੇਵਲ ਜਤਿ ਦੇ ਪ੍ਰਤੀ ਸੂਚਨਾ ਹੈ ਜਿਵੇਂ - *"ਬਿਲਾਵਲ ਮਹਲਾ ੧ ਘਰ ੧੦ ਜਤਿ"* - ਇਥੇ ਜੋੜੀ ਦੀ ਜਤਿ ਸਮਝਣੀ ਚਾਹੀਦੀ ਹੈ।[41]

ਉਪਰੋਕਤ ਵਿਚਾਰਾਂ ਤੋਂ ਸਪੱਸ਼ਟ ਹੈ ਕਿ ਗੁਰੂ ਕਾਲ ਸਮੇਂ ਜੋੜੀ (ਤਬਲਾ) ਉਤੇ ਬੰਦ ਬੋਲਾਂ ਦਾ ਪ੍ਰਚਲਨ ਹੋ ਚੁੱਕਾ ਸੀ। ਜਤਿ ਭਾਰਤੀ ਸੰਗੀਤ ਯਤਿ ਦੇ ਨਾਮ ਨਾਲ ਪ੍ਰਚਲਿਤ ਹੈ ਜਿਸ ਤੋਂ ਭਾਵ ਹੈ ਕਿ ਲੈਅ ਦੀ ਨਿਰੰਤਰ ਗਤੀ ਦੇ ਠਹਿਰਾਵ ਦੀਆਂ ਭਿੰਨ ਭਿੰਨ ਅਵਸਥਾਵਾਂ।[42]

ਉਪਰੋਕਤ ਹਵਾਲਿਆਂ ਨੂੰ ਵਿਚਾਰਅਧੀਨ ਰੱਖਦੇ ਹੋਏ ਵਰਤਮਾਨ ਸੰਗੀਤ ਆਚਾਰੀਯ ਜਤਿ ਨੂੰ ਇਸ ਪ੍ਰਕਾਰ ਪਰਿਭਾਸ਼ਿਤ ਕਰਦੇ ਹਨ ਕਿ ਜਦੋਂ ਜੋੜੀ ਉਤੇ ਸੱਜਾ ਹੱਥ ਖੁੱਲਾ ਬੋਲ ਵਜਾਏ ਅਤੇ ਖੱਬਾ ਹੱਥ ਬੰਦ ਬੋਲ ਵਜਾਏ ਤਾਂ ਅਜਿਹੀ ਤਾਲ ਪ੍ਰਕਿਰਿਆ ਨੂੰ ਜਤਿ ਦਾ ਨਾਮ ਦਿੱਤਾ ਜਾਂਦਾ ਹੈ। ਸੰਖੇਪ ਰੂਪ ਵਿਚ ਜਤਿ ਜੋੜੀ ਵਾਦਨ ਦੀ ਇਸ ਵਾਦਨ ਵਿਧੀ ਦਾ ਨਾਂ ਹੈ।

ਸੋ ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਲੈਅ ਦਾ ਸਬੰਧ ਕੇਵਲ ਤਾਲ ਦੇ ਬੋਲਾਂ ਨਾਲ ਹੀ ਨਹੀਂ ਸਗੋਂ ਕਾਵਿ/ਗਾਇਨ ਦੇ ਬਹਿਰ ਅਨੁਸਾਰ ਨਿਰਧਾਰਤ ਤਾਲ ਦੀ ਲੈਅ ਦੇ ਨਿਰੰਤਰ ਪ੍ਰਵਾਹ ਅਧੀਨ ਪ੍ਰਯੋਗ ਹੋਣ ਵਾਲੇ ਵਿਸ਼ਰਾਮ ਤੋਂ ਹੈ ਸੋ ਬਿਲਾਵਲ ਮਹਲਾ ੧ ਥਿਤੀ ਘਰ ੧੦ ਜਤਿ' ਦਾ ਭਾਵ ਹੈ – ਇਸ ਸ਼ਬਦ ਦਾ ਦੱਸਵੇਂ ਘਰ ਦੀ ਲੈਅ ਅਤੇ ਥਿਤੀ ਦੇ ਵਸ਼ਿਸ਼ਟ ਵਿਸ਼ਰਾਮਾਂ ਸਹਿਤ ਰਾਗ ਬਿਲਾਵਲ ਅਧੀਨ ਗਾਇਨ ਕਰਨਾ ਹੈ।

## ਸੁਧੰਗ

ਸੁਧੰਗ ਤੋਂ ਭਾਵ ਸ਼ੁੱਧ ਅੰਗ ਜਾਂ ਸ਼ੁੱਧ ਸਵਰ ਤੋਂ ਲਿਆ ਗਿਆ ਹੈ। ਭਾਰਤੀ ਸੰਗੀਤ ਵਿਚ ਰਾਗ ਆਸਾਵਰੀ ਦੋ ਤਰ੍ਹਾਂ ਨਾਲ ਗਾਇਆ ਜਾਂਦਾ ਹੈ। ਇਕ ਪ੍ਰਕਾਰ ਵਿਚ ਕੋਮਲ ਰਿਸ਼ਭ ਵੀ ਆਸ਼ਾਵਰੀ ਵਿਚ ਲਗਦਾ ਹੈ ਅਤੇ ਦੂਜੇ ਪ੍ਰਕਾਰ ਵਿਚ ਸ਼ੁੱਧ ਰਿਸ਼ਭ ਵੀ ਪ੍ਰਯੋਗ ਹੁੰਦਾ ਹੈ। ਸੁਧੰਗ ਸ਼ਬਦ ਪੂਰੇ ਗ੍ਰੰਥ ਸਾਹਿਬ ਵਿਚ ਇਕ ਵਾਰ ਸ੍ਰੀ ਗੁਰੂ ਰਾਮਦਾਸ ਦੀ ਰਚਨਾ ਵਿਚ ਆਸਾਵਰੀ ਦੇ ਨਾਲ ਪ੍ਰਯੋਗ ਹੋਇਆ ਹੈ ਭਾਵ *"ਰਾਗ ਆਸਾਵਰੀ ਘਰ ੧੬ ਕੇ ੨ ਮਹਲਾ ੪ ਸੁਧੰਗ"*[43] ਗੁਰਮਤਿ ਸੰਗੀਤ ਵਿਚ ਆਸਾਵਰੀ ਦੇ ਦੋਵੇਂ ਰੂਪਾਂ ਦੀ ਵਰਤੋਂ ਕੀਤੀ ਗਈ ਹੈ। ਇਸ ਵਿਚ ਕੋਮਲ ਰਿਸ਼ਭ ਵਾਲੀ ਆਸਾਵਰੀ ਨੂੰ 'ਆਸਾਵਰੀ' ਅਤੇ ਸ਼ੁੱਧ ਰਿਸ਼ਭ ਵਾਲੀ ਆਸਾਵਰੀ ਲਈ 'ਆਸਾਵਰੀ ਸੁਧੰਗ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

## ਧੁਨਿ/ਧੁਨੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਿਤ ਵਾਰਾਂ ਵਿਚੋਂ ਕੁਝ ਵਾਰਾਂ ਨੂੰ ਉਨ੍ਹਾਂ ਉਪਰ ਲਿਖੇ ਧੁਨੀ ਸਿਰਲੇਖ ਦੇ ਅਨੁਸਾਰ ਗਾਉਣ ਦਾ ਆਦੇਸ਼ ਹੈ। ਧੁਨੀ ਦਾ ਅਰਥ ਹੈ ਗਾਇਨ ਦੀ ਧਾਰਨਾ ਜਾਂ ਗਾਉਣ ਦਾ ਢੰਗ।[44] ਗੁਰਬਾਣੀ ਵਿਚ 22 ਵਾਰਾਂ ਵਿਚੋਂ 9 ਵਾਰਾਂ ਐਸੀਆਂ ਹਨ ਜਿਨ੍ਹਾਂ ਦੇ ਉਪਰ ਧੁਨੀ ਸਿਰਲੇਖ ਪਾਏ ਜਾਂਦੇ ਹਨ। ਅਸਲ ਵਿਚ ਵਾਰਾਂ ਦੀਆਂ ਲੋਕ ਧੁਨਾਂ ਗੁਰੂ ਕਾਲ ਵਿਚ ਬਹੁਤ ਪ੍ਰਚਲਿਤ ਅਤੇ ਪ੍ਰਸਿੱਧ ਸੀ। ਇਸ ਲਈ ਗੁਰੂਆਂ ਨੇ ਇਨ੍ਹਾਂ ਲੋਕ ਧੁਨਾਂ ਦੇ ਆਰੰਭਿਕ ਮੁੱਢ ਵਾਰਾਂ ਦੇ ਉਪਰ ਲਿਖੇ

ਜਿਸ ਤੋਂ ਮੰਤਵ ਇਹ ਹੈ ਕਿ ਵਾਰ ਨੂੰ ਉਸ ਦੇ ਉਪ੍ਰ ਲਿਖੀ ਧੁਨੀ ਦੇ ਅਨੁਸਾਰ ਗਾਇਆ ਜਾਵੇ। ਇਸ ਪ੍ਰਕਾਰ ਵਾਰਾਂ ਦਾ ਸੰਗੀਤ ਅਤੇ ਤਾਲ ਉਸ ਵਾਰ ਦੇ ਉਪਰ ਲਿਖੀ ਹੋਈ ਧੁਨੀ ਦੇ ਅਨੁਸਾਰ ਹੀ ਹੈ। ਇਸ ਗੱਲ ਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਨਾਭਾ ਕਰਦੇ ਹਨ – "ਸ੍ਰੀ ਗੁਰੂ ਅਰਜਨ ਦੇਵ ਜੀ ਨੇ 9 ਵਾਰਾਂ ਐਸੀਆਂ ਚੁਣੀਆਂ ਜਿਨ੍ਹਾਂ ਨੂੰ ਗਾਉਣ ਦੀ ਧਾਰਨਾ ਪੁਰਾਣੇ ਯੋਧਾਵਾਂ ਦੀ ਵਾਰਾਂ ਦੇ ਅਨੁਸਾਰ ਰਬਾਬੀਆਂ ਨੂੰ ਦੱਸੀ ਅਤੇ ਪੁਰਾਣੀਆਂ ਵਾਰਾਂ ਦੇ ਪਤੇ ਵਾਰਾਂ ਦੇ ਮੁੱਢ ਲਿਖੇ। ਸ੍ਰੀ ਹਰਿਗੋਬਿੰਦ ਸਾਹਿਬ ਨੇ ਢਾਡੀਆਂ ਤੋਂ ਇਹ ਨੌ ਧੁਨਾਂ ਵੀਰ ਰਸ ਦੇ ਪੋਸ਼ਣ ਦੇ ਲਈ ਗਵਾਈਆਂ ਜੋ ਹੁਣ ਤੱਕ ਟਕਸਾਲੀਏ ਰਾਗੀ/ਰਬਾਬੀ ਗਾਉਂਦੇ ਹਨ।[45]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਿਤ ਨੌ ਵਾਰਾਂ ਅਤੇ ਉਨ੍ਹਾਂ ਉਪਰ ਆਏ ਧੁਨੀ ਸਿਰਲੇਖ ਇਸ ਪ੍ਰਕਾਰ ਹੈ :

1. ਮਾਝ ਦੀ ਵਾਰ ਮਹਲਾ ਪਹਲਾ – ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਪਰ ਗਾਵਣੀ – ਇਸਦੀਆਂ ਆਰੰਭਿਕ ਸਤਰਾਂ –

ਕਾਬਲ ਵਿਚ ਮੁਰੀਦ ਖਾਂ ਫੜਿਆ ਬਡ ਜੋਰ
ਚੰਦ੍ਰਹੜਾ ਸੋਹੀਆ ਕੀ ਧੁਨੀ ਮਲਿਕ ਜਾਤ ਦਾ

ਇਸ ਨਾਲ ਗੁਰਬਾਣੀ ਵਿਚ ਅੱਠ ਤੁਕੀ ਪਉੜੀ ਰਾਗ ਮਾਝ ਵਿਚ...

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ...[46]

2. ਗਉੜੀ ਕੀ ਵਾਰ ਮਹਲਾ ੫ – ਰਾਇ ਕਮਾਲ ਦੀ ਮੌਜਦੀ ਕੀ ਵਾਰ ਕੀ ਧੁਨੀ ਇਸ ਪ੍ਰਸੰਗ ਦੀ ਵਾਰ ਦੀਆਂ ਆਰੰਭਿਕ ਸਤਰਾਂ :

ਰਾਣਾ ਰਾਇ ਕਮਾਲਦੀਂ ਰਣ ਭਾਰਾ ਬਾਹੀ
ਮੌਜੁੱਦੀ ਤਲਵੰਡੀਓਂ ਚੜਿਆ ਸਾਬਾਹੀ...

ਇਸ ਨਾਲ ਧੁਨੀ ਮਿਲਾਉਣ ਲਈ ਪੰਜ ਤੁਕੀ ਪਉੜੀ ਗਉੜੀ ਦੀ ਵਾਰ ਵਿਚ–

"ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ"...[47]

3. ਆਸਾ ਦੀ ਵਾਰ – ਟੁੰਡੇ ਅਸਰਾਜੈ ਕੀ ਧੁਨੀ

ਇਸ ਪ੍ਰਸੰਗ ਦੀ ਵਾਰ ਦੀ ਪਉੜੀ ਦੀਆਂ ਆਰੰਭਿਕ ਸਤਰਾਂ –

ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ,
ਸੁਲਤਾਲ ਖਾਨ ਬਡ ਸੂਰਮੇ ਵਿਚ ਰਣ ਦੇ ਗੱਜੇ...

ਇਸ ਪੰਜ ਤੁਕੀ ਪਉੜੀ ਤੇ ਰਾਗ ਆਸਾ ਦੀ ਪੰਜ ਤੁਕੀ ਪਉੜੀ ਦਾ ਵਜ਼ਨ –

"ਆਪੀ ਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ"[48]

4. ਗੂਜਰੀ ਕੀ ਵਾਰ – ਸਿਕੰਦਰ ਬਿਰਾਹਿਮ ਕੀ ਧੁਨੀ

ਇਸ ਪ੍ਰਸੰਗ ਦੀ ਵਾਰ ਦੀ ਪਉੜੀ ਦੀਆਂ ਆਰਭਿਕ ਸਤਰਾਂ –

ਪਾਪੀ ਖਾਨ ਬਿਰਾਮ ਪਰ ਚੜਿਆ ਸੇਕੰਦਰ
ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ

ਇਸ ਪੰਜ ਤੁਕੀ ਪਉੜੀ ਨਾਲ ਗੁਜਰੀ ਦੀ ਪੰਜ ਤੁਕੀ ਪਉੜੀ ਦਾ ਵਜ਼ਨ –

"ਆਪਣਾ ਆਪੁ ਉਪਾਇਓਨ ਤਦਹੁ ਹੋਰ ਨ ਕੋਈ"[49]

5. ਵਡਹੰਸ ਕੀ ਵਾਰ – ਲਲਾ ਬਹਿਲੀਮਾ ਕੀ ਧੁਨੀ

ਇਸ ਪ੍ਰਸੰਗ ਦੀ ਵਾਰ ਜੋ ਬਣੀ ਉਸਦੀ ਪੌੜੀ ਇਹ ਹੈ :

ਕਾਲ ਲਲਾ ਦੇ ਦੇਸ ਦਾ ਖੋਇਆ ਬਹਿਲੀਮਾ
ਹਿੱਸਾ ਛਠਾ ਮਨਾਇਕੈ ਜਲ ਨਹਿਰੈ ਦੀਮਾ

ਇਸ ਛੇ ਤੁਕੀ ਪਉੜੀ ਨਾਲ ਗੁਰੂ ਸਾਹਿਬ ਨੇ ਗੁਜਰੀ ਵਾਰ ਦੀ ਛੇ ਤੁਕੀ ਪਉੜੀ ਦੀ ਧੁਨੀ ਮਿਲਾਈ –

"ਤੂੰ ਆਪੇ ਹੀ ਆਪਿ ਆਪਿ ਹੈ ਆਪਿ ਕਾਰਣ ਕੀਆ"[50]

6. ਰਾਮਕਲੀ ਕੀ ਵਾਰ – ਜੋਧੈ ਵੀਰੈ ਪੂਰਬਾਣੀ ਕੀ ਧੁਨੀ

ਇਸ ਪ੍ਰਸੰਗ ਦੀ ਵਾਰ ਦੀ ਬਣੀ ਪਉੜੀ ਦੀਆਂ ਆਰੰਭਿਕ ਸਤਰਾਂ –

ਜੋਧ ਵੀਰ ਪੂਰਬਾਣੀਏ ਦੋ ਗੱਲਾਂ ਕਰੀ ਕਰਾਰੀਆਂ
ਫੌਜ ਚੜ੍ਹਾਈ ਬਾਦਸ਼ਾਹ ਅਕਬਰ ਰਣ ਭਾਰੀਆਂ...

ਇਸ ਛੇ ਤੁਕੀ ਪਉੜੀ ਨਾਲ ਰਾਮਕਲੀ ਦੀ ਛੇ ਤੁਕੀ ਪਉੜੀ ਦੀਆਂ ਆਰੰਭਿਕ ਸਤਰਾਂ –

"ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ"[51]

7. ਸਾਰੰਗ ਕੀ ਵਾਰ – ਰਾਇ ਮਹਮੇ ਹਸਨੇ ਕੀ ਧੁਨਿ

ਇਸ ਪ੍ਰਸੰਗ ਦੀ ਵਾਰ ਦੀਆਂ ਆਰੰਭਿਕ ਸਤਰਾਂ –

ਮਹਿਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ
ਹਸਨੇ ਬੇਈਮਾਨਗੀ ਨਾਲ ਮਹਿਮੇ ਥੱਟੀ

ਇਸ ਪੰਜ ਤੁਕੀ ਪੌੜੀ ਨਾਲ ਸਾਰੰਗ ਵਾਰ ਕੀ ਪੰਜ ਤੁਕੀ ਪਉੜੀ ਦੀਆਂ ਆਰੰਭਿਕ ਸਤਰਾਂ –

"ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ"[52]

8. ਮਲਾਰ ਕੀ ਵਾਰ – ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ

ਇਸ ਪ੍ਰਸੰਗ ਦੀ ਵਾਰ ਦੀਆਂ ਆਰੰਭਿਕ ਸਤਰਾਂ –

ਇਸ ਅੱਠ ਤੁਕੀ ਪੌੜੀ ਨਾਲ ਮਲਾਰ ਵਾਰ ਦੀ ਅੱਠ ਤੁਕੀ ਧੁਨਿ ਮਿਲਾਈ :

"ਆਪੀਨੈ ਆਪੁ ਸਾਜਿ ਆਪੁ ਪਛਾਣਿਆ"[53]

9. ਕਾਨੜੇ ਦੀ ਵਾਰ – ਮੂਸੇ ਕੀ ਵਾਰ ਕੀ ਧੁਨੀ

ਇਸ ਪ੍ਰਸੰਗ ਦੀ ਵਾਰ ਦੀ ਪਉੜੀ ਦੀਆਂ ਆਰੰਭਿਕ ਸਤਰਾਂ –

ਤ੍ਰੈ ਸੈ ਸੱਠ ਮਰਾਤਬਾ ਇਕ ਘੁਰਿਐ ਡੱਗੇ,
ਚੜਿਆ ਮੂਸਾ ਪਾਤਸਾਹ ਸਭ ਸੁਣਿਆ ਜੱਗੇ

ਇਸ ਪੰਜ ਤੁਕੀ ਪਉੜੀ ਨਾਲ ਕਾਨੜਾ ਵਾਰ ਦੀ ਪੰਜ ਤੁਕੀ ਪਉੜੀ ਦੀਆਂ ਆਰੰਭਿਕ ਸਤਰਾਂ –

"ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ"...[54]

ਉਪਰੋਕਤ ਧੁਨੀ ਸਿਰਲੇਖ, ਗੁਰੂ ਕਾਲ ਤੋਂ ਪਹਿਲਾਂ ਇਹ ਉੱਤਰੀ ਭਾਰਤੀ ਸੰਗੀਤ ਦੇ ਅੰਤਰਗਤ ਵਿਸ਼ੇਸ਼ ਕਰਕੇ ਪੰਜਾਬ ਵਿਚ ਬਹਾਦਰ ਯੋਧਿਆਂ ਨਾਲ ਸਬੰਧਤ ਗਾਈਆਂ ਜਾਣ ਵਾਲੀਆਂ 'ਵਾਰਾਂ' ਦੀ 'ਵਸ਼ਿਸ਼ਟ ਨਿਧੀ' ਹਨ ਜੋ ਕਿ ਪੰਜਾਬ ਦੀ ਢਾਡੀ ਪੰਰਪਰਾ ਵਲੋਂ ਢੱਡ ਅਤੇ ਸਾਰੰਗੀ ਨਾਲ ਗਾਈਆਂ ਜਾਂਦੀਆਂ ਸੀ।

ਉਕਤ ਧੁਨੀ ਸਿਰਲੇਖ ਤੋਂ ਪ੍ਰਤੱਖ ਹੈ ਕਿ ਗੁਰੂ ਸਾਹਿਬ ਨੇ ਵੱਖ ਵੱਖ ਵਾਰਾਂ ਉਪਰ ਸਿਰਲੇਖ ਰੂਪ ਵਿਚ ਜਿੱਥੇ ਇਨ੍ਹਾਂ ਵਾਰਾਂ ਨੂੰ ਸਨਾਤਨੀ ਅਤੇ ਦੇਸੀ ਰਾਗਾਂ ਅਧੀਨ ਅੰਕਿਤ ਕੀਤਾ ਹੈ ਉਥੇ ਇਨ੍ਹਾਂ ਦੇ ਗਾਇਨ ਲਈ ਸਬੰਧਤ ਰਾਗ ਦੇ ਨਾਲ ਧੁਨੀਆਂ ਦੇ ਸਿਰਲੇਖ ਵੀ ਦਿੱਤੇ ਹਨ। ਉਕਤ ਵਰਣਿਤ ਤਿੰਨੇ ਇਕਾਈਆਂ ਭਾਵ (ਰਾਗ, ਵਾਰ, ਧੁਨੀ) ਦਾ ਸੰਯੁਕਤ ਰੂਪ ਵਿਚ ਅੰਕਿਤ ਵਿਸ਼ੇਸ਼ ਵਿਗਿਆਨਕਤਾ ਦਾ ਧਾਰਨੀ ਹੈ ਜਿਸ ਅਧੀਨ ਵਾਰ ਵਰਗੇ ਲੋਕ-ਕਾਵਿ ਰੂਪ ਵਿਚ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਕੀਤੀ ਅਤੇ ਨਾਲ ਹੀ ਇਸ ਦੇ ਪਰੰਪਰਾਗਤ ਗਾਇਨ ਸਰੂਪ ਨੂੰ ਵਿਵਹਾਰਿਕ ਪ੍ਰਮਾਣਿਕਤਾ ਦਿੱਤੀ ਹੈ ਅਤੇ ਨਾਲ ਹੀ ਰਾਗ ਦਾ ਪ੍ਰਯੋਗ ਕਰਦਿਆ ਵਾਰ ਗਾਇਨ ਨੂੰ ਗੁਰਮਤਿ ਸੰਗੀਤ ਦਾ ਅਨੁਸਾਰੀ ਬਣਾਇਆ ਹੈ। ਇਹ ਵਿਧੀ ਗੁਰਮਤਿ ਸੰਗੀਤ ਵਿਚ ਸ਼ਾਸਤਰੀ ਸੰਗੀਤ ਤੇ ਲੋਕ ਸੰਗੀਤ ਦੇ ਸੁਮੇਲ ਦਾ ਪ੍ਰਤੱਖ ਨਮੂਨਾ ਹੈ। ਇਸ ਦੁਆਰਾ ਭਾਰਤੀ ਸੰਗੀਤ ਦੀ ਹਿੰਦੁਸਤਾਨੀ ਸੰਗੀਤ ਪਰੰਪਰਾ ਦੇ ਕੇਂਦਰੀ ਸਰੋਤ ਪੰਜਾਬੀ ਲੋਕ ਸੰਗੀਤ ਵਿਚ ਪ੍ਰਚਲਿਤ ਮੱਧਕਾਲੀਨ ਵਾਰਾਂ ਦੀਆਂ ਧੁਨਾਂ ਨੂੰ ਸਦੀਵੀ ਤੌਰ ਤੇ ਅਮਰ ਕਰ ਦਿੱਤਾ ਹੈ।

ਉਦਾਹਰਣ ਦੇ ਤੌਰ ਤੇ ਆਸਾ ਦੀ ਵਾਰ ਜੋ ਸਿੱਖ ਧਰਮ ਵਿਚ ਬਹੁਤ ਪ੍ਰਚਲਿਤ ਹੈ। ਇਸ ਦਾ ਕਾਵਿ ਵਾਰ ਗਾਇਨ ਹੋਣ ਦੇ ਬਾਵਜੂਦ ਵੀ ਇਸ ਨੂੰ ਵਿਵਹਾਰਿਕ ਤੌਰ ਤੇ ਗੁਰਮਤਿ ਸੰਗੀਤ ਦੇ ਸ਼ਾਸਤਰੀ ਪੱਖ ਵਜੋਂ ਰਾਗ ਆਸਾ ਨੂੰ ਉਜਾਗਰ ਕਰਨ ਲਈ ਇਸ ਨੂੰ ਰਾਗਾਤਮਕ ਕੀਰਤਨ ਚੌਕੀ ਪਰੰਪਰਾ ਦਾ ਇਕ ਅਨਿੱਖੜ ਅੰਗ ਬਣਾਇਆ ਗਿਆ ਹੈ। ਇਸ ਪ੍ਰਕਾਰ ਆਸਾ ਦੀ ਵਾਰ – ਲੋਕ ਸੰਗੀਤ ਗਾਇਨ 'ਵਾਰ' ਗੁਰਮਤਿ ਸੰਗੀਤ ਦਾ ਅਨੁਸਾਰੀ ਹੋ ਕੇ ਇਕ ਵਿਸ਼ਿਸ਼ਟ ਸ਼ੈਲੀ ਵਜੋਂ ਸਰੂਪਤ ਹੋ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੇ ਗਏ ਉਪਰੋਕਤ ਸੰਗੀਤ ਸਿਰਲੇਖ ਤੇ ਸੰਕੇਤ ਸ਼ਬਦ ਕੀਰਤਨ ਲਈ ਇਕ ਬੁਨਿਆਦੀ ਨਿਸ਼ਚਿਤ ਵਿਧਾਨ ਸਿਰਜ ਰਹੇ ਹਨ। ਇਹੋ ਗੁਰਮਤਿ ਸੰਗੀਤ ਦਾ ਬੁਨਿਆਦੀ ਸਿਧਾਂਤ ਵਜੋਂ ਪ੍ਰਗਟ ਹੁੰਦੇ ਹਨ ਜਿਨ੍ਹਾਂ ਦੇ ਆਧਾਰ ਤੇ ਅਸੀਂ ਸ਼ਬਦਾਂ ਦੀ ਕੀਰਤਨ ਪ੍ਰਕਿਰਿਆ ਨੂੰ ਉਕਤ ਅਨੁਸਾਰ ਗ੍ਰਹਿਣ ਕਰਕੇ ਸ਼ਬਦ ਕੀਰਤਨ ਪ੍ਰਸਤੁਤ ਕਰਦੇ ਹਨ। ਇਸ ਲਈ ਕਿਸੇ ਵੀ ਸ਼ਬਦ ਰਚਨਾ

ਦੇ ਕੀਰਤਨ ਲਈ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉਪਰ ਲਿਖਤ ਰੂਪ ਵਿਚ ਨਿਰਧਾਰਤ ਗੁਰ-ਸਿਧਾਂਤਾਂ ਦਾ ਪਾਲਣ ਕਰਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. **The Compact Oxford Reference Dictionary**, Ed. by Catherine Soanes, Oxford University Press, New York, p.555.
2. ਸੁਭਦਰਾ ਚੌਧਰੀ, ਸੰਗੀਤ ਸੰਚਯਨ, ਪੰਨਾ 37.
3. ਹਉ ਢਾਢੀ ਵੇਕਾਰੁ ਕਾਰੈ ਲਾਇਆ॥
   ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ॥
   ਸਚੀ ਸਿਫਤਿ ਸਾਲਾਹ ਕਪੜਾ ਪਾਇਆ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥
   ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥ ਢਾਢੀ ਕਰੈ ਪਸਾਉ ਸਬਦ ਵਜਾਇਆ॥
   ਨਾਨਕ ਸਚੁ ਸਾਲਾਹਿ ਪੂਰਾ ਪਾਇਆ॥
   ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੦)
4. ਖਾਲਕ ਕਉ ਆਦੇਸੁ ਢਾਢੀ ਗਾਵਣਾ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥
   (ਸ੍ਰੀ ਗੁ. ਗ੍ਰੰ. ਪੰਨਾ ੧੪੮)
5. ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥
   ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੨.
6. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੩.
7. ਉਹੀ, ਪੰਨਾ ੯੫੮.
8. ਉਹੀ, ਪੰਨਾ ੮੩.
9. ਉਹੀ, ਪੰਨਾ ੫੮੫.
10. ਉਹੀ, ਪੰਨਾ ੩੧੧.
11. ਉਹੀ, ਪੰਨਾ ੧੦੮੭.
12. ਆਸਾ ਮਹਲਾ ੧ ਦੁਪਦੇ
    ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥
    ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥੧॥
    ਮਨ ਏਕੁ ਨ ਚੇਤਸਿ ਮੂੜ ਮਨਾ॥
    ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ ਰਹਾਉ॥
    ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥
    ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵੀਸਰਿਆ॥੨॥
    ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੭.

13. ਆਸਾ ਮਹਲਾ ੫ ਤਿਪਦੇ

ਹਰਿ ਰਸੁ ਪੀਵਤ ਸਦ ਹੀ ਰਾਤਾ॥ ਆਨ ਰਸਾ ਖਿਨ ਮਹਿ ਲਹਿ ਜਾਤਾ॥
ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ॥ ਆਨ ਰਸਾ ਮਹਿ ਵਿਆਪੈ ਚਿੰਦ॥੧॥
ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥ ਆਨ ਰਸਾ ਸਭਿ ਹੋਛੇ ਰੇ॥੧॥ ਰਹਾਉ॥
ਹਰਿ ਰਸ ਕੀ ਕੀਮਤਿ ਕਹੀ ਨ ਜਾਇ॥ ਹਰਿ ਰਸੁ ਸਾਧੂ ਹਾਟਿ ਸਮਾਇ॥
ਲਾਖ ਕਰੋਰੀ ਮਿਲੈ ਨ ਕੇਹ॥ ਜਿਸਹਿ ਪਰਾਪਤਿ ਤਿਸ ਹੀ ਦੇਹਿ॥੨॥
ਨਾਨਕ ਚਾਖਿ ਭਏ ਬਿਸਮਾਦੁ॥ ਨਾਨਕ ਗੁਰ ਤੇ ਆਇਆ ਸਾਦੁ॥
ਈਤ ਊਤ ਕਤ ਛੋਡਿ ਨ ਜਾਇ॥ ਨਾਨਕ ਗੀਧਾ ਹਰਿ ਰਸ ਮਾਹਿ॥੩॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੭੭.

14. ਆਸਾ ਮਹਲਾ ੧ ਚਉਪਦੇ

ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾ ਤੀਰਥ ਵਾਸੀ॥੧॥
ਘੁੰਘਰੂ ਵਾਜੈ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ॥੧॥ ਰਹਾਉ॥
ਆਸ ਨਿਰਾਸੀ ਤਉ ਸੰਨਿਆਸੀ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ॥੨॥
ਦਇਆ ਦਿਗੰਬਰੁ ਦੇਹ ਬੀਚਾਰੀ॥ ਆਪਿ ਮਰੈ ਅਵਰਾ ਨਹ ਮਾਰੀ॥੩॥
ਏਕ ਤੂ ਹੋਰਿ ਵੇਸ ਬਹੁਤੇਰੇ॥ ਨਾਨਕ ਜਾਣੈ ਚੋਜ ਨ ਤੇਰੇ॥੪॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੬.

15. ਆਸਾ ਮਹਲਾ ੩ ਪੰਚਪਦੇ

ਸਬਦ ਮਰੈ ਤਿਸੁ ਸਦਾ ਅਨੰਦ॥ ਸਤਿਗੁਰ ਭੇਟੇ ਗੁਰ ਗੋਬਿੰਦ॥
ਨਾ ਫਿਰਿ ਮਰੈ ਨ ਆਵੈ ਜਾਇ॥ ਪੂਰੇ ਗੁਰ ਤੇ ਸਾਚਿ ਸਮਾਇ॥੧॥
ਜਿਨ ਕਉ ਨਾਮੁ ਲਿਖਿਆ ਧੁਰਿ ਲੇਖੁ॥ ਤੇ ਅਨਦਿਨੁ ਨਾਮੁ ਸਦਾ ਧਿਆਵਹਿ
ਗੁਰ ਪੂਰੇ ਤੇ ਭਗਤਿ ਵਿਸੇਖੁ॥੧॥ ਰਹਾਉ॥
ਜਿਨ ਕਉ ਹਰਿ ਪ੍ਰਭੁ ਲਏ ਮਿਲਾਇ॥ ਤਿਨ ਕੀ ਗਹਣ ਗਤਿ ਕਹੀ ਨ ਜਾਇ॥
ਪੂਰੈ ਸਤਿਗੁਰ ਦਿਤੀ ਵਡਿਆਈ॥ ਊਤਮ ਪਦਵੀ ਹਰਿ ਨਾਮਿ ਸਮਾਈ॥੨॥
ਜੋ ਕਿਛੁ ਕਰੇ ਸੁ ਆਪੇ ਆਪਿ॥ ਏਕ ਘੜੀ ਮਹਿ ਥਾਪਿ ਉਥਾਪਿ॥
ਕਹਿ ਕਹਿ ਕਹਣਾ ਆਖਿ ਸੁਣਾਏ॥ ਜੇ ਸਉ ਘਾਲੇ ਥਾਇ ਨ ਪਾਏ॥੩॥
ਜਿਨ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ॥ ਸਚੁ ਬਾਣੀ ਗੁਰ ਸਬਦੁ ਸੁਣਾਏ॥
ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ॥੪॥
ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ॥ ਜਿਸ ਨੋ ਬਖਸੇ ਸਾਚਾ ਸੋਇ॥
ਪੂਰੈ ਸਬਦਿ ਮੰਨਿ ਵਸਾਏ॥ ਨਾਨਕ ਨਾਮਿ ਰਤੇ ਸੁਖੁ ਪਾਏ॥੫॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੪.

16. ਰਾਮਕਲੀ ਮਹਲਾ ੧ ਅਸ਼ਟਪਦੀਆਂ

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥

ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥
ਜੀਵਨ ਤਲਬ ਨਿਵਾਰਿ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥ ਰਹਾਉ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥
ਦਾਤਾ ਦਾਨੁ ਕਰੈ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥੪॥
ਆਖੁ ਗੁਣਾ ਕਲਿ ਆਈਐ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ
ਜੇ ਗੁਣ ਦੇਹਿ ਤ ਪਾਈਐ॥ ਰਹਾਉ॥
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥੫॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥੬॥
ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥ ਕਰਿ ਕਰਤਾ ਤੂੰ ਏਕੋ ਜਾਣੁ॥੭॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥੮॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦੨.

17. ਬਿਲਾਵਲ ਕੀ ਵਾਰ ਮਹਲਾ ੪
ਪਉੜੀ॥ ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ॥
ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ॥
ਤੁਧੁ ਆਪੇ ਤਾੜੀ ਲਾਈਐ ਆਪੇ ਗੁਣ ਗਾਇਆ॥
ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ॥
ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ॥੧॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪੯.

18. ਰਾਮਕਲੀ ਮਹਲਾ ੫ ਛੰਤ
ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ॥
ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ॥

ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ॥
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ॥੧॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੪)

19. ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹੁਣੀਆ
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥੧॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥੨॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ॥
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ॥
ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ॥
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥੩॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥
ਰੋਵਣ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥
ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥੪॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੯.

20. ਸਾਹਿਬ ਸਿੰਘ (ਪ੍ਰੋ.) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਰਾਜ ਪਬਲਿਸ਼ਰਜ਼, ਜਲੰਧਰ, ਪੰਨਾ 9.
21. ਉਹੀ, ਪੰਨਾ 10.

22. ਸਾਹਿਤ ਕੋਸ਼ ਪਰਿਭਾਸ਼ਿਕ ਸ਼ਬਦਾਵਲੀ, ਰਤਨ ਸਿੰਘ ਜੱਗੀ (ਡਾ.), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 871.
23. ਸਿਧ ਗੋਸਟਿ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੮.
24. ਓਅੰਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੭੯.
25. ਸੁਖਮਨੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੬੨.
26. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨਕੋਸ਼, ਪੰਨਾ 1014.
27. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੯.
28. ਉਹੀ, ਪੰਨਾ ੨੫-੨੬.
29. ਉਹੀ, ਪੰਨਾ ੧੫੪-੧੫੫.
30. ਉਹੀ, ਪੰਨਾ ੧੬.
31. ਉਹੀ, ਪੰਨਾ ੧੪.
32. ਸਿਰੀ ਰਾਗ ਮਹਲਾ ੩ ਘਰ ੧ (ਸ੍ਰੀ ਗੁਰੂ ਗ੍ਰੰਥ ਸਾਹਿਬ, *ਪੰਨਾ ੨੬)*
    ਸਿਰੀ ਰਾਗੁ ਮਹਲਾ ੧ ਘਰੁ ਦੂਜਾ ੨ (ਉਹੀ. ਪੰਨਾ ੨੩)
    ਸਿਰੀ ਰਾਗੁ ਮਹਲਾ ੧ ਘਰੁ ੩ (ਉਹੀ. ਪੰਨਾ ੨੩)
    ਸਿਰੀ ਰਾਗੁ ਮਹਲਾ ੧ ਘਰੁ ੪ (ਉਹੀ. ਪੰਨਾ ੨੪)
    ਸਿਰੀ ਰਾਗੁ ਮਹਲਾ ੧ ਘਰੁ ੫ (ਉਹੀ. ਪੰਨਾ ੨6)
    ਸਿਰੀ ਰਾਗੁ ਮਹਲਾ ੫ ਘਰੁ ੬ (ਉਹੀ. ਪੰਨਾ ੫੧)
    ਰਾਗ ਆਸਾ ਘਰੁ ੭ ਮਹਲਾ ੫ (ਉਹੀ. ਪੰਨਾ ੩੮੪)
    ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ (ਉਹੀ. ਪੰਨਾ ੪੧੮)
    ਆਸਾ ਘਰੁ ੯ ਮਹਲਾ ੫ (ਉਹੀ, ਪੰਨਾ ੪0੧)
    ਆਸਾ ਘਰੁ ੧0 ਮਹਲਾ ੫ (ਉਹੀ. ਪੰਨਾ ੪0੧)
    ਆਸਾ ਘਰੁ ੧੧ ਮਹਲਾ ੫ (ਉਹੀ. ਪੰਨਾ ੪0੩)
    ਰਾਗੁ ਆਸਾ ਮਹਲਾ ੫ ਘਰੁ ੧੨ (ਉਹੀ, ਪੰਨਾ ੪0੫)
    ਰਾਗੁ ਆਸਾ ਮਹਲਾ ੫ ਘਰੁ ੧੩ (ਉਹੀ, ਪੰਨਾ ੪0੬)
    ਆਸਾ ਮਹਲਾ ੫ ਘਰ ੧੪ (ਉਹੀ, ਪੰਨਾ ੪0੭)
    ਆਸਾ ਮਹਲਾ ੫ ਘਰੁ ੧੫ ਪੜਤਾਲ (ਉਹੀ, ਪੰਨਾ ੪0੮)
    ਰਾਗ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ (ਉਹੀ, ਪੰਨਾ ੩੬੯)
    ਰਾਗ ਆਸਾ ਮਹਲਾ ੫ ਘਰੁ ੧੭ ਆਸਾਵਰੀ (ਉਹੀ, ਪੰਨਾ ੪0੯)
33. ਗਿੱਲ, ਮਹਿੰਦਰ ਕੌਰ, ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ, ਪੰਨਾ 92.
34. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨਕੋਸ਼, ਪੰਨਾ 1318.
35. ਸ਼ਬਦਅਰਥ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ, ਅੰਮ੍ਰਿਤਸਰ, 1969, ਪੰਨਾ 14.

36. ਤਾਰਾ ਸਿੰਘ (ਪ੍ਰੋ.), ਸੁਰਜੀਤ ਕੌਰ, ਵਾਦਨ ਕਲਾ, ਪਟਿਆਲਾ, 1992, ਪੰਨਾ 225.
37. ਨਿਬੰਧ ਸੰਗੀਤ, (ਸੰਪਾ.) ਲਕਸ਼ਮੀ ਨਾਰਾਇਣ ਗਰਗ, ਪੰਨਾ 557-58.
38. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੩੧.
39. ਉਹੀ, ਪੰਨਾ 838.
40. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 502.
41. ਚਰਨ ਸਿੰਘ (ਡਾ.), ਬਾਣੀ ਬੇਊਰਾ, ਪੰਨਾ 28.
42. ਬੰਧੋਪਾਧਿਆਇ, ਸ੍ਰੀ ਪਦ, ਸੰਗੀਤ ਭਾਸ਼ਯ, ਪੰਨਾ 287.
43. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੯.
44. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 669.
45. ਉਹੀ, ਪੰਨਾ 669.
46. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੭.
47. ਉਹੀ, ਪੰਨਾ ੩੧੮.
48. ਉਹੀ, ਪੰਨਾ ੪੬੨.
49. ਉਹੀ, ਪੰਨਾ ੫੦੯.
50. ਉਹ, ਪੰਨਾ ੫੮੫.
51. ਉਹੀ, ਪੰਨਾ ੯੪੭.
52. ਉਹੀ, ਪੰਨਾ ੧੨੩੭.
53. ਉਹੀ, ਪੰਨਾ ੧੨੭੮.
54. ਉਹੀ, ਪੰਨਾ ੧੩੧੩.

* * *

# ਗੁਰਮਤਿ ਸੰਗੀਤ : ਸ਼ਬਦ ਕੀਰਤਨ ਪਰੰਪਰਾ ਦੇ ਇਤਿਹਾਸਿਕ ਪਰਿਪੇਖ

ਗੁਰਮਤਿ ਸੰਗੀਤ ਦੀ ਉਤਪਤੀ ਅਤੇ ਵਿਕਾਸ ਦਾ ਆਰੰਭ ਸਿੱਖ ਧਰਮ ਦੇ ਬਾਣੀ ਅਤੇ ਪ੍ਰਥਮ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੋਇਆ। ਗੁਰੂ ਸਾਹਿਬ ਦੇ ਸਮੇਂ ਭਾਰਤੀ ਪਰੰਪਰਾ ਵਿਚ ਅਧਿਆਤਮਕ, ਸਮਾਜਿਕ ਅਤੇ ਰਾਜਨੀਤਕ ਮੁੱਲਾਂ ਵਿਚ ਭਾਰੀ ਗਿਰਾਵਟ ਆ ਚੁੱਕੀ ਸੀ।

ਲੋਕਾਈ ਨੂੰ ਸੋਧ ਦੇਣ ਲਈ ਉਦਾਸੀਆਂ ਦਾ ਪ੍ਰਾਰੰਭ ਕਰਨ ਸਮੇਂ ਆਪ ਨੇ ਆਪਣੇ ਨਾਲ ਭਾਈ ਮਰਦਾਨੇ ਨੂੰ ਆਪਣਾ ਸਾਥੀ ਚੁਣਿਆ ਅਤੇ ਉਦਾਸੀਆਂ ਸਮੇਂ ਗੁਰੂ ਸਾਹਿਬ ਜਿਸ ਨਗਰ ਸਥਾਨ ਤੇ ਜਾਂਦੇ ਉਥੇ ਸਰਵ ਪ੍ਰਥਮ ਰਬਾਬ ਦੀ ਮਧੁਰ ਧੁਨ ਅਤੇ ਬਾਣੀ ਦੇ ਇਲਾਹੀ ਗਾਇਨ ਦੁਆਰਾ ਹੀ ਪ੍ਰੀਚਿਤ ਹੁੰਦੇ। ਗੁਰੂ ਨਾਨਕ ਬਾਣੀ ਦੀ ਅਵਰਤਣ ਅਤੇ ਪ੍ਰਸਤੁਤੀ ਦੇ ਪ੍ਰਕਿਰਿਆ ਵਿਚ ਵੀ *ਸੰਗੀਤ* ਭਾਵ *ਕੀਰਤਨ* ਦਾ ਬੁਨਿਆਦੀ ਸਥਾਨ ਰਿਹਾ ਹੈ। ਇਤਿਹਾਸਿਕ ਤੌਰ ਤੇ ਕਈ ਹਵਾਲੇ ਮਿਲਦੇ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਭਾਈ ਮਰਦਾਨਾ ਨੂੰ ਰਬਾਬ ਵਾਦਨ ਦਾ ਆਦੇਸ਼ ਦਿੰਦੇ ਹਨ ਤਾਂ ਜੋ ਧੁਰ ਦਰਗਾਹ ਤੋਂ ਬਖਸ਼ੀ *ਖਸਮ ਦੀ ਬਾਣੀ* ਨੂੰ ਕੀਰਤਨ ਦੁਆਰਾ ਲੋਕਾਈ ਤੱਕ ਪਹੁੰਚਾਇਆ ਜਾ ਸਕੇ।

ਉਦਾਸੀਆਂ ਦੇ ਆਰੰਭ ਤੋਂ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਦੇ ਕਾਰਜ ਵਿਚ ਬਾਣੀ ਗੁਰੂ ਨਾਨਕ ਸਾਹਿਬ ਦੇ ਸੰਦੇਸ਼ ਦਾ ਮੂਲ ਤੱਤ ਰਹੀ ਹੈ ਜਿਸਨੂੰ ਸ਼ਬਦ ਕੀਰਤਨ ਦੇ ਸੰਗੀਤ ਦੁਆਰਾ ਲੋਕਾਈ ਤੱਕ ਸੰਚਾਰਿਤ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਚਾਰ ਉਦਾਸੀਆਂ ਵਿਚ ਵੱਖ ਵੱਖ ਇਲਾਕਿਆਂ, ਵੱਖ ਵੱਖ ਬੋਲੀਆਂ, ਵੱਖ ਵੱਖ ਸਭਿਆਚਾਰਾਂ ਦੇ ਲੋਕਾਂ ਨੂੰ ਮਿਲੇ ਅਤੇ ਉਨ੍ਹਾਂ ਨਾਲ ਅਧਿਆਤਮ ਸੰਵਾਦ ਰਚਾਇਆ ਅਤੇ ਬਾਣੀ ਦੁਆਰਾ ਅਧਿਆਤਮ ਗਿਆਨ ਅਤੇ ਅਧਿਆਤਮਕ ਮੁੱਲਾਂ ਦਾ ਪ੍ਰਚਾਰ ਕੀਤਾ। ਇਸ ਕਾਰਜ ਲਈ ਗੁਰੂ ਸਾਹਿਬ ਨੇ ਆਪਣੀ ਬਾਣੀ ਦੇ ਸੰਚਾਰ ਲਈ ਮਾਨਵੀ ਸੂਖਸ਼ਮ ਭਾਵਾਂ ਦੀ ਤਰਜਮਾਨ ਸੰਗੀਤ ਦੀ ਜੁਗਤੀ ਵਰਤੀ। ਹੱਦਾਂ ਸਰਹੱਦਾਂ, ਸਭਿਆਚਾਰਾਂ ਅਤੇ ਭਾਸ਼ਾਵਾਂ ਦੇ ਬੰਧਨਾਂ ਤੋਂ ਪਰੇ ਸੰਗੀਤ ਨੂੰ *ਵਿਸ਼ਵਵਿਆਪੀ ਭਾਸ਼ਾ* ਆਖਿਆ ਜਾਂਦਾ ਹੈ। ਵਿਦਵਾਨ ਲੋਕ ਤਾਂ ਇੱਥੋਂ ਤੱਕ ਆਖਦੇ ਹਨ ਕਿ ਜਿੱਥੇ ਸ਼ਬਦ

ਮੁੱਕ ਜਾਂਦੇ ਹਨ ਉਥੇ ਸੰਗੀਤ ਦੀ ਭਾਸ਼ਾ ਆਰੰਭ ਹੁੰਦੀ ਹੈ।[1] ਸੰਗੀਤ ਦੀ ਸੂਖ਼ਮ ਸ਼ਕਤੀ ਨੂੰ ਗੁਰੂ ਨਾਨਕ ਸਾਹਿਬ ਨੇ ਬਾਣੀ ਦੇ ਕੀਰਤਨ ਲਈ ਪ੍ਰਯੋਗ ਕੀਤਾ। ਇਹ ਪ੍ਰਯੋਗ ਸਾਧਾਰਣ ਨਾ ਹੋ ਕੇ ਵਿਸ਼ੇਸ਼ ਗਾਇਨ ਵਾਦਨ ਦੀ ਸੰਯੁਕਤਤਾ ਦਾ ਧਾਰਣੀ ਸੀ ਜੋ ਕਿ ਗੁਰੂ ਨਾਨਕ ਬਾਣੀ ਅਤੇ ਇਤਿਹਾਸਿਕ ਹਵਾਲਿਆਂ ਤੋਂ ਸਪਸ਼ਟ ਹੈ। ਗੁਰਮਤਿ ਸੰਗੀਤ ਦੀ ਉਤਪਤੀ ਇਸੇ ਉਕਤ ਪ੍ਰਕਿਰਿਆ ਦੌਰਾਨ ਹੋਈ ਜਿਸਨੇ ਗੁਰੂ ਨਾਨਕ ਸਾਹਿਬ ਦੀਆਂ ਚਾਰ ਉਦਾਸੀਆਂ ਸਮੇਂ ਸਰੂਪਤ ਹੋਣਾ ਆਰੰਭ ਕੀਤਾ।

ਉਕਤ ਸੰਖਿਪਤ ਇਤਿਹਾਸਿਕ ਹਵਾਲਿਆਂ ਤੋਂ ਸਪਸ਼ਟ ਹੈ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਅਤੇ ਸੰਗੀਤ ਦੇ ਸੰਯੁਕਤ ਰੂਪ ਨੂੰ ਸਿੱਖ ਧਰਮ ਦੇ ਸੰਦੇਸ਼ ਦੇ ਮਾਧਿਅਮ ਵਜੋਂ ਪ੍ਰਯੋਗ ਕੀਤਾ। ਸ਼ਬਦ ਦੁਆਰਾ ਬਾਣੀ ਅਵਰਤਣ ਅਤੇ ਭਾਈ ਮਰਦਾਨੇ ਦੇ ਰਬਾਬ ਵਾਦਨ, ਦੀ ਇਲਾਹੀ ਧੁਨ ਸੰਗ ਸ਼ਬਦ ਕੀਰਤਨ ਪ੍ਰਸਤੁਤੀ ਸਾਧਾਰਣ ਨਾ ਹੋ ਕੇ ਗੁਰਮਤਿ ਸੰਗੀਤ ਦੀ ਉਤਪਤੀ ਅਤੇ ਵਿਕਾਸ ਦੇ ਮੂਲ ਬੀਜ ਹਨ ਜਿਨ੍ਹਾਂ ਨੇ ਬਾਅਦ ਵਿਚ ਸਮੁੱਚੀ ਬਾਣੀ ਰੂਪ ਗੁਰੂ ਗ੍ਰੰਥ ਸਾਹਿਬ ਅਤੇ ਇਸਦੇ ਆਧਾਰਿਤ ਗੁਰਮਤਿ ਸੰਗੀਤ ਦੇ ਸਿਧਾਂਤਕ ਅਤੇ ਵਿਵਹਾਰਕ ਪਸਾਰੇ ਨੂੰ ਜਨਮ ਦਿੱਤਾ।

ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਤੋਂ ਬਾਅਦ ਵੱਖ ਵੱਖ ਗੁਰੂ ਸਾਹਿਬਾਨ ਨੇ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਅਨੇਕ ਕਾਰਜ ਕੀਤੇ। ਬਾਣੀ ਰਚਨਾ ਅਤੇ ਬਾਣੀ ਦੁਆਰਾ ਸਿੱਖ ਵਿਚਾਰਧਾਰਾ ਦਾ ਪ੍ਰਸਤੁਤੀਕਰਣ ਇਸ ਦਿਸ਼ਾ ਵਿਚ ਅਹਿਮ ਅਤੇ ਬੁਨਿਆਦੀ ਕਾਰਜ ਸੀ ਜਿਸ ਦੌਰਾਨ ਬਾਣੀ ਦੀ ਪ੍ਰਸਤੁਤੀ ਲਈ ਮਾਧਿਅਮ ਵਜੋਂ ਪ੍ਰਯੋਗ ਹੋ ਰਹੇ ਗੁਰਮਤਿ ਸੰਗੀਤ ਦਾ ਵਿਕਾਸ ਵੀ ਸਹਿਜ ਸੁਭਾਵਿਕ ਰੂਪ ਵਿਚ ਹੋਇਆ ਜਿਸਨੂੰ ਅਸੀਂ ਵੱਖ ਵੱਖ ਗੁਰੂ ਸਾਹਿਬਾਨਾਂ ਦੇ ਜੀਵਨ, ਬ੍ਰਿਤਾਂਤ, ਗੁਰੂ ਸਾਹਿਬਾਨ ਦੁਆਰਾ ਮੰਚਤ ਬਾਣੀ, ਗੁਰੂ ਸਾਹਿਬਾਨਾਂ ਦੁਆਰਾ ਪ੍ਰਯੋਗ ਕੀਤੇ ਗਏ ਬਾਣੀ ਰੂਪਾਂ, ਰਾਗਾਂ ਆਦਿ ਤੋਂ ਸੰਖੇਪ ਰੂਪ ਵਿਚ ਗ੍ਰਹਿਣ ਕਰ ਸਕਾਂਗੇ।

ਗੁਰਮਤਿ ਸੰਗੀਤ ਦੀ ਪ੍ਰਸਤੁਤੀ ਸ਼ਬਦ ਕੀਰਤਨ ਦੁਆਰਾ ਹੁੰਦੀ ਹੈ। ਸਿੱਖ ਧਰਮ ਵਿਚ ਇਹ ਸ਼ਬਦ-ਕੀਰਤਨ ਪ੍ਰਸਤੁਤੀ ਦਾ ਮਰਿਆਦਤ ਤੇ ਮੌਲਿਕ ਵਿਧੀ ਵਿਧਾਨ ਹੈ ਜਿਸਦਾ ਵਿਵਹਾਰਿਕ ਜੀਵੰਤ ਰੂਪ ਸ਼ਬਦ--ਕੀਰਤਨ ਦੀਆਂ ਵੱਖ-ਵੱਖ ਕੀਰਤਨ ਚੌਕੀਆਂ ਤੋਂ ਪ੍ਰਤੱਖ ਰੂਪ ਵਿਚ ਸਪੱਸ਼ਟ ਹੁੰਦਾ ਹੈ। ਸਿੱਖ ਧਰਮ ਵਿਚ ਇਸ ਸ਼ਬਦ-ਕੀਰਤਨ ਨੂੰ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤਕ ਆਧਾਰ ਪ੍ਰਾਪਤ ਹੈ। ਇਹ ਸ਼ਬਦ-ਕੀਰਤਨ ਭਾਰਤੀ ਪਰੰਪਰਾ ਵਿਚ ਪ੍ਰਚਲਿਤ ਦੂਸਰੀਆਂ ਪਰੰਪਰਾਵਾਂ ਨਾਲੋਂ ਭਿੰਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਤੇ ਸੰਗੀਤ ਸੁਤੰਤਰ ਤੇ ਵੱਖੋ-ਵੱਖਰੀਆਂ ਇਕਾਈਆਂ ਨਾ ਹੋ ਕੇ ਸੰਯੁਕਤ ਤੇ ਸੰਮਿਲਤ ਰੂਪ ਵਿਚ ਕਾਰਜਸ਼ੀਲ ਰਹਿੰਦੀਆਂ

ਹਨ। ਬਾਣੀ ਵਿਚ 'ਸ਼ਬਦ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕਾਈ ਹੈ। ਸ਼ਬਦ ਨੂੰ ਬਾਣੀ ਦੇ ਰੂਪ ਵਿਚ ਸੰਭਾਲਣ ਦੀ ਪਰੰਪਰਾ ਸਿੱਖ ਧਰਮ ਵਿਚ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੈ। ਗੁਰੂ ਅੰਗਦ ਦੇਵ ਜੀ ਨੇ ਗੁਰੂ ਸਾਹਿਬ ਦੀ ਬਾਣੀ ਨੂੰ ਇਕੱਤਰ ਕੀਤਾ ਅਤੇ ਫਿਰ ਇਹ ਮਰਿਯਾਦਾ ਚਲਦੀ ਹੋਈ ਗੁਰੂ ਅਰਜਨ ਦੇਵ ਜੀ ਦੇ ਸਮੇਂ ਆਦਿ ਗ੍ਰੰਥ ਦੇ ਰੂਪ ਵਿਚ ਪ੍ਰਗਟ ਹੋਈ।[2] ਦਸਵੇਂ ਗੁਰੂ ਜੀ ਨੇ ਇਸ ਪਰੰਪਰਾ ਅਧੀਨ ਸ਼ਬਦ ਰੂਪ ਬਾਣੀ ਨੂੰ ਸਿੱਖ ਕੌਮ ਦੇ 'ਗੁਰੂ' ਵਜੋਂ ਮਾਨਤਾ ਪ੍ਰਦਾਨ ਕੀਤੀ ਜੋ ਕਿ ਇਸ ਧਰਮ ਦੀ ਵਿਲੱਖਣਤਾ ਬਣ ਗਈ ਕਿਉਂਕਿ ਸੰਸਾਰ ਦੇ ਕੁਝ ਕੁ ਧਰਮਾਂ ਵਿਚ ਸ਼ਬਦ ਜਾਂ ਬਾਣੀ ਨੂੰ ਤਾਂ ਮਹਾਨਤਾ ਹੈ ਪਰੰਤੂ ਗੁਰੂ ਕਿਸੇ ਨੇ ਨਹੀਂ ਮੰਨਿਆ।[3] ਬਾਣੀ ਦਾ ਮੁੱਖ ਪ੍ਰਯੋਜਨ ਇਸ ਵਿਚਲੇ ਪਰਮਸਤਿ ਦਾ ਬੋਧ ਅਤੇ ਅਨੁਭਵ ਲੋਕਾਈ ਨੂੰ ਕਰਾਉਣਾ ਹੈ। ਇਸ ਲਈ ਸ਼ਬਦ ਇਕੱਲੇ ਜਾਂ ਸੁਤੰਤਰ ਰੂਪ ਵਿਚ ਕਾਰਜਸ਼ੀਲ ਨਹੀਂ ਬਲਕਿ ਬਾਣੀਕਾਰਾਂ ਨੇ ਵਿਭਿੰਨ ਜੁਗਤਾਂ ਵਿਚੋਂ ਸੰਗੀਤ ਨੂੰ ਪ੍ਰਯੋਗ ਹਿਤ ਲਿਆਂਦਾ ਜੋ ਕਿ ਸ਼ਬਦ ਨਾਲ ਓਤਪੋਤ ਹੋ ਕੇ ਕੀਰਤਨ ਰੂਪ ਵਿਚ ਵਿਦਮਾਨ ਹੈ। ਇਸੇ ਲਈ ਸਿੱਖ ਧਰਮ ਵਿਚ 'ਸ਼ਬਦ ਕੀਰਤਨ' ਨੂੰ ਪ੍ਰਧਾਨਤਾ ਦਿੱਤੀ ਗਈ ਹੈ।

ਗੁਰਮਤਿ ਸੰਗੀਤ ਦੇ ਸਮੁੱਚੇ ਪ੍ਰਸਤੁਤੀ ਵਿਧਾਨ ਦਾ ਕੇਂਦਰੀ ਰੂਪ ਸ਼ਬਦ ਕੀਰਤਨ ਹੈ। ਸ਼ਬਦ ਕੀਰਤਨ ਦੁਆਰਾ ਹੀ ਗੁਰਮਤਿ ਸੰਗੀਤ ਦੀ ਸਦੀਆਂ ਤੋਂ ਪ੍ਰਚਲਤ ਵਿਵਹਾਰਕਤਾ ਆਪਣੇ ਬਹੁਪਰਤੀ ਰੂਪਾਂ ਦੁਆਰਾ ਉਜਾਗਰ ਹੁੰਦੀ ਹੈ। ਵੱਖ-ਵੱਖ ਗੁਰੂ ਸਾਹਿਬਾਨਾਂ ਨੇ ਸ਼ਬਦ-ਕੀਰਤਨ ਦੇ ਵਿਕਾਸ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ ਜੋ ਜਿੱਥੇ ਉਨ੍ਹਾਂ ਦੁਆਰਾ ਰਚਿਤ ਬਾਣੀ ਉੱਤੇ ਆਧਾਰਿਤ ਹੈ ਉਥੇ ਉਨ੍ਹਾਂ ਤੋਂ ਪੂਰਵਲੇ ਗੁਰੂ ਸਾਹਿਬਾਨ ਸੰਤਾਂ ਮਹਾਂਪੁਰਖਾਂ ਦੀ ਬਾਣੀ ਉੱਤੇ ਵੀ ਆਧਾਰਿਤ ਹੈ। ਸ਼ਬਦ-ਕੀਰਤਨ ਦੇ ਇਸ ਇਤਿਹਾਸਿਕ ਵਿਕਾਸ ਨੂੰ ਅਸੀਂ ਇਸ ਤਰ੍ਹਾਂ ਵਿਚਾਰ ਸਕਦੇ ਹਾਂ :

## ਗੁਰੂ ਨਾਨਕ ਦੇਵ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1469-1539)

ਸਿੱਖ ਧਰਮ ਦੇ ਸੰਸਥਾਪਕ ਅਤੇ ਆਗੂ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ 15 ਅਪ੍ਰੈਲ, 1469 ਈ. ਨੂੰ ਰਾਇ ਭੋਇੰ ਦੀ ਤਲਵੰਡੀ ਵਿਖੇ ਹੋਇਆ।[4] ਇਹ ਸਥਾਨ ਅੱਜ ਕਲ ਪਾਕਿਸਤਾਨ ਵਿਚ ਹੈ ਅਤੇ ਨਨਕਾਣਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਆਪ ਜੀ ਦੇ ਪਿਤਾ ਦਾ ਨਾਂ ਮਹਿਤਾ ਕਾਲੂ ਅਤੇ ਮਾਤਾ ਦਾ ਨਾਂ ਤ੍ਰਿਪਤਾ ਸੀ। ਆਪ ਜੀ ਦੀ ਭੈਣ ਨਾਨਕੀ ਦਾ ਗੁਰੂ ਨਾਲ ਅਪਾਰ ਪ੍ਰੇਮ ਸੀ।

ਸਿੱਖ ਧਰਮ ਦਾ ਪ੍ਰਾਰੰਭ ਗੁਰੂ ਨਾਨਕ ਦੇਵ ਜੀ ਦੁਆਰਾ ਹੋਇਆ। ਗੁਰੂ ਨਾਨਕ ਦੇਵ ਜੀ ਨੇ ਜਲੰਦੇ ਜਗਤ ਨੂੰ ਉਸ ਖਾਲਕ ਦੇ ਰੂਹਾਨੀ ਸੰਦੇਸ਼ ਨਾਲ ਨਿਵਾਜਿਆ। 'ਇਕ ਅਕਾਲ ਪੁਰਖ', 'ਨਾਮ ਜਪਣ', 'ਕਿਰਤ ਕਰਨ' 'ਵੰਡ ਛਕਣ' ਦਾ

ਉਪਦੇਸ਼ ਦਿੱਤਾ। ਗੁਰੂ ਨਾਨਕ ਦੇਵ ਜੀ ਤੋਂ ਪੂਰਵ ਭਾਰਤ ਦੀ ਰਾਜਸੀ, ਸਮਾਜਿਕ ਅਤੇ ਧਾਰਮਿਕ ਅਧੋਗਤੀ ਦਾ ਵਰਨਣ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤਾ ਹੈ।[5] ਦੁਨੀਆ ਦੀ ਹਾਲਤ ਵੇਖਦੇ ਹੋਏ ਗੁਰੂ ਨਾਨਕ ਦੇਵ ਜੀ ਨੇ ਅਧਿਆਤਮਕ ਚਿੰਤਨ ਦੁਆਰਾ ਲੋਕਾਈ ਦਾ ਮਾਰਗ ਦਰਸ਼ਨ ਕਰਨ ਦਾ ਕਾਰਜ 'ਉਦਾਸੀਆਂ'[6] ਦੇ ਰੂਪ ਵਿਚ ਆਰੰਭਿਆ। ਆਪਣੀਆਂ ਉਦਾਸੀਆਂ ਦੌਰਾਨ "ਮਰਦਾਨਾ ਲੈ ਸੰਗ ਤਯਾਗ ਗੁਰੁ ਪੁਰੁ ਸੁਲਤਾਨੇ"[7] ਅਨੁਸਾਰ ਗੁਰੂ ਸਾਹਿਬ ਮਰਦਾਨੇ ਨੂੰ ਆਪਣੇ ਨਾਲ ਹੱਥ ਵਿਚ ਰਬਾਬ ਫੜਾ ਕੇ ਲੈ ਤੁਰੇ।[8]

ਇਨ੍ਹਾਂ ਉਦਾਸੀਆਂ ਦੌਰਾਨ ਸ਼ਾਂਤੀ, ਆਨੰਦ ਜਾਂ ਮੁਕਤੀ ਦੇ ਅਭਿਲਾਖੀਆਂ ਦੀ ਇੱਛਾ ਪ੍ਰਗਟਾਉਣ ਲਈ ਜਾਂ ਇਸ ਤਰ੍ਹਾਂ ਕਹਿ ਲਈਏ ਕਿ ਆਮ ਜਨ ਸਾਧਾਰਨ ਨੂੰ ਜੀਵਨ ਜਾਚ ਸਿਖਾਉਣ ਲਈ ਜੋ ਸ਼ੁਭ ਸਾਧਨ ਵਰਤਿਆ ਉਹ ਭਾਈ ਮਰਦਾਨੇ ਦੀ ਰਬਾਬ ਉਤੇ ਸੁਰ ਕਰਕੇ ਗਾਈ ਉਸ ਅਰਸ਼ੀ ਬਾਣੀ ਦਾ ਉਹ ਮਨੋਹਰ ਸ਼ਬਦ ਕੀਰਤਨ ਸੀ। ਇਸੇ ਕਰਕੇ ਹਰ ਅਜਿਹੀ ਸਥਿਤੀ ਨੂੰ ਬਿਆਨ ਕਰਨ ਲੱਗਿਆਂ ਤੀਰਥਾਂ, ਨਗਰਾਂ, ਆਬਾਦੀਆਂ, ਜੰਗਲਾਂ, ਪਹਾੜਾਂ, ਥਲਾਂ, ਵਾਦੀਆਂ ਵਿਚ ਵਿਚਰਦੇ ਜਦੋਂ ਗੁਰੂ ਸਾਹਿਬ ਦੀ ਪਵਿੱਤਰ ਆਤਮਾ ਪਰਮਾਤਮਾ ਨਾਲ ਇਕਸੁਰ ਹੁੰਦੀ ਅਤੇ ਸੁਰ ਕੀ ਬਾਣੀ ਦੀ ਦਾਤ ਪ੍ਰਾਪਤ ਹੁੰਦੀ ਤਾਂ ਹਰ ਅਜਿਹੀ ਸਥਿਤੀ ਤੇ ਸ਼ਬਦ ਉਚਾਰਣ ਤੋਂ ਪਹਿਲਾਂ ਗੁਰੂ ਜੀ ਆਪਣੇ ਸਾਥੀ ਨੂੰ ਸੰਬੋਧਨ ਕਰਦੇ ਹੁੰਦੇ ਸੀ :

- ਮਰਦਾਨਿਆ; ਸਬਦ ਚਿਤਿ ਕਰ, ਤਉ ਬਾਝ ਬਾਣੀ ਸਰਿ ਨਹੀ ਆਵਦੀ।
  ਤਬਿ ਗੁਰੂ ਬਾਬੇ ਆਖਿਆ, "ਮਰਦਾਨਿਆ ਰਬਾਬ ਵਜਾਇ।"[9]
- ਗੁਰ ਕਹਉ ਮਰਦਾਨੇ ਭਾਇ। ਹੇ ਪਿਆਰੇ ਤੂੰ ਤਾਰ ਬਜਾਇ
  ਮਰਦਾਨੇ ਤਬ ਤਾਰ ਖਜਾਈ। ਸਗਲ ਸਭਾ ਸੁਧ ਰਹੀ ਨ ਕਾਈ
  ਗੁਰੂ ਨਾਨਕ ਤਬ ਸਬਦ ਉਚਾਰਾ। ਸੁਰ ਤਿਲੰਗ ਮੈ ਲਾਗੈ ਪਿਆਰਾ।"[10]

ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ "ਖਸਮ ਕੀ ਬਾਣੀ"[11] ਦੁਆਰਾ ਇਸ ਲੋਕਾਈ ਨੂੰ ਸੰਗੀਤ ਦੇ ਜਰੀਏ ਤਾਰਿਆ। ਉਨ੍ਹਾਂ ਨੇ ਆਪਣੇ ਆਪ ਨੂੰ ਸ਼ਾਇਰ[12] ਦੇ ਰੂਪ ਵਿਚ ਇਸ ਦੀ ਸੰਗੀਤਕ ਪੇਸ਼ਕਾਰੀ ਲਈ ਉਸ ਢਾਢੀ ਦੇ ਰੂਪ ਵਿਚ ਚਿਤ੍ਰਰਿਆ ਜੋ ਅਕਥ ਕਥਾ[13] ਕਹਾਣੀ ਨੂੰ ਪਰਮਾਤਮਾ ਦੇ ਹੁਕਮ[14] ਨੂੰ ਸ਼ਬਦ ਵਜੋਂ ਗਾਉਂਦਾ ਹੈ[15] ਜੋ ਕਿ ਗੁਰਬਾਣੀ ਦੀ ਇਕਾਈ ਹੈ।

ਇਸ ਪ੍ਰਕਾਰ ਦੇਸ ਪ੍ਰਦੇਸ ਦੇ ਦੌਰੇ ਦੌਰਾਨ ਜਿੱਥੇ ਵੀ ਸਮਾਂ ਬਣਿਆ ਗੁਰੂ ਸਾਹਿਬ ਨੇ ਮਰਦਾਨੇ ਦੀ ਰਬਾਬ ਦੀ ਝੁਣਕਾਰ ਨਾਲ ਕਿਤੇ ਸ਼ਬਦ ਉਚਾਰੇ, ਕਿਤੇ ਵਾਰ, ਸੋਹਿਲੇ, ਛੰਤ, ਸੋਦਰ ਸੋ ਘਰੁ, ਅਲਾਹੁਣੀਆਂ, ਦਿਨ ਰੈਣਿ, ਪਹਰੇ ਅਤੇ ਬਾਰਾਮਾਹ, ਆਰਤੀ ਆਦਿ ਉਚਾਰੇ।

ਡਾ. ਬਲਬੀਰ ਸਿੰਘ ਅਨੁਸਾਰ, "ਜੋ ਦੋਸਤੀ ਗੁਰੂ ਨਾਨਕ ਦੀ ਮਰਦਾਨੇ ਨਾਲ ਸੀ, ਉਹ ਮਾਇਆ ਦੇ ਪਰਦੇ ਪਿੱਛੋਂ ਹੁਨਰ ਘਰ ਵਿਚ ਇਕ ਸੁਰ ਸਨ, ਉਨ੍ਹਾਂ ਦੀ ਆਵਾਜ਼ ਇਕ ਸੁਰ ਸੀ। ਉਨ੍ਹਾਂ ਦਾ ਮਨ ਵੀ ਇਕਸੁਰ ਹੋ ਜਾਂਦਾ ਹੈ। ਉਨ੍ਹਾਂ ਦਾ ਸਨਬੰਧ 'ਸੁਰ-ਸਨਬੰਧ' ਸੀ।[16]

ਇਸ ਸੰਦਰਭ ਵਿਚ ਦੇਵਿੰਦਰ ਸਿੰਘ ਵਿਦਿਆਰਥੀ ਦੀ ਟਿੱਪਣੀ ਵਿਸ਼ੇਸ਼ ਹੈ; ਕੀਰਤਨ ਦੇ ਪਿਛੋਕੜ ਵਿਚ ਬਾਬੇ ਨੂੰ ਸ਼ਬਦ ਰੂਪ ਆਪਣਾ ਅਤੇ ਮਰਦਾਨੇ ਨੂੰ ਸੁਰਤਿ ਦਾ ਦਰਜਾ ਦੇਣਾ, ਇਸ ਅਨੁਮਾਨ ਨੂੰ ਜਨਮ ਦਿੰਦਾ ਹੈ ਕਿ ਬਾਬੇ ਦਾ ਯੋਗਦਾਨ ਇਸ ਰਹੱਸਮਈ ਖੇਤਰ ਵਿਚ ਰਸ-ਅਨੁਭਵ ਵਿਚ ਪਤੀ ਜਾਣ (Consumption of Aesthetic experience) ਵਾਲਾ ਹੈ ਅਤੇ ਮਰਦਾਨੇ ਵਿਚਲੀ ਪ੍ਰਾਪਤੀ ਸੁਰਤਿ ਰੂਪ ਹੋਣ ਕਾਰਨ ਉਸ ਰਸ ਅਨੁਭਵ ਨੂੰ ਵਜੂਦ ਦੇਣ (exposition of Aesthetic experience) ਨਾਲ ਜੁੜੀ ਹੈ। ਬਾਬੇ ਅਤੇ ਮਰਦਾਨੇ ਦੀ ਸੰਜੁਗਤ ਕ੍ਰਿਆ ਅਤੇ ਸਾਂਝੀ ਸੰਧੀ ਅਰਥਾਤ ਅਧਿਆਤਮਕ ਉਘਾੜ ਲਈ ਘਾਲੀ ਘਾਲ ਸਦਕਾ ਹੀ ਇਸ ਰਹੱਸ-ਮੂਲ ਰਸਾਤਮਕਤਾ ਦੀ ਸਾਰਥਕਤਾ ਦਾ ਦਾਰਸ਼ਨਿਕ ਵਿਸ਼ੇਸ਼ਣ ਸੰਭਵ ਹੋ ਸਕਦਾ ਹੈ।[17]

ਗੁਰੂ ਸਾਹਿਬ ਨੇ ਉਦਾਸੀਆਂ[18] ਤੋਂ ਵਾਪਸ ਆ ਕੇ ਸਭ ਤੋਂ ਪਹਿਲਾਂ ਕਰਤਾਰਪੁਰ ਵਿਖੇ ਸਤਿਸੰਗ ਦਾ ਪ੍ਰੋਗਰਾਮ ਉਲੀਕਦਿਆਂ ਸਿੱਖ ਧਰਮ-ਕਰਮ ਦੀ ਰੀਤ/ਮਰਿਯਾਦਾ ਬੰਨਣੀ ਸ਼ੁਰੂ ਕੀਤੀ। ਸ਼ਬਦ ਕੀਰਤਨ ਨੂੰ ਸਿੱਖ ਧਰਮ ਵਿਚ ਵਿਵਹਾਰਕ ਰੂਪ ਵਿਚ ਕ੍ਰਿਆਸ਼ੀਲ ਕਰਨ ਲਈ ਕਰਤਾਰਪੁਰ ਸਭ ਤੋਂ ਪਹਿਲਾਂ ਕੀਰਤਨ ਦਾ ਕੇਂਦਰ ਸਥਾਨ ਵਜੋਂ ਸਰੂਪਤ ਹੋਇਆ ਜੋ ਕਿ ਨਿਮਨਲਿਖਤ ਸਤਰਾਂ ਤੋਂ ਸਪੱਸ਼ਟ ਹੁੰਦਾ ਹੈ।

ਕਰਤਾਰਪੁਰ ਵਿਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜਦਿਆਂ ਤੀਕਰ ਬਾਣੀ ਦੀ ਚਰਚਾ ਹੋਵੇ ਅਤੇ ਉਪਰੰਤ 'ਕੀਰਤਨ' ਹੋਵੇ, ਅਰ ਫੇਰ ਆਰਤੀ ਪੜੀਏ। ਅਰ ਫੇਰ ਤੀਸਰੇ ਪਹਿਰ 'ਕੀਰਤਨ' ਕਰੀਏ। ਅਰ ਸੰਧਿਆ ਨੂੰ ਰਹਿਰਾਸ ਪੜੀਏ ਅਰ ਫੇਰ 'ਕੀਰਤਨ' ਗਾਵੀਏ ਅਤੇ ਫੇਰ ਪਹਿਰ ਰਾਤ ਗਈ ਸੋਹਿਲਾ ਪੜੀਏ। ਅਰ ਫੇਰ ਪਿਛਲੀ ਰਾਤ 'ਜਪ' ਪੜੀਏ। ਅਰ ਆਸਾ ਦੀ ਵਾਰ ਪੜੀਏ।[19]

ਉਕਤ ਹਵਾਲਿਆਂ ਤੋਂ ਅਨੁਮਾਨ ਹੈ ਕਿ ਭਾਵੇਂ ਕੀਰਤਨ ਚੌਕੀ ਦੀ ਰੀਤ ਨਹੀਂ ਸੀ ਪਰ ਸਵੇਰੇ ਸ਼ਾਮ ਕੀਰਤਨ ਦੀ ਮਰਿਯਾਦਾ ਦੁਆਰਾ ਕੀਰਤਨ ਚੌਕੀ ਦੇ ਬੀਜ ਬੀਜੇ ਜਾ ਚੁੱਕੇ ਸਨ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਨੇ ਰੱਬੀ ਫੁਰਮਾਨ ਨੂੰ ਲੋਕਾਂ ਤੱਕ ਪਹੁੰਚਾਉਣ ਲਈ ਸ਼ਬਦ-ਕੀਰਤਨ ਨੂੰ ਮਾਧਿਅਮ ਬਣਾਇਆ। ਇਸ ਅਧੀਨ ਉਨ੍ਹਾਂ ਨੇ ਬਾਣੀ ਨੂੰ ਰਾਗਾਂ ਅਧੀਨ ਰਚ ਕੇ ਉਸ ਦੀ ਪ੍ਰਸਤੁਤੀ ਲਈ ਸੰਗੀਤਕ

ਸੰਕੇਤਾਂ ਦਾ ਨਿਰਦੇਸ਼ ਕੀਤਾ ਜੋ ਕਿ ਬਾਅਦ ਵਿਚ ਸ਼ਬਦ ਕੀਰਤਨ ਦੇ ਸਿਧਾਂਤ ਬਣ ਗਏ। ਕੀਰਤਨ ਵਾਸਤੇ ਕੀਰਤਨ ਕੇਂਦਰ ਦੀ ਸਥਾਪਨਾ ਕੀਤੀ। ਕੀਰਤਨ ਕਰਨ ਦੀ ਰੋਜ਼ਾਨਾ ਦੀ ਰੀਤ ਉਲੀਕਦਿਆਂ ਕੀਰਤਨ ਦੀ ਪ੍ਰਸਤੁਤੀ ਲਈ ਰਬਾਬ ਵਰਗੇ ਤੰਤੀ ਸਾਜ਼ਾਂ ਨੂੰ ਸ਼ਾਮਿਲ ਕੀਤਾ ਜਿਸ ਦੇ ਸਿੱਟੇ ਵਜੋਂ ਇਸ ਦਾ ਵਾਦਨ ਕਰਨ ਵਾਲਿਆਂ ਦੀ ਇਕ ਅਲੱਗ ਸ਼੍ਰੇਣੀ (ਰਬਾਈਏ) ਹੋਂਦ ਵਿਚ ਆਉਣੀ ਆਰੰਭ ਹੋ ਗਈ।

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਨਿਵੇਕਲੀ ਅਤੇ ਮੌਲਿਕ ਕੀਰਤਨ ਪਰੰਪਰਾ ਨੂੰ ਆਰੰਭ ਕੀਤਾ ਜੋ ਕਿ ਬਾਅਦ ਵਿਚ ਗੁਰੂ ਸਾਹਿਬਾਨਾਂ ਦੇ ਸਮੇਂ ਪੀੜ੍ਹੀ-ਦਰ-ਪੀੜ੍ਹੀ ਵਿਕਾਸਸ਼ੀਲ ਰਹੀ।

ਗੁਰੂ ਸਾਹਿਬ ਨੇ ਬਾਣੀ ਦੀ ਸਫਲ ਪ੍ਰਸਤੁਤੀ ਹਿਤ ਬਾਣੀ ਦੇ ਗਾਇਨ ਲਈ ਪ੍ਰਯੋਗ ਕੀਤੇ ਗਏ ਕਾਵਿ-ਰੂਪਾਂ ਅਨੁਸਾਰ ਸਨਾਤਨੀ ਅਤੇ ਦੇਸੀ ਰਾਗਾਂ ਦਾ ਪ੍ਰਯੋਗ ਕੀਤਾ। ਆਪ ਦੇ ਵਿਭਿੰਨ ਬਾਣੀ ਦੇ ਕਾਵਿ ਰੂਪ ਮੁੱਖ ਰਾਗਾਂ ਅਤੇ ਰਾਗ ਪ੍ਰਕਾਰਾਂ ਵਿਚ ਦਰਜ ਹਨ :

| ਕ੍ਰਮ ਨੰ. | ਮੁੱਖ ਰਾਗ | ਬਾਣੀ ਰੂਪ |
|---|---|---|
| 1. | ਸਿਰੀ (੧੪) | (i) ਚਉਪਦੇ (੧੪) (ii) ਅਸ਼ਟਪਦੀ (੫੩) (iii) ਪਹਰੇ (੭੪) |
| 2. | ਮਾਝ (੧੦੯) | (i) ਅਸ਼ਟਪਦੀ (੧੦੦) (ii) ਵਾਰ (੧੩੭) |
| 3. | ਗਉੜੀ (੧੫੧) | (i) ਚਉਪਦੇ (੧੫੧) (ii) ਅਸ਼ਟਪਦੀ (੨੨੬) |
| 4. | ਆਸਾ (੩੪੭) | (i) ਸੋਦਰ (੩੪੭), (ii) ਚਉਪਦੇ (੩੪੮) (iii) ਪੰਚਪਦੇ (੩੫੪), (iv) ਦੁਪਦੇ (੩੫੭), (v) ਅਸ਼ਟਪਦੀ (੪੧੧), (vi) ਪਟੀ (੪੩੨), (vii) ਛੰਤ (੪੩੫) (viii) ਵਾਰ (੪੬੨) |
| 5. | ਗੂਜਰੀ (੨੮੯) | (i) ਚਉਪਦੇ (੪੮੯), (ii) ਅਸ਼ਟਪਦੀ (੫੦੩) |
| 6. | ਵਡਹੰਸ (੫੫੭) | (i) ਚਉਪਦੇ (੫੫੭), (ii) ਛੰਤ (੫੬੫) |
| 7. | ਸੋਰਠਿ (੫੯੫) | (i) ਚਉਪਦੇ (੫੯੫), (ii) ਪੰਚਪਦਾ (੫੯੮), (iii) ਅਸ਼ਟਪਦੀ (੬੩੪) |
| 8. | ਧਨਾਸਰੀ (੬੬੦) | (i) ਚਉਪਦੇ (੬੬੦), (ii) ਪੰਚਪਦਾ (੬੬੧), (iii) ਆਰਤੀ (੬੬੩), (iv) ਛੰਤ (੬੮੭) |
| 9. | ਤਿਲੰਗ (੭੨੧) | (i) ਚਉਪਦੇ (੭੨੧), (ii) ਤਿਪਦੇ (੭੨੧) |

| | | |
|---|---|---|
| 10. | ਸੂਹੀ(੭੨੮) | (i) ਚਉਪਦੇ(੭੨੮), (ii) ਅਸ਼ਟਪਦੀ(੭੫੦), (iii) ਕੁਚੱਜੀ/ਸੁਚੱਜੀ(੭੬੨), (iv) ਛੰਤ(੭੬੩) |
| 11. | ਬਿਲਾਵਲ(੭੯੫) | (i) ਚਉਪਦੇ(੭੯੫), (ii) ਅਸ਼ਟਪਦੀ(੮੩੧), (iii) ਥਿਤੀ(੮੩੮), (iv) ਛੰਤ(੮੪੩) |
| 12. | ਰਾਮਕਲੀ(੮੭੬) | (i) ਚਉਪਦੇ(੮੭੬) |
| 13. | ਮਾਰੂ(੯੮੯) | (i) ਚਉਪਦੇ(੯੮੯), (ii) ਤਿਪਦੇ(੯੯੩), (iii) ਅਸ਼ਟਪਦੀ(੧੦੦੮), (iv) ਸੋਲਹੇ(੧੦੨੦) |
| 14. | ਤੁਖਾਰੀ(੧੧੦੭) | (i) ਛੰਤ(੧੧੦੭), (ii) ਬਾਰਾਮਾਹ(੧੧੦੭) |
| 15. | ਭੈਰਵ(੧੧੨੫) | (i) ਚਉਪਦੇ(੧੧੨੫), (ii) ਅਸ਼ਟਪਦੀ(115੩) |
| 16. | ਬਸੰਤ(੧੧੬੮) | (i) ਚਉਪਦੇ(੧੧੬੮), (ii) ਅਸ਼ਟਪਦੀ(11੮੭) |
| 17. | ਸਾਰੰਗ(੧੧੯੭) | (i) ਚਉਪਦੇ(੧੧੯੭), (ii) ਅਸ਼ਟਪਦੀ(੧੨੩੨) |
| 18. | ਮਲਾਰ(੧੨੫੪) | (i) ਚਉਪਦੇ(੧੨੫੪), (ii) ਅਸ਼ਟਪਦੀ(੧੨੭੩), (iii) ਵਾਰ(੧੨੭੮) |
| 19. | ਪ੍ਰਭਾਤੀ(੧੩੨੭) | (i) ਚਉਪਦੇ(੧੩੨੮), (ii) ਅਸ਼ਟਪਦੀ(੧੩੪੨) |

| ਕ੍ਰਮ ਨੰ. | ਰਾਗ ਪ੍ਰਕਾਰ | ਬਾਣੀ ਰੂਪ |
|---|---|---|
| 1. | ਗਉੜੀ ਗੁਆਰੇਰੀ(੧੫੧) | (i) ਚਉਪਦੇ(੧੫੧) (ii) ਅਸ਼ਟਪਦੀ(੨੨੧) |
| 2. | ਗਉੜੀ ਦੱਖਣੀ(੧੫੨) | (i) ਚਉਪਦੇ(੧੫੨) |
| 3. | ਗਉੜੀ ਚੇਤੀ(੧੫੧) | (i) ਚਉਪਦੇ(੧੫੧) (ii) ਅਸ਼ਟਪਦੀ(੨੨੧) |
| 4. | ਗਉੜੀ ਬੈਰਾਗਣਿ(੧੫੭) | (i) ਚਉਪਦੇ(੧੫੭) (ii) ਅਸ਼ਟਪਦੀ(੨੨੯) |
| 5. | ਗਉੜੀ ਪੂਰਬੀ ਦੀਪਕੀ(੧੫੭) | (i) ਚਉਪਦੇ |
| 6. | ਗਉੜੀ ਦੀਪਕੀ(੧੨) | (i) ਚਉਪਦੇ(੧੨) |
| 7. | ਗਉੜੀ ਪੂਰਬੀ(੨੪੨) | (i) ਛੰਤ(੨੪੨) |
| 8. | ਆਸਾ ਕਾਫੀ(੪੧੮) | (i) ਅਸ਼ਟਪਦੀ(੪੧੮) |
| 9. | ਵਡਹੰਸ ਦੱਖਣੀ(੫੮੦) | (i) ਅਸ਼ਟਪਦੀ(੫੮੦) |
| 10. | ਸੂਹੀ ਕਾਫੀ(੭੫੧) | (i) ਅਸ਼ਟਪਦੀ(੭੫੧) |
| 11. | ਬਿਲਾਵਲ ਦੱਖਣੀ(੮੪੩) | (i) ਛੰਤ(੮੪੩) |
| 12. | ਰਾਮਕਲੀ ਦੱਖਣੀ(੯੨੯) | (i) ਓਅੰਕਾਰ(੯੨੯) |
| 13. | ਮਾਰੂ ਕਾਫੀ(੧੦੧੪) | |

| | | |
|---|---|---|
| 14. | ਮਾਰੂ ਦੱਖਣੀ(੧੦੩੩) | |
| 15. | ਬਸੰਤ ਹਿੰਡੋਲ(੧੧੭੧) | (i) ਚਉਪਦੇ(੧੧੭੨) (ii) ਤਿਪਦਾ(੧੧੭੧) (iii) ਅਸ਼ਟਪਦੀ(੧੧੯੦) |
| 16. | ਪ੍ਰਭਾਤੀ ਵਿਭਾਸ(੧੩੭੨) | (i) ਚਉਪਦੇ(੧੩੨੭) (ii) ਅਸ਼ਟਪਦੀ(੧੩੪੨) |
| 17. | ਪ੍ਰਭਾਤੀ ਦੱਖਣੀ(੧੩੪੩) | (i) ਅਸ਼ਟਪਦੀ(੧੩੪੩) |

## ਗੁਰੂ ਅੰਗਦ ਦੇਵ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1504-1552)

ਗੁਰੂ ਅੰਗਦ ਦੇਵ ਜੀ, ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸਿੱਖਾਂ ਦੇ ਦੂਜੇ ਗੁਰੂ ਬਣੇ। ਇਨ੍ਹਾਂ ਦਾ ਪੂਰਬਲਾ ਨਾਂ ਭਾਈ ਲਹਿਣਾ ਸੀ, ਇਹ ਦੇਵੀ ਦੇ ਭਗਤ ਸੀ ਪਰੰਤੂ ਗੁਰੂ ਨਾਨਕ ਦੇਵ ਨੂੰ ਮਿਲਣ ਤੋਂ ਬਾਅਦ ਨਿਰਗੁਣਪੰਥੀ ਬਣ ਗਏ ਅਤੇ ਗੁਰੂ ਨਾਨਕ ਦੇਵ ਜੀ ਪਿਛੋਂ ਗੁਰੂ ਅੰਗਦ ਦੇਵ ਜੀ ਦੇ ਨਾਂ ਨਾਲ ਜਾਣਿਆ ਜਾਣ ਲੱਗਾ। ਇਨ੍ਹਾਂ ਦਾ ਜਨਮ 31 ਮਾਰਚ, 1504 ਈ. ਨੂੰ ਜ਼ਿਲ੍ਹਾ ਫਿਰੋਜ਼ਪੁਰ ਵਿਚ ਪਿੰਡ ਮੱਤੇ ਦੀ ਸਰਾਂ ਵਿਖੇ ਹੋਇਆ। ਉਨ੍ਹਾਂ ਦੇ ਪਿਤਾ ਜੀ ਦਾ ਨਾਂ ਫੇਰੂ ਸੀ ਜੋ ਕਿ ਇੱਕ ਵਪਾਰੀ ਸੀ।[20]

ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰੂ ਅੰਗਦ ਦੇਵ ਜੀ[21] ਨੇ ਉਨ੍ਹਾਂ ਦੁਆਰਾ ਚਲਾਈ ਗਈ ਕੀਰਤਨ ਦੀ ਰੀਤ ਨੂੰ ਵਿਵਹਾਰਕ ਰੂਪ ਅਤੇ ਭਾਸ਼ਾਗਤ ਰੂਪ ਵਿਚ ਸੰਭਾਲਣ ਅਤੇ ਵਿਕਸਤ ਕਰਨ ਦਾ ਮੁੱਢ ਬੰਨਿਆ।[22]

ਸਭ ਤੋਂ ਪਹਿਲਾਂ ਭਾਸ਼ਾਗਤ ਰੂਪ ਦੇ ਵਿਕਾਸ ਲਈ ਗੁਰੂ ਨਾਨਕ ਦੇਵ ਜੀ ਦੇ ਆਦਰਸ਼ਾਂ ਨੂੰ ਇਕ ਨਿਸ਼ਚਤਤਾ ਅਤੇ ਵਿਸ਼ੇਸ਼ਤਾ ਪ੍ਰਦਾਨ ਕੀਤੀ। ਉਨ੍ਹਾਂ ਨੇ ਨਾਨਕ ਸਾਹਿਬ ਦੀ ਬਾਣੀ ਇਕੱਠੀ ਕਰਕੇ ਇਕ ਵਿਸ਼ੇਸ਼ ਲਿਪੀ ਗੁਰਮੁਖੀ ਵਿਚ ਲਿਖਾਈ। ਜਿਸ ਤਰ੍ਹਾਂ ਸਿੱਖ ਧਰਮ ਵਿਚ ਬਾਣੀ ਦਾ ਲਿਖਤ ਰੂਪ (ਸ੍ਰੀ ਗੁਰੂ ਗ੍ਰੰਥ ਸਾਹਿਬ) ਦੇ ਮੁੱਢ ਦਾ ਬੰਨਣਾ ਸ਼ੁਰੂ ਹੋ ਗਿਆ ਅਤੇ ਇਸ ਵਿਚ ਯਕੀਨ ਰੱਖਣ ਵਾਲੇ ਅਨੁਯਾਈਆਂ ਨੂੰ ਵਿਸ਼ੇਸ਼ ਸੇਧ ਮਿਲ ਸਕੀ।[23]

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਵਿਵਹਾਰਿਕ ਤੌਰ ਤੇ ਸ਼ਬਦ ਕੀਰਤਨ ਰੂਪ ਵਿਚ ਜਿਉਂ ਦਾ ਤਿਉਂ ਜਾਰੀ ਹੀ ਨਹੀਂ ਕੀਤਾ ਸਗੋਂ ਇਸ ਨੂੰ ਵਿਕਸਤ ਕਰਦਿਆਂ ਇਸ ਨੂੰ ਮਰਿਆਦਤ ਕੀਤਾ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਸ਼ਬਦ ਕੀਰਤਨ ਪਰੰਪਰਾ ਨੂੰ ਵਿਵਹਾਰਕ ਰੂਪ ਵਿਚ ਪ੍ਰਚਾਰਨ ਲਈ ਦੂਜਾ ਕੀਰਤਨ ਦਾ ਕੇਂਦਰ 'ਖਡੂਰ ਸਾਹਿਬ' ਬਣਾਇਆ ਜਿਸ

ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ :

ਫੇਰ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥[24]

ਉਪਰੋਕਤ ਤੁੱਕ ਤੋਂ ਸਪੱਸ਼ਟ ਹੈ ਕਿ ਕਰਤਾਰਪੁਰ ਤੋਂ ਬਾਅਦ ਦੂਸਰੇ ਗੁਰੂ ਗੱਦੀ ਦੇ ਰੂਪ ਵਿਚ ਗੁਰੂ ਅੰਗਦ ਦੇਵ ਜੀ ਨੇ ਸਿੱਖ ਧਰਮ ਦੀ ਵਾਗਡੋਰ ਸੰਭਾਲੀ ਤੇ ਕੀਰਤਨ ਦਾ ਕੇਂਦਰ ਕਰਤਾਰਪੁਰ ਤੋਂ ਖਾਡੂਰ ਸਾਹਿਬ ਆ ਗਿਆ ਇਸ ਸਬੰਧ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ :

ਗੁਰੂ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ॥
ਦਿਤਾ ਛੋੜਿ ਕਰਤਾਪੁਰੁ ਬੈਠਿ ਖਡੂਰੇ ਜੋਤਿ ਜਗਾਈ॥[25]

ਇਤਿਹਾਸਿਕ ਹਵਾਲੇ ਅਨੁਸਾਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਗਾਇਨ ਕਰਨ ਦੀ ਮਰਿਆਦਾ ਗੁਰੂ ਨਾਨਕ ਦੇਵ ਜੀ ਅਨੁਸਾਰ ਕਰਤਾਰਪੁਰ ਵਿਖੇ ਸਥਾਪਤ ਹੋ ਚੁੱਕੀ ਸੀ ਅਤੇ ਸੂਰਜ ਨਿਕਲਣ ਸਮੇਂ ਇਸ ਦਾ ਭੋਗ ਪਾਉਣਾ ਇਸ ਦੀ ਪੁਰਾਣੀ ਰਿਵਾਇਤ ਸੀ।[26] ਸ਼ਬਦ ਕੀਰਤਨ ਦੇ ਰੋਜ਼ਾਨਾ ਦੇ ਪ੍ਰੋਗਰਾਮ ਵਿਚ ਨਿਯਮਤਾ ਨੂੰ ਕਾਇਮ ਰੱਖਦੇ ਹੋਏ ਜੋ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸੀ, ਉਸ ਅਨੁਸਾਰ ਨਿਯਮਬੱਧ ਸਮੇਂ ਤੇ ਕੀਰਤਨ ਹੁੰਦਾ ਸੀ।[27] ਗੁਰੂ ਅੰਗਦ ਦੇਵ ਜੀ ਦੇ ਰੋਜ਼ਾਨਾ ਨੇਮ ਵਿਚ ਕੀਰਤਨ ਦੇ ਦੀਵਾਨ ਲਗਾਏ ਜਾਂਦੇ ਸੀ ਜਿੱਥੇ ਆਸਾ ਦੀ ਵਾਰ ਤੋਂ ਇਲਾਵਾ ਸਵੇਰ ਸ਼ਾਮ ਰਬਾਬੀਆਂ ਦੁਆਰਾ ਮਨੋਹਰ ਕੀਰਤਨ ਹੁੰਦਾ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਗੁਰ ਉਪਦੇਸ਼ ਦਿੱਤੇ ਜਾਂਦੇ ਅਤੇ ਬਿਨਾਂ ਕਿਸੇ ਭੇਦ-ਭਾਵ ਤੋਂ ਲੰਗਰ ਹੁੰਦਾ ਸੀ।[28]

ਇਸ ਪ੍ਰਕਾਰ ਸ਼ਬਦ ਕੀਰਤਨ ਦੇ ਸਮੇਂ ਅਨੁਸਾਰ ਨਿਯਮਬੱਧ ਦੀਵਾਨ ਕੀਰਤਨ ਚੌਕੀਆਂ ਦੇ ਮੁੱਢ ਬਣੇ। ਉਸ ਸਮੇਂ ਭਾਈ ਮਰਦਾਨੇ ਦਾ ਪੁੱਤਰ ਸਜ਼ਾਦਾ, ਸਾਦੂ ਤੇ ਭਾਈ ਬਾਦੂ, ਭਾਈ ਸੱਤਾ ਅਤੇ ਬਲਵੰਡ ਸਵੇਰੇ ਸ਼ਾਮ ਰਬਾਬ ਦੁਆਰਾ ਸ਼ਬਦ ਕੀਰਤਨ ਦੀ ਪਰੰਪਰਾ ਨੂੰ ਕਾਇਮ ਰੱਖਦੇ ਸੀ।

ਉਕਤ ਇਤਿਹਾਸਿਕ ਤੱਥਾਂ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਪਿੱਛੋਂ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਸੰਭਾਲੀ ਅਤੇ ਗੁਰੂ ਨਾਨਕ ਬਾਣੀ ਨੂੰ ਭਾਸ਼ਾਗਤ ਰੂਪ ਵਿਚ ਰੱਖ ਕੇ ਲੋਕਾਈ ਨੂੰ ਸੇਧ ਦੇਣ ਵਾਸਤੇ ਸ਼ਬਦ-ਸਿਧਾਂਤ ਦਾ ਮੁੱਢ ਬੰਨਿਆ ਅਤੇ ਵਿਵਹਾਰਿਕ ਰੂਪ ਵਿਚ ਇਸ ਨੂੰ ਸ਼ਬਦ ਕੀਰਤਨ ਦੇ ਰੂਪ ਵਿਚ ਮਰਿਆਦਤ ਕਰਦੇ ਹੋਏ ਇਸ ਦਾ ਕੇਂਦਰ ਖਡੂਰ ਸਾਹਿਬ ਬਣਾਇਆ। ਸ਼ਬਦ ਕੀਰਤਨ ਗੁਰੂ ਸਾਹਿਬ ਦੇ ਸਮੇਂ ਵੀ ਰਬਾਬੀ ਹੀ ਰਬਾਬ ਨਾਲ ਕਰਦੇ ਸੀ।

ਗੁਰੂ ਅੰਗਦ ਦੇਵ ਜੀ ਨੇ 63 ਸਲੋਕ ਸਿਰੀ, ਮਾਝ, ਆਸਾ, ਸੋਰਠਿ, ਸੂਹੀ,

ਰਾਮਕਲੀ, ਮਾਰੂ, ਸਾਰੰਗ, ਮਲਹਾਰ ਰਾਗਾਂ ਵਿਚ ਉਚਾਰਨ ਕੀਤੇ ਜੋ ਵੱਖ-ਵੱਖ ਵਾਰਾਂ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ।

## ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1479-1574)

ਗੁਰੂ ਪਰੰਪਰਾ ਵਿਚ ਆਪ ਜੀ ਦਾ ਤੀਜਾ ਸਥਾਨ ਹੈ। ਆਪ ਜੀ ਦਾ ਜਨਮ 5 ਮਈ, 1479 ਈ. ਨੂੰ ਬਾਸਰਕੇ ਪਿੰਡ ਵਿਚ ਪਿਤਾ ਤੇਜਭਾਨ ਭੱਲੇ ਖਤ੍ਰੀ ਦੇ ਘਰ ਮਾਤਾ ਸੁਲੱਖਣੀ ਤੋਂ ਹੋਇਆ।[29]

ਗੁਰੂ ਪਰੰਪਰਾ ਵਿਚ ਗੁਰੂ ਅਮਰਦਾਸ ਜੀ ਨੇ 1552 ਈ. ਵਿਚ ਗੁਰਗੱਦੀ ਸੰਭਾਲੀ। ਆਪ ਜੀ ਦੇ ਸਮੇਂ ਵਿਚ ਆਪ ਜੀ ਤੋਂ ਪੂਰਵਲੇ ਗੁਰੂਆਂ ਦੁਆਰਾ ਚਲਾਈ ਗਈ ਸ਼ਬਦ-ਕੀਰਤਨ ਪਰੰਪਰਾ ਨੂੰ ਹੋਰ ਬਲ ਮਿਲਿਆ। ਗੁਰੂ ਜੀ ਦੇ ਨਿੱਤ ਕਰਮ ਵਿਚ ਸ਼ਬਦ ਕੀਰਤਨ ਇਕ ਅਨਿੱਖੜ ਅੰਗ ਬਣ ਚੁੱਕਾ ਸੀ।[30] ਇਸ ਨਾਲ ਸ਼ਬਦ-ਕੀਰਤਨ ਪਰੰਪਰਾ ਦੀ ਨੀਂਹ ਹੋਰ ਮਜ਼ਬੂਤ ਹੋ ਗਈ।

ਆਪ ਜੀ ਨੇ ਕੀਰਤਨ ਦਾ ਕੇਂਦਰ ਸਥਾਨ ਗੋਇੰਦਵਾਲ ਸਾਹਿਬ ਨੂੰ ਬਣਾਇਆ ਜਿੱਥੇ ਸ਼ਬਦ-ਕੀਰਤਨ ਨੇਮ ਨਾਲ ਹੁੰਦਾ ਸੀ।

ਫੇਰਿ ਵਸਾਇਆ ਗੋਇੰਦਵਾਲ
ਅਚਰਜੁ ਖੇਲੁ ਨ ਲਖਿਆ ਜਾਈ॥[31]

ਸਿੱਖ ਧਰਮ ਦੇ ਪ੍ਰਚਾਰ ਅਤੇ ਪਾਸਾਰ ਲਈ ਆਪ ਜੀ ਨੇ 22 ਮੰਜੀਆਂ ਦੀ ਸਥਾਪਨਾ ਕੀਤੀ[32] ਭਾਵ ਦੇਸ ਦੇ ਵੱਖੋ-ਵੱਖਰੇ ਥਾਵਾਂ ਤੇ 22 ਕੇਂਦਰਾਂ ਦੀ ਸਥਾਪਨਾ ਕੀਤੀ ਤਾਂ ਜੋ ਸਥਾਨਕ ਸੰਗਤ ਆਪਣੇ ਕੇਂਦਰ ਨਾਲ ਜੁੜੀ ਰਹੇ। ਇਸ ਨੂੰ ਸੁਚਾਰੂ ਰੂਪ ਨਾਲ ਚਲਾਉਣ ਲਈ ਗੁਰੂ ਸਾਹਿਬ ਨੇ 22 ਯੋਗ ਵਿਦਵਾਨਾਂ[33] ਨੂੰ ਨਿਯੁਕਤ ਕੀਤਾ। ਇਹ ਸ਼ਬਦ ਕੀਰਤਨ ਨੂੰ ਵਿਕਸਤ ਕਰਨ ਦਾ ਮਹਾਨ ਉਪਰਾਲਾ ਸੀ।

ਗੁਰੂ ਅਮਰਦਾਸ ਜੀ ਨੇ ਸ਼ਬਦ ਕੀਰਤਨ ਦੇ ਅੰਤਰਗਤ ਰਾਗ ਦੀ ਸਹੀ ਵਰਤੋਂ ਬਾਰੇ ਆਪਣਾ ਸਿਧਾਂਤ ਸਪੱਸ਼ਟ ਤੌਰ ਤੇ ਵਿਕਸਿਤ ਕੀਤਾ ਅਤੇ ਇਸ ਨੂੰ ਯਕੀਨੀ ਬਣਾਇਆ ਹੈ ਕਿ ਰਾਗ ਦੀ ਵਰਤੋਂ ਕਲਾ ਲਈ ਨਹੀਂ ਬਲਕਿ ਜੀਵਨ ਲਈ ਪ੍ਰਵਾਨ ਕੀਤੀ ਗਈ ਹੈ। ਗੁਰੂ ਸਾਹਿਬ ਅਨੁਸਾਰ ਸ਼ਬਦ-ਕੀਰਤਨ ਵਿਚ ਸ਼ਬਦ ਅਤੇ ਰਾਗ ਦੀ ਸੰਯੁਕਤ ਵਰਤੋਂ ਦੁਆਰਾ ਉਸ ਦੀ ਪ੍ਰਸਤੁਤੀ ਨੂੰ ਜਨ-ਸਾਧਰਨ ਦੀ ਪਹੁੰਚ ਦਾ ਧਾਰਨੀ ਬਣਾਉਣਾ ਹੈ ਜਿਸ ਦੁਆਰਾ ਪਰਮਾਤਮਾ ਦੇ ਸਤਿ ਨੂੰ ਜਾਣਿਆ ਜਾ ਸਕਦਾ ਹੈ। ਇਸ ਨੂੰ ਵਿਭਿੰਨ ਬਾਣੀ ਫੁਰਮਾਨਾਂ ਵਿਚ ਸਪੱਸ਼ਟ ਵੇਖਿਆ ਜਾ ਸਕਦਾ ਹੈ ਜਿਸ ਤਰ੍ਹਾਂ ਗੁਰੂ ਸਾਹਿਬ ਨੇ ਰਾਗ 'ਸ੍ਰੀ' ਅਤੇ ਰਾਗੁ 'ਬਿਲਾਵਲ' ਬਾਰੇ ਫੁਰਮਾਇਆ ਹੈ:

- ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ॥

ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥[34]

– ਬਿਲਾਵਲ ਤਬ ਹੀ ਕੀਜੀਐ, ਜਬ ਮੁਖਿ ਹੋਵੈ ਨਾਮੁ ॥
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥[35]

ਇਸ ਤੋਂ ਇਲਾਵਾ 'ਕੱਚੀ ਬਾਣੀ' ਅਤੇ ਪ੍ਰਭੂ ਮਹਿਮਾ ਤੋਂ ਉੱਚੇ ਤੇ ਵਿਕਾਰ ਉਪਜਾਊ ਗੀਤ ਦਾ ਗਾਇਨ ਵਰਜਿਤ ਦੱਸਿਆ ਹੈ। ਗੁਰੂ ਜੀ ਨੇ ਫੁਰਮਾਇਆ ਹੈ:

ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥
ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥
ਸਾਚੀ ਬਾਣੀ ਸਬਦ ਬੀਚਾਰੁ ॥[36]

ਇਹੀ ਨਹੀਂ ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਸ਼ਬਦ ਕੀਰਤਨ ਪਰੰਪਰਾ ਵਿਚ ਸਿੱਖਾਂ ਨੂੰ ਉਨ੍ਹਾਂ ਦੇ ਸਮਾਜਿਕ ਅਵਸਰ ਜਿਵੇਂ ਜਨਮ, ਮਰਨ, ਵਿਆਹ ਦੇ ਸੰਸਕਾਰਾਂ ਆਦਿ ਤੇ ਉਚਿਤ ਬਾਣੀ ਗਾਇਨ ਕਰਨ ਦੀ ਸੇਧ ਦਿੱਤੀ ਤਾਂ ਜੋ ਗੁਰਸਿੱਖ ਹਰ ਮੌਕੇ ਤੇ ਵਾਹਿਗੁਰੂ ਨੂੰ ਯਾਦ ਰੱਖਦੇ ਹੋਏ ਬੇਅਰਥ ਗੀਤ ਨਾ ਗਾਉਣ।[37] ਇਹੀ ਨਹੀਂ ਗੁਰੂ ਸਾਹਿਬ ਨੇ ਆਪਣੇ ਅੰਤਲੇ ਸਮੇਂ ਵੀ ਗੁਰੂ ਰਾਮਦਾਸ ਜੀ ਅਤੇ ਸਾਰੀ ਸਿੱਖ ਸੰਗਤ ਨੂੰ ਇਹੀ ਹਿਦਾਇਤ ਦਿੱਤੀ ਕਿ ਉਨ੍ਹਾਂ ਤੋਂ ਬਾਅਦ ਨਿਰੋਲ ਗੁਰਬਾਣੀ ਦਾ ਕੀਰਤਨ ਕਰਨਾ ਤੇ ਕਰਵਾਉਣਾ ਹੈ ਜਿਸ ਦਾ ਹਵਾਲਾ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਮਿਲਦਾ ਹੈ :

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥ ...
ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ
ਨਿਰਬਾਣੁ ਜੀਉ ॥[38]

ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਤਿੱਖਾਂ, ਤਿਉਹਾਰਾਂ ਦੀ ਨਗਰ ਪਿੰਡਾਂ ਵਿਚ ਅਤੇ ਜੋੜ ਮੇਲਿਆ ਦੀ ਰੀਤ ਚਲਾਈ ਜਿੱਥੇ ਕੀਰਤਨ ਦਾ ਪ੍ਰਚਾਰ ਹੁੰਦਾ।[39] ਇਸ ਦੇ ਸਿੱਟੇ ਵਜੋਂ ਸਿੱਖ ਸੰਗਤ ਵਿਚ ਪ੍ਰੇਮ ਭਾਵਨਾ ਵਧੀ ਤੇ ਆਪਸੀ ਮੇਲ-ਮਿਲਾਪ ਬਣਿਆ।

ਗੁਰੂ ਸਾਹਿਬ ਦੇ ਦਰਬਾਰ ਵਿਚ ਭਾਈ ਸੱਤਾ ਬਲਵੰਡ ਤੋਂ ਇਲਾਵਾ ਭਾਈ ਪਾਧਾਂ ਤੇ ਬੂਲਾ ਰਬਾਬੀ ਗੁਰਬਾਣੀ ਦਾ ਕੀਰਤਨ ਕਰਦੇ ਸਨ।[40] ਸ਼ਬਦ ਕੀਰਤਨ ਪ੍ਰਸਤੁਤੀ ਵਿਚ 'ਸਾਰੰਦਾ' ਨਾਮਕ ਤੰਤੀ ਸਾਜਾਂ ਦਾ ਆਵਿਸ਼ਕਾਰ ਕਰਕੇ ਇਸ ਨੂੰ ਹੋਰ ਵਿਸਤਰਿਤ ਕੀਤਾ।[41] ਗੁਰੂ ਸਾਹਿਬ ਨੇ ਰਾਗਾਂ ਅਧੀਨ ਪਦੇ, ਅਸ਼ਟਪਦੀਆਂ, ਛੰਤ, ਸੋਹਲੇ, ਵਾਰ ਆਦਿ ਬਾਣੀ ਰਚਨਾਵਾਂ ਕੀਤੀਆਂ। ਰਾਮਕਲੀ ਰਾਗ ਵਿਚ 'ਆਨੰਦ

ਸਾਹਿਬ' ਦੀ ਬਾਣੀ ਇਕ ਵਿਸ਼ੇਸ਼ ਮਹੱਤਵ ਰੱਖਦੀ ਹੈ ਤਾਂ ਜੋ ਗੁਰਸਿੱਖ ਬੇਅਰਥ ਗੀਤ ਨਾ ਗਾਏ ਅਤੇ ਦੂਜੇ ਇਹ ਕਿ ਖੁਸ਼ੀ ਦੇ ਸਮੇਂ ਉਹ ਵਾਹਿਗੁਰੂ ਨੂੰ ਨਾ ਭੁੱਲੇ। ਇਸ ਪ੍ਰਕਾਰ ਸਿੱਖਾਂ ਕੋਲ ਜਨਮ, ਮਰਨ ਅਤੇ ਵਿਆਹ ਦੇ ਸੰਸਕਾਰਾਂ ਦੇ ਮਹਾਂਵਾਕ ਹਨ।

ਉਨ੍ਹਾਂ ਨੇ 16 ਮੁੱਖ ਰਾਗ ਅਤੇ 6 ਰਾਗ ਪ੍ਰਕਾਰਾਂ ਵਿਚ ਵਿਭਿੰਨ ਬਾਣੀ ਰੂਪਾਂ ਦੀ ਰਚਨਾ ਕੀਤੀ ਜੋ ਨਿਮਨਲਿਖਤ ਤਾਲਿਕਾ ਤੋਂ ਸਪੱਸ਼ਟ ਹੈ :

| ਕ੍ਰਮ ਨੰ. | ਮੁੱਖ ਰਾਗ | ਬਾਣੀ ਰੂਪ |
|---|---|---|
| 1. | ਸਿਰੀ(੨੬) | (i) ਚਉਪਦੇ(੨੬) (ii) ਅਸ਼ਟਪਦੀ(੬੪) |
| 2. | ਮਾਝ(੧੧੦) | (i) ਅਸ਼ਟਪਦੀ(੧੧੦) |
| 3. | ਆਸਾ(੩੬੦) | (i) ਚਉਪਦੇ(੩੬੧) (ii) ਪੰਚਪਦੇ(੩੬੪) |
| | | (iii) ਅਸ਼ਟਪਦੀ(੪੨੨), (iv) ਪੱਟੀ(੪੩੪) |
| 4. | ਗੂਜਰੀ(੪੯੦) | (i) ਚਉਪਦੇ(੪੯੦) (ii) ਪਦੇ(੫੦੬) (iii) ਵਾਰ(੫੦੮) |
| | | (iii) ਅਸ਼ਟਪਦੀ(੪੨੨), (iv) ਪੱਟੀ(੪੩੪) |
| 5. | ਵਡਹੰਸ(੫੫੮) | (i) ਚਉਪਦੇ(੪੯੦) (ii) ਅਸ਼ਟਪਦੀ(੫੬੪) |
| | | (iii) ਛੰਤ(੫੬੭), (iv) ਅਲਾਹੁਣੀਆਂ(੫੮੨) |
| 6. | ਸੋਰਠਿ(੫੯੯) | (i) ਚਉਪਦੇ(੬੦੦) (ii) ਅਸ਼ਟਪਦੀਂ(੬੩੭) |
| 7. | ਧਨਾਸਰੀ(੬੬੩) | (i) ਚਉਪਦੇ(੬੬੩) |
| 8. | ਸੂਹੀ(੭੫੩) | (i) ਅਸ਼ਟਪਦੀ(੭੫੩) (ii) ਛੰਤ(੭੬੭) |
| | | (iii) ਵਾਰ(੭੮੫) |
| 9. | ਬਿਲਾਵਲ(੭੯੬) | (i) ਅਸ਼ਟਪਦੀ(੮੩੨) (ii) ਵਾਰ ਸਤ(੮੪੧) |
| 10. | ਰਾਮਕਲੀ(੮੮੦) | (i) ਅਸ਼ਟਪਦੀ(੯੦੮) (ii) ਆਨੰਦ ਸਾਹਿਬ(੯੧੭) |
| | | (iii) ਵਾਰ(੯੪੭) |
| 11. | ਮਾਰੂ(੯੯੩) | (i) ਪੰਚਪਦੇ(੯੯੩) (ii) ਚਉਪਦੇ(੯੯੪) |
| | | (iii) ਅਸ਼ਟਪਦੀ(੧੦੧੬) (iv) ਸੋਹਲੇ(੧੦੪੩) |
| | | (v) ਵਾਰ(੧੦੮੬) |
| 12. | ਭੈਰਵ(੧੧੨੭) | (i) ਪੰਚਪਦੇ(੧੧੨੭) (ii) ਤਿਪਦੇ(੧੧੨੮) |
| | | (iii) ਪੰਚਪਦੇ(੧੧੩੦) (iv) ਅਸ਼ਟਪਦੀ(੧੧੫੪) |
| 13. | ਬਸੰਤ(੧੧੭੨) | (i) ਪੰਚਪਦੇ(੧੧੭੦) (ii) ਚਉਪਦੇ(੧੧੭੨) |
| 14. | ਸਾਰੰਗ(੧੨੩੩) | (i) ਅਸ਼ਟਪਦੀ(੧੨੩੩) |

| | | |
|---|---|---|
| 15. | ਮਲ੍ਹਾਰ(੧੨੫੭) | (i) ਚਉਪਦੇ(੧੨੫੭) (ii) ਪੰਚਪਦੇ(੧੨੬੧) (iv) ਅਸ਼ਟਪਦੀ(੧੨੭੬) |
| 16. | ਪ੍ਰਭਾਤੀ(੧੩੩੨) | (i) ਚਉਪਦੇ(੧੩੩੨) |

| ਕ੍ਰਮ ਨੰ. | ਰਾਗ ਪ੍ਰਕਾਰ | ਬਾਣੀ ਰੂਪ |
|---|---|---|
| 1. | ਗਉੜੀ ਗੁਆਰੇਰੀ(੧੫੫) | (i) ਚਉਪਦੇ(੧੫੭) (ii) ਅਸ਼ਟਪਦੀ(੨੨੯) |
| 2. | ਗਉੜੀ ਬੈਰਾਗਣਿ(੧੬੨) | (i) ਚਉਪਦੇ(੧੬੨) |
| 3. | ਗਉੜੀ ਪੂਰਬੀ(੨੪੩) | (i) ਛੰਤ(੨੪੩) |
| 4. | ਆਸਾ ਕਾਫੀ(੩੬੫) | (i) ਚਉਪਦੇ(੩੭੫) (ii) ਅਸ਼ਟਪਦੀ(੪੨੪) |
| 5. | ਬਸੰਤ-ਹਿੰਡੋਲ(੧੧੭੭) | (i) ਚਉਪਦੇ(੧੧੭੭) |
| 6. | ਪ੍ਰਭਾਤੀ ਵਿਭਾਸ(੧੩੪੬) | (i) ਅਸ਼ਟਪਦੀ(੧੩੪੬) |

## ਗੁਰੂ ਰਾਮਦਾਸ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1534-1584)

ਗੁਰੂ ਅਮਰਦਾਸ ਜੀ ਤੋਂ ਬਾਅਦ ਸ੍ਰੀ ਗੁਰੂ ਰਾਮਦਾਸ ਸਿੱਖਾਂ ਦੇ ਚੌਥੇ ਗੁਰੂ ਬਣੇ। ਇਨ੍ਹਾਂ ਦਾ ਜਨਮ 1534 ਈ. ਨੂੰ ਹਰੀਦਾਸ ਦੇ ਘਰ ਮਾਤਾ ਦਯਾ ਕੌਰ ਦੇ ਉਦਰ ਤੋਂ ਲਾਹੌਰ, ਚੂਨਾ ਮੰਡੀ ਵਿਖੇ ਹੋਇਆ। ਆਪ ਦਾ ਬਚਪਨ ਦਾ ਨਾਂ 'ਜੇਠਾ' ਸੀ।[42] ਜੇਠਾ ਜੀ ਧਾਰਮਿਕ ਵਿਚਰਾਂ ਵਾਲੇ, ਸੇਵਾ ਅਤੇ ਸ਼ਰਧਾਮਈ ਭਾਵਾਂ ਨਾਲ ਭਰਪੂਰ ਸੀ। ਆਪ ਗੁਰੂ ਦਰਬਾਰ ਵਿਚ ਆਈਆਂ ਸੰਗਤਾਂ ਦੀ ਸੇਵਾ ਕਰਿਆ ਕਰਦੇ ਸੀ ਜਿਸ ਤੋਂ ਪ੍ਰਸੰਨ ਹੋ ਕੇ ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਦਾ ਵਿਆਹ ਆਪ ਨਾਲ ਕਰ ਦਿੱਤਾ, ਉਪਰਾਂਤ ਉਨ੍ਹਾਂ ਦੀ ਸੇਵਾ ਭਗਤੀ ਨੂੰ ਦੇਖਦੇ ਹੋਏ ਸੰਨ 1574 ਈ. ਵਿਚ ਗੁਰਿਆਈ ਦੇ ਕੇ ਗੁਰੂ ਰਾਮਦਾਸ (ਭਾਵ ਰੱਬ ਦਾ ਸੇਵਕ) ਦਾ ਨਾਮ ਦਿੱਤਾ ਗਿਆ।[43]

ਗੁਰੂ ਪਰੰਪਰਾ ਦੇ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਸ਼ਬਦ-ਕੀਰਤਨ ਦੀ ਰੀਤ ਨੂੰ ਅਗਾਂਹ ਤੋਰਦੇ ਹੋਏ ਹੋਰ ਵਿਕਸਿਤ ਕੀਤਾ। ਗੁਰੂ ਰਾਮਦਾਸ ਜੀ ਨੇ ਰਾਮਦਾਸ ਜੀ ਪੁਰਾ ਜਾਂ ਚੱਕ ਗੁਰੂ ਦੀ ਨੀਂਹ ਰੱਖੀ (ਸੰਮਤ 1631) ਜਿਸ ਨੂੰ ਅੰਮ੍ਰਿਤਸਰ ਕਿਹਾ ਜਾਣ ਲੱਗਾ।[44] ਇੱਥੇ ਗੁਰੂ ਰਾਮਦਾਸ ਜੀ ਨੇ ਸ਼ਬਦ-ਕੀਰਤਨ ਨੂੰ ਵਿਵਹਾਰਕ ਰੂਪ ਵਿਚ ਪ੍ਰਚਾਰ ਲਈ ਸਥਾਈ ਰੂਪ ਵਿਚ ਟਿਕਾ ਦਿੱਤਾ। ਅੰਮ੍ਰਿਤਸਰ ਵਸਾਉਣ ਬਾਰੇ ਭਾਈ ਗੁਰਦਾਸ ਜੀ ਦਾ ਕਥਨ ਹੈ :

ਬੈਠਾ ਸੋਢੀ ਪਾਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ॥
ਪੂਰਨ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ॥[45]

ਇੱਥੇ ਪੂਰਵਲੇ ਗੁਰੂਆਂ ਦੀ ਚਲਾਈ ਹੋਈ ਕੀਰਤਨ ਦੀ ਮਰਿਆਦਾ ਅਨੁਸਾਰ ਸਵੇਰੇ ਸ਼ਾਮ ਕੀਰਤਨ ਦੀ ਮਰਿਯਾਦਾ ਅਨੁਸਾਰ ਸਵੇਰੇ ਸ਼ਾਮ ਕੀਰਤਨ ਹੁੰਦਾ ਸੀ। ਭਾਈ ਸੱਤਾ ਅਤੇ ਬਲਵੰਡ ਨਾਮਕ ਦੋ ਪ੍ਰਸਿੱਧ ਰਬਾਬੀ ਕੀਰਤਨੀਏ ਆਪਦੇ ਦਰਬਾਰ ਵਿਚ ਕੀਰਤਨ ਕਰਦੇ ਸੀ।[46] ਗੁਰੂ ਸਾਹਿਬ ਨੇ ਸ਼ਬਦ ਕੀਰਤਨ ਵਿਚ ਰਾਗ-ਸਿਧਾਂਤ ਨੂੰ ਹੋਰ ਵਧੇਰੇ ਸਪੱਸ਼ਟ ਕੀਤਾ। ਰਾਗ ਧਿਆਨ ਪਰੰਪਰਾ ਦੇ ਅੰਤਰਗਤ ਰਾਗ ਸੋਰਠਿ ਦੀ ਮਿਸਾਲ ਦਿੱਤੀ।

ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਸਨਾਤਨੀ ਅਤੇ ਲੋਕ ਕਾਵਿ ਰੂਪਾਂ ਦੀ ਧਾਰਨੀ ਹੈ ਜਿਨ੍ਹਾਂ ਦਾ ਆਪਣਾ ਇਕ ਵਿਸ਼ਿਸ਼ਟ ਗਾਇਨ ਰੂਪ ਹੈ। ਗੁਰੂ ਸਾਹਿਬਾਨ ਨੇ ਜਿੱਥੇ ਸ਼ਾਸਤਰੀ ਸੰਗੀਤ ਦੀਆਂ ਸ਼ੈਲੀਆਂ ਉਪਰ ਆਧਾਰਿਤ ਪਦੇ, ਅਸ਼ਟਪਦੀਆਂ ਦੀ ਵਰਤੋਂ ਕੀਤੀ ਉਥੇ ਲੋਕ ਗਾਇਨ ਸ਼ੈਲੀਆਂ ਉਪਰ ਆਧਾਰਿਤ ਘੋੜੀਆਂ, ਛੰਤ, ਵਾਰ ਆਦਿ ਲੋਕ-ਕਾਵਿ ਰੂਪਾਂ ਹੇਠ ਅਕਾਲ ਪੁਰਖ ਦੀ ਉਪਮਾ ਗਾਇਨ ਕੀਤੀ ਹੈ। ਲੋਕ ਕਾਵਿ-ਰੂਪ ਛੰਤ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਵਿਸ਼ਿਸ਼ਟ ਉੱਤਮਤਾ ਦੀ ਧਾਰਨੀ ਹੈ ਜਿਨ੍ਹਾਂ ਦਾ ਬਾਅਦ ਵਿਚ 'ਆਸਾ ਦੀ ਵਾਰ' ਵਿਚ ਗਾਇਨ ਕੀਤਾ ਜਾਣ ਲੱਗਾ। ਇਸ ਤੋਂ ਇਲਾਵਾ 'ਪੜਤਾਲ' ਗਾਇਕੀ ਗੁਰੂ ਜੀ ਦੀ ਗੁਰਮਤਿ ਸੰਗੀਤ ਨੂੰ ਅਨੁਪਮ ਦੇਣ ਹੈ ਕਿਉਂਕਿ ਪਹਿਲਾਂ ਇਹ ਪ੍ਰਚਾਰ ਵਿਚ ਨਹੀਂ ਸੀ। ਪੜਤਾਲ ਸ਼ੈਲੀ ਗੁਰਮਤਿ ਸੰਗੀਤ ਦੀ ਮੌਲਿਕਤਾ ਹੋਣ ਦੇ ਨਾਲ-ਨਾਲ ਭਾਰਤੀ ਸੰਗੀਤ ਵਿਚ ਵੀ ਮਹਾਨਤਾ ਤੇ ਵਿਲੱਖਣਤਾ ਦੀ ਧਾਰਨੀ ਹੈ। ਆਪ ਜੀ ਨੇ ਕੁੱਲ 19 ਪੜਤਾਲਾਂ ਰਚੀਆਂ।

ਸ਼ਬਦ ਕੀਰਤਨ ਪਰੰਪਰਾ ਵਿਚ ਗੁਰੂ ਸਾਹਿਬ ਨੇ ਸ਼ਾਸਤਰੀ ਸੰਗੀਤ ਦੇ ਨਾਲ ਲੋਕ ਸੰਗੀਤ ਤੇ ਆਧਾਰਤ ਕੀਰਤਨ ਦਾ ਸੁਮੇਲ ਕੀਤਾ। ਆਪ ਜੀ ਦੁਆਰਾ ਰਚੇ ਹੋਏ ਵਿਭਿੰਨ ਬਾਣੀ ਰੂਪ ਨਿਮਨਲਿਖਤ 30 ਮੁੱਖ ਰਾਗ ਅਤੇ 10 ਰਾਗ ਪ੍ਰਕਾਰਾਂ ਤੋਂ ਸਪੱਸ਼ਟ ਹੈ।

| ਕ੍ਰਮ ਨੰ. | ਮੁੱਖ ਰਾਗ | ਬਾਣੀ ਰੂਪ |
|---|---|---|
| 1. | ਸਿਰੀ$_{(੩੯)}$ | (i) ਚਉਪਦੇ$_{(੩੯)}$ (ii) ਪਹਰੇ$_{(੭੬)}$ (iii) ਛੰਤ$_{(੭੮)}$ (iv) ਵਣਜਾਰਾ$_{(੮੧)}$ (v) ਵਾਰ$_{(੮੩)}$ |
| 2. | ਮਾਝ$_{(੯੪)}$ | (i) ਚਉਪਦੇ$_{(੯੪)}$ (ii) ਅਸ਼ਟਪਦੀ$_{(੧੩੦)}$ |

| | | |
|---|---|---|
| 3. | ਗਉੜੀ (੩੦੦) | (i) ਵਾਰ (੩੦੦) |
| 4. | ਆਸਾ (੩੬੫) | (i) ਚਉਪਦੇ (੩੬੫) (ii) ਪੰਚਪਦਾ (੩੬੬) (iii) ਛੰਤ (੪੪੨) |
| 5. | ਗੂਜਰੀ (੪੯੩) | (i) ਚਉਪਦੇ (੪੯੨) (ii) ਅਸ਼ਟਪਦੀ (੫੦੭) |
| 6. | ਦੇਵਗੰਧਾਰੀ (੫੨੭) | (i) ਦੁਪਦੇ (੫੨੭) |
| 7. | ਬਿਹਾਗੜਾ (੫੩੮) | (i) ਛੰਤ (੫੩੭) (ii) ਵਾਰ (੫੪੮) |
| 8. | ਵਡਹੰਸ (੫੬੦) | (i) ਚਉਪਦੇ (੫੬੧) (ii) ਛਿਪਦਾ (੫੬੨) (iii) ਛੰਤ (੫੭੨) (iv) ਘੋੜੀਆਂ (੫੭੫) (v) ਵਾਰ (੫੮੫) |
| 9. | ਸੋਰਠਿ (੬੦੪) | (i) ਚਉਪਦੇ (੬੦੪) (ii) ਪੰਚਪਦਾ (੬੦੭) (iii) ਵਾਰ (੬੪੨) |
| 10. | ਧਨਾਸਰੀ (੬੬੬) | (i) ਚਉਪਦੇ (੬੭੦) (ii) ਦੁਪਦਾ (੬੬੮) (iii) ਛੰਤ (੬੮੦) |
| 11. | ਜੈਤਸਰੀ (੬੯੬) | (i) ਚਉਪਦੇ (੬੯੬) |
| 12. | ਟੋਡੀ (੭੧੧) | (i) ਚਉਪਦੇ (੭੧੧) (ii) ਦੁਪਦੇ (੭੧੧) |
| 13. | ਬੈਰਾੜੀ (੭੧੯) | (i) ਦੁਪਦਾ (੭੧੯) |
| 14. | ਤਿਲੰਗ (੭੨੩) | (i) ਦੁਪਦੇ (੭੨੩) |
| 15. | ਬਿਲਾਵਲ (੭੯੮) | (i) ਚਉਪਦੇ (੭੯੮) (ii) ਪੜਤਾਲ (੮੦੦) (iii) ਅਸ਼ਟਪਦੀ (੮੩੩) (iv) ਵਾਰ (੮੪੯) |
| 16. | ਗੋਂਡ (੮੫੯) | (i) ਚਉਪਦੇ (੮੫੯) |
| 17. | ਰਾਮਕਲੀ (੮੮੦) | (i) ਚਉਪਦੇ (੮੮੦) (ii) ਪੰਚਪਦੇ (੮੮੦) |
| 18. | ਨਟ-ਨਾਰਾਇਨ | (i) ਪੜਤਾਲ (੯੭੭) |
| 19. | ਮਾਲੀ ਗਉੜਾ (੯੮੪) | (i) ਚਉਪਦੇ (੯੮੪) |
| 20. | ਮਾਰੂ (੯੯੫) | (i) ਚਉਪਦੇ (੯੯੫) (ii) ਪੰਚਪਦੇ (੯੯੮) (iii) ਸੋਲਹੇ (੧੦੬੯) |
| 21. | ਤੁਖਾਰੀ (੧੧੧੩) | (i) ਛੰਤ (੧੧੧੩) |
| 22. | ਕੇਦਾਰਾ (੧੧੦੮) | (i) ਚਉਪਦੇ (੧੧੦੮) |
| 23. | ਭੈਰਵ (੧੧੩੪) | (i) ਚਉਪਦੇ (੧੧੩੪) |
| 24. | ਬਸੰਤ (੧੧੭੭) | (i) ਚਉਪਦੇ (੧੧੭੭) (ii) ਅਸ਼ਟਪਦੀ (੧੧੯੧) |
| 25. | ਸਾਰੰਗ (੧੧੯੮) | (i) ਚਉਪਦੇ (੧੧੯੮) (ii) ਪੰਚਪਦੇ (੧੧੯੯) |

| | | |
|---|---|---|
| | | (iii) ਵਾਰ(੧੨੩੭)<br>(iv) ਦੁਪਦਾ(੧੨੦੦) (v) ਪੜਤਾਲ(੧੨੦੦) |
| 26. | ਮਲਹਾਰ(੧੨੬੨) | (i) ਚਉਪਦੇ(੧੨੬੨) (ii) ਪੜਤਾਲ(੧੨੬੫) |
| 27. | ਕਾਨੜਾ(੧੨੯੪) | (i) ਚਉਪਦੇ(੧੨੯੪) (ii) ਪੜਤਾਲ(੧੨੯੬)<br>(iii) ਦੁਪਦੇ(੧੨੯੭), (iv) ਅਸ਼ਟਪਦੀ(੧੩੦੮)<br>(v) ਵਾਰ(੧੩੧੨) |
| 28. | ਕਲਯਾਨ(੧੩੧੯ | (i) ਚਉਪਦੇ(੧੩੧੯) (ii) ਅਸ਼ਟਪਦੀ(੧੩੨੩) |
| 29. | ਪ੍ਰਭਾਤੀ(੧੩੩੫) | (i) ਚਉਪਦੇ(੧੩੩੬) |
| 30. | ਸੂਹੀ(੭੩੧) | (i) ਚਉਪਦੇ(੭੩੧) (ii) ਅਸ਼ਟਪਦੀ(੭੫੭)<br>(iii) ਛੰਤ(੭੭੪) |

| ਕ੍ਰਮ ਅੰਕ | ਰਾਗ ਪ੍ਰਕਾਰ | ਬਾਣੀ ਰੂਪ |
|---|---|---|
| 1. | ਗਉੜੀ ਗੁਆਰੇਰੀ(੧੬੩) | (i) ਚਉਪਦੇ(੧੬੩) |
| 2. | ਗਉੜੀ ਬੈਰਾਗਿਣ(੧੬੫) | (i) ਚਉਪਦੇ(੧੬੫) |
| 3. | ਗਉੜੀ ਪੂਰਬੀ(੧੬੯) | (i) ਚਉਪਦੇ(੧੬੯) |
| 4. | ਗਉੜੀ ਮਾਝ(੧੭੩) | (i) ਚਉਪਦੇ(੧੭੩) |
| 5. | ਆਸਾ ਕਾਫੀ(੩੬੯) | (i) ਚਉਪਦੇ(੩੬੯) |
| 6. | ਆਸਾਵਰੀ(੩੬੯) | (i) ਦੁਪਦੇ(੩੬੯) |
| 7. | ਨਟ(੯੭੫) | (i) ਅਸ਼ਟਪਦੀ(੯੮੦) |
| 8. | ਬਿਲਾਵਲ ਮੰਗਲ(੮੪੪) | (i) ਛੰਤ(੮੪੪) |
| 9. | ਕਲਿਆਣ ਭੋਪਾਲੀ(੧੩੨) | (i) ਦੁਪਦੇ(੧੩੨੧) |
| 10. | ਪ੍ਰਭਾਤੀ ਬਿਭਾਸ(੧੩੩੫) | (i) ਚਉਪਦੇ(੧੩੩੫) |

## ਗੁਰੂ ਅਰਜਨ ਦੇਵ ਜੀ (1563–1606)

ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਪੰਜਵੇਂ ਗੁਰੂ ਸੀ। ਇਹ ਗੁਰੂ ਰਾਮਦਾਸ ਜੀ ਦੇ ਸਭ ਤੋਂ ਛੋਟੇ ਪੁੱਤਰ ਸੀ। ਆਪ ਜੀ ਦਾ ਜਨਮ 15 ਅਪਰੈਲ, 1563 ਈ. ਨੂੰ ਗੋਇੰਦਵਾਲ ਵਿਖੇ ਹੋਇਆ ਆਪ ਜੀ ਦੀ ਮਾਤਾ ਦਾ ਨਾਂ ਬੀਬੀ ਭਾਨੀ ਸੀ।[47] ਉਹ ਆਪਣੇ ਨਾਨਾ ਗੁਰੂ ਅਮਰਦਾਸ ਜੀ ਦੇ ਲਾਡਲੇ ਸੀ। ਉਹ ਆਪਣੇ ਪਿਤਾ ਜੀ ਦੇ ਕੰਮਾਂ ਵਿਚ ਹੱਥ ਵਟਾਉਂਦੇ ਸੀ।

ਗੁਰੂ ਜੀ ਦੇ ਕਾਲ ਵਿਚ ਸ਼ਬਦ ਕੀਰਤਨ ਦੀ ਵਿਲੱਖਣ ਪ੍ਰਥਾ ਆਪਣੇ ਸਿਖਰ ਤੇ ਪਹੁੰਚ ਗਈ। ਗੁਰੂ ਜੀ ਨੇ ਇਸ ਕੀਰਤਨ ਪਰੰਪਰਾ ਨੂੰ ਪੱਕੀ ਪੈਰੀਂ ਖੜਾ ਕਰਕੇ, ਇਸ ਨੂੰ ਸਿੱਖ ਧਰਮ ਤੇ ਸਮਾਜ ਦਾ ਮੁੱਖ ਤੇ ਸਦੀਵੀ ਅੰਗ ਬਣਾ ਦਿੱਤਾ।[48]

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਾਤਮਕ ਸੰਪਾਦਨਾ ਕਰਕੇ ਅਧਿਆਤਮਕ ਅਤੇ ਸੰਗੀਤ ਜੁਗਤ ਨੂੰ ਆਪਣੀ ਵਿਲੱਖਣ ਦੇਣ ਦੁਆਰਾ ਭਰਪੂਰ ਕੀਤਾ।[49] ਗੁਰੂ ਜੀ ਨੇ ਆਪਣੀ ਤੇ ਆਪਣੇ ਤੋਂ ਪੂਰਬਲੇ ਗੁਰੂਆਂ ਦੀ ਬਾਣੀ ਅਤੇ ਕੁਝ ਭਗਤਾਂ ਦੀ ਬਾਣੀ ਦਾ ਚੰਗੀ ਤਰ੍ਹਾਂ ਅਧਿਐਨ ਕਰਕੇ ਉਨ੍ਹਾਂ ਨੂੰ ਰਾਗਾਂ ਅਨੁਸਾਰ ਸੰਪਾਦਿਤ ਕੀਤਾ ਅਤੇ ਕੀਰਤਨ ਨੂੰ ਐਸਾ ਮਹੱਤਵ ਦਿੱਤਾ ਜੋ ਇਕ ਅਮਰ ਕਿਰਤ ਬਣ ਕੇ ਰਹਿ ਗਈ। ਇਸ ਲਈ ਉਨ੍ਹਾਂ ਦੇ ਨਿਕਟਵਰਤੀ ਤੇ ਸਮਕਾਲੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਗੁਰਬਾਣੀ ਭੰਡਾਰੁ ਭਰਿ, ਕੀਰਤਨੁ ਕਥਾ ਰਹੈ ਰੰਗ ਰਤਾ
ਧੁਨਿ ਅਨਹਦਿ ਨਿਝਰ ਝਰੈ, ਪੂਰਨਿ ਪ੍ਰੇਮਿ ਅਮਿਉ ਰਸ ਮਾਤ॥[50]

ਭਾਵ ਕਿ ਗੁਰੂ ਅਰਜਨ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਗੁਰਬਾਣੀ ਦਾ ਭੰਡਾਰ ਭਰ ਦਿੱਤਾ ਅਤੇ ਅੱਠੇ ਪਹਿਰ ਕਥਾ ਕੀਰਤਨ ਦੇ ਰੰਗ ਵਿਚਰਦੇ ਰਹਿੰਦੇ ਹਨ।

ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਕੰਮ ਮੁਕੰਮਲ ਕਰਵਾ ਕੇ ਉਸ ਨੂੰ ਕੀਰਤਨ ਦਾ ਕੇਂਦਰ ਬਣਾਇਆ ਬਲਕਿ ਸਿੱਖ ਧਰਮ ਦੇ ਪ੍ਰਚਾਰ ਅਤੇ ਪਾਸਾਰ ਦਾ ਵੀ ਕੇਂਦਰੀ ਧੁਰਾ ਬਣਾਇਆ। ਆਪਣੇ ਲਈ, ਆਪਣੀ ਸੰਗਤ ਲਈ, ਸਮੂਹ ਮਨੁੱਖ ਜਾਤੀ ਲਈ ਅਜਿਹਾ ਪਾਵਨ ਰੁਝੇਵਾਂ ਧਾਰਨ ਤੇ ਅਜਿਹੇ ਕਲਿਆਣਕਾਰੀ ਸਾਧਨ ਨੂੰ ਪ੍ਰਚਾਰਨ ਲਈ ਨਿੱਤ ਕੀਰਤਨ ਦੀਆਂ ਚਾਰ ਚੌਕੀਆਂ ਦੀ ਮਰਿਆਦਾ ਕਾਇਮ ਕੀਤੀ।[51] ਇਨ੍ਹਾਂ ਦੇ ਸਮੇਂ ਭਾਈ ਸੱਤਾ ਅਤੇ ਬਲਵੰਡ ਅਤੇ ਇਨ੍ਹਾਂ ਬਿਨਾਂ ਕੇਦਾਰ, ਝਾਝੂ ਅਤੇ ਮੁਕੰਦ ਵਰਗੇ ਪ੍ਰਸਿੱਧ ਰਾਗੀ ਰਬਾਬੀ ਵੀ ਕੀਰਤਨ ਕਰਿਆ ਕਰਦੇ ਸੀ।[52]

ਕਿਸੇ ਕਾਰਨ ਭਾਈ ਸੱਤਾ ਅਤੇ ਬਲਵੰਡ ਦੇ ਹਉਮੈ ਵਿਚ ਆ ਕੇ ਕੀਰਤਨ ਦੀ ਸੇਵਾ ਛੱਡਣ ਤੇ ਗੁਰੂ ਜੀ ਨੇ ਸਾਰੀ ਸੰਗਤ ਨੂੰ ਕੀਰਤਨ ਦਾ ਆਦੇਸ਼ ਦੇ ਕੇ ਇਸ ਦਾਤ ਨਾਲ ਸੰਗਤਾਂ ਨੂੰ ਨਿਵਾਜਿਆ। ਪੰਚਮ ਪਾਤਸ਼ਾਹ ਦਾ ਫੁਰਮਾਨ ਹੈ :

ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ
ਰਾਗ ਰਤਨ ਰਸਨਾ ਆਲਾਪ॥
ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ॥[53]

ਇਸ ਪ੍ਰਕਾਰ ਕੀਰਤਨ ਦੀ ਪ੍ਰਥਾ ਰਬਾਬੀਆਂ ਤੱਕ ਸੀਮਤ ਨਾ ਰਹਿ ਕੇ

ਜਨ-ਸਾਧਾਰਨ ਵਿਚ ਵਿਚਰਨ ਲੱਗੀ। ਇਸ ਪ੍ਰਕਾਰ ਪਹਿਲੀ ਵਾਰ ਗੁਰੂ ਜੀ ਦੇ ਕਾਲ ਵਿਚ ਕੀਰਤਨਕਾਰਾਂ ਦਾ ਇਕ ਹੋਰ ਵਰਗ 'ਰਾਗੀ' ਦੇ ਰੂਪ ਵਿਚ ਹੋਂਦ ਵਿਚ ਆਇਆ।

ਗੁਰੂ ਜੀ ਦੇ ਕਾਲ ਵਿਚ ਕੀਰਤਨ ਦੀ ਰੀਤ ਪੂਰਨ ਰੂਪ ਨਾਲ ਵਿਕਸਤ ਹੋ ਚੁੱਕੀ ਸੀ ਜਿੱਥੇ ਗੁਰੂ ਜੀ ਰਾਗ ਵਿੱਦਿਆ ਦੇ ਪੂਰਨ ਗਿਆਤਾ ਸੀ ਉਥੇ ਆਪ ਜੀ ਨੇ ਕੀਰਤਨ ਵਿਚ ਸ਼ਾਸਤਰੀ ਸੰਗੀਤ ਦੇ ਨਾਲ ਲੋਕ ਸੰਗੀਤ ਦੀਆਂ ਧੁਨਾਂ ਉਤੇ ਕੀਰਤਨ ਕਰਨ ਨੂੰ ਪ੍ਰੋਤਸਾਹਿਤ ਕੀਤਾ। ਆਪ ਦੀਆਂ ਰਚਨਾਵਾਂ ਵਿਚ ਸਲੋਕ, ਛੰਤ, ਪਉੜੀ, ਦੋਪਦੇ, ਚਉਪਦੇ, ਅਸਟਪਦੀ, ਅੰਜੁਲੀਆਂ ਆਦਿ ਕਿੰਨੇ ਹੀ ਕਾਵਿ ਅਤੇ ਗਾਇਨ ਦੇ ਰੂਪ ਵਿਚ ਪ੍ਰਾਪਤ ਹੁੰਦੇ ਹਨ। ਆਪ ਜੀ ਦੀਆਂ 36 ਪੜਤਾਲਾਂ ਵੱਖ-ਵੱਖ ਰਾਗਾਂ ਅਧੀਨ ਦਰਜ ਮਿਲਦੀਆਂ ਹਨ ਜੋ ਕਿ ਨਿਮਨਲਿਖਤ ਤਾਲਿਕਾ ਤੋਂ ਸਪੱਸ਼ਟ ਹੈ :

| ਕ੍ਰਮ ਅੰਕ | ਮੁੱਖ ਰਾਗ | ਬਾਣੀ ਰੂਪ |
|---|---|---|
| 1. | ਸਿਰੀ (੪੨) | (i) ਚਉਪਦੇ (੪੨) (ii) ਅਸ਼ਟਪਦੀ (੭੦) (iii) ਪ੍ਹਰੇ (੭੭) (iv) ਛੰਤ (੭੯) (v) ਡਖਣਾ (੮੦) |
| 2. | ਮਾਝ (੯੬) | (i) ਚਉਪਦੇ (੯੬) (ii) ਅਸ਼ਟਪਦੀ (੧੩੧) (iii) ਬਾਰਾਮਾਹ (੧੩੩) (iv) ਦਿਨ ਰੈਣਿ (੧੩੬) |
| 3. | ਗਉੜੀ (੧੮੬) | (i) ਚਉਪਦੇ (੧੮੬) (ii) ਅਸ਼ਟਪਦੀ (੨੩੬) (iii) ਛੰਤ (੨੪੨) (iv) ਬਾਵਨ ਅੱਖਰੀ (੨੫੦) |
| 4. | ਆਸਾ (੩੭੦) | (i) ਚਉਪਦੇ (੩੭੦) (ii) ਦੁਪਦੇ (੩੭੮) (iii) ਪੰਚਪਦੇ (੩੭੪) (iv) ਤਿਪਦੇ (੩੭੭) (v) ਪੜਤਾਲ (੪੦੮) (vi) ਅਸ਼ਟਪਦੀ (੪੩੦) (vii) ਛੰਤ (੪੫੨) |
| 5. | ਗੂਜਰੀ (੪੮੫) | (i) ਚਉਪਦੇ (੪੮੫) (ii) ਪੰਚਪਦਾ (੪੮੭) (iii) ਤਿਪਦਾ (੪੮੭) (iv) ਦੁਪਦੇ (੪੮੮) (v) ਵਾਰ (੫੧੭) (vi) ਦੁਪਦੇ (੪੮੮) |
| 6. | ਦੇਵਗੰਧਾਰੀ (੫੨੮) | (i) ਦੁਪਦੇ (੫੨੮) |
| 7. | ਬਿਹਾਗੜਾ (੫੩੭). | (i) ਚਉਪਦੇ (੫੩੭) (ii) ਛੰਤ (੫੪੧) |

| | | |
|---|---|---|
| 8. | ਵਡਹੰਸ(੫੬੨) | (i) ਚਉਪਦੇ(੫੬੨) (ii) ਤਿਪਦਾ(੫੬੩) (iii) ਪੰਚਪਦਾ(੫੬੪) (iv) ਛੰਤ(੫੭੬) |
| 9. | ਸੋਰਠਿ(੬੦੮) | (i) ਚਉਪਦੇ(੬੧੧) (ii) ਪੰਚਪਦਾ(੬੧੬) (iii) ਦੁਪਦੇ(੬੧੭) (iv) ਅਸ਼ਟਪਦੀ(੬੩੯) |
| 10. | ਧਨਾਸਰੀ(੬੭੦) | (i) ਚਉਪਦੇ(੬੭੦) (ii) ਤਿਪਦੇ(੬੭੪) (iii) ਦੁਪਦੇ(੬੭੪) (iv) ਪੜਤਾਲ(੬੮੩) (v) ਅਸ਼ਟਪਦੀ(੬੮੬) (vi) ਛੰਤ(੬੯੧) |
| 11. | ਜੈਤਸਰੀ(੭੦੧) | (i) ਦੁਪਦੇ(੭੦੧) (ii) ਚਉਪਦੇ(੭੦੦) (iii) ਛੰਤ(੭੦੩) (vi) ਵਾਰ(੭੦੫) |
| 12. | ਟੋਡੀ(੭੧੨) | (i) ਚਉਪਦੇ(੭੧੨) (ii) ਦੁਪਦੇ(੭੧੩) |
| 13. | ਬੈਰਾੜੀ(੭੨੦) | (i) ਦੁਪਦਾ(੭੨੦) |
| 14. | ਤਿਲੰਗ(੭੨੪) | (i) ਚਉਪਦੇ(੭੨੪) (ii) ਦੁਪਦੇ(੭੨੪) (iii) ਤਿਪਦੇ(੭੨੪) |
| 15. | ਸੂਹੀ(੭੩੬) | (i) ਪੜਤਾਲ(੭੪੬) (ii) ਅਸ਼ਟਪਦੀ(੭੫੯) (iii) ਛੰਤ(੭੭੯) |
| 16. | ਬਿਲਾਵਲ(੮੦੧) | (i) ਚਉਪਦੇ(੮੦੧) (ii) ਦੁਪਦੇ(੮੧੭) (iii) ਪੜਤਾਲ(੮੩੦), (iv) ਛੰਤ(੮੪੫) |
| 17. | ਗੋਂਡ(੮੬੨) | (i) ਚਉਪਦੇ(੮੬੨) |
| 18. | ਰਾਮਕਲੀ(੮੮੨) | (i) ਦੁਪਦੇ(੯੦੧) (ii) ਪੜਤਾਲ(੯੦੧) (iii) ਅਸ਼ਟਪਦੀ(੯੧੨) (iv) ਛੰਤ(੯੨੪) (v) ਰਾਮਕਲੀ ਕੀ ਵਾਰ(੯੪੭) |
| 19. | ਨਟ ਨਾਰਾਇਣ(੯੭੮) | (i) ਦੁਪਦੇ(੯੭੮) (ii) ਪੜਤਾਲ(੯੮੦) |
| 20. | ਮਾਲੀ ਗਉੜਾ(੯੮੯) | (i) ਦੁਪਦੇ(੯੮੭) (ii) ਚਉਪਦੇ(੯੮੬) |
| 21. | ਮਾਰੂ(੯੮੯) | (i) ਦੁਪਦੇ(੧੦੦੬) (ii) ਅੰਜੁਲੀ(੧੦੦੭) (iii) ਅਸ਼ਟਪਦੀ(੧੦੧੮) (iv) ਸੋਲਹੇ(੧੦੭੨) (v) ਮਾਰੂ ਕੀ ਵਾਰ |
| 22. | ਤੁਖਾਰੀ(੧੧੧੭) | (i) ਛੰਤ(੧੧੧੭) |
| 23. | ਕੇਦਾਰਾ(੧੧੧੮) | (i) ਦੁਪਦੇ(੧੧੨੧) (ii) ਛੰਤ(੧੧੨੨) |
| 24. | ਭੈਰਵ(੧੧੩੬) | (i) ਚਉਪਦੇ(੧੧੩੮) (ii) ਤਿਪਦੇ(੧੧੩੬) (iii) ਦੁਪਦੇ(੧੧੩੮) |

| | | |
|---|---|---|
| | | (iv) ਪੜਤਾਲ(੧੧੫੩) (v) ਅਸ਼ਟਪਦੀ(੧੧੫੫) |
| 25. | ਬਸੰਤ(੧੧੮੦) | (i) ਚਉਪਦੇ(੧੧੮੦) (ii) ਅਸ਼ਟਪਦੀ(੧੧੯੨) |
| | | (iii) ਵਾਰ(੧੧੯੩) |
| 26. | ਸਾਰੰਗ(੧੨੦੨) | (i) ਚਉਪਦੇ(੧੨੨੯) (ii) ਦੁਪਦੇ(੧੨੦੯) |
| | | (iii) ਪੜਤਾਲ(੧੨੨੯) |
| | | (iv) ਅਸ਼ਟਪਦੀ(੧੨੩੫) (i) ਛੰਤ(੧੨੩੬) |
| 27. | ਮਲ੍ਹਾਰ(੧੨੬੬) | (i) ਚਉਪਦੇ(੧੨੬੬) (ii) ਦੁਪਦੇ(੧੨੬੭) |
| | | (iii) ਪੜਤਾਲ(੧੨੭੧) |
| | | (iv) ਛੰਤ(੧੨੭੮) |
| 28. | ਕਾਨੜਾ(੧੨੯੮) | (i) ਚਉਪਦੇ(੧੨੯੮) (ii) ਦੁਪਦੇ(੧੩੦੦) |
| | | (iii) ਛੰਤ(੧੩੧੨) |
| 29. | ਕਲਿਯਾਣ(੧੩੨੧) | (i) ਦੋਪਦੇ(੧੩੨੧) |
| 30. | ਪ੍ਰਭਾਤੀ(੧੩੩੯) | (i) ਚਉਪਦੇ(੧੩੩੯) |

| ਕ੍ਰਮ ਅੰਕ | ਰਾਗ ਪ੍ਰਕਾਰ | ਬਾਣੀ ਰੂਪ |
|---|---|---|
| 1. | ਗਉੜੀ ਗੁਆਰੇਰੀ(੧੭੫) | (i) ਚਉਪਦੇ(੧੭੫) |
| 2. | ਗਉੜੀ ਬੈਰਾਗਣਿ(੨੦੩) | (i) ਪੰਚਪਦਾ(੨੦੩) (ii) ਛੰਤ(੨੦੩) |
| 3. | ਗਉੜੀ ਚੇਤੀ(੨੦੨) | (i) ਦੁਪਦੇ(੨੦੨) (ii) ਚਉਪਦੇ(੨੧੦) |
| 4. | ਗਉੜੀ ਪੂਰਬੀ(੨੦੪) | (i) ਚਉਪਦੇ(੨੦੪) |
| 5. | ਗਉੜੀ ਮਾਝ(੨੧੭) | (i) ਪੰਚਪਦੇ(੨੧੭) (ii) ਅਸ਼ਟਪਦੀ(੨੪੦) |
| 6. | ਗਉੜੀ ਮਾਲਵਾ(੨੧੪) | (i) ਚਉਪਦੇ(੨੧੪) |
| 7. | ਗਉੜੀ ਮਾਲਾ(੨੧੫) | (i) ਚਉਪਦੇ(੨੧੫) |
| 8. | ਆਸਾ ਕਾਫੀ(੩੯੬) | (i) ਚਉਪਦੇ(੩੯੬) |
| 9. | ਆਸਾਵਰੀ(੪੦੯) | (i) ਦੁਪਦੇ(੪੦੯) (ii) ਤਿਪਦੇ(੪੧੦) |
| | | (iii) ਅਸ਼ਟਪਦੀ(੪੩੧) |
| 10. | ਆਸਾਵਰੀ ਸੁਧੰਗ(੩੬੯) | (i) ਦੁਪਦੇ(੩੬੯) |
| 11. | ਨਟ(੯੮੦) | (i) ਦੁਪਦੇ(੯੭੮) (ii) ਤਿਪਦੇ(੯੭੯) |
| | | (iii) ਪੜਤਾਲ(੯੮੦) |

| | | |
|---|---|---|
| 12. | ਬਸੰਤ ਹਿੰਡੋਲ (੧੧੮੫) | (i) ਚਉਪਦੇ (੧੧੮੫) |
| 13. | ਪ੍ਰਭਾਤੀ ਬਿਭਾਸ (੧੩੩੭) | (i) ਚਉਪਦੇ (੧੩੩੮) (ii) ਪੜਤਾਲ (੧੩੪੧) |
| 14. | ਬਿਭਾਸ ਪ੍ਰਭਾਤੀ (੧੩੪੭) | (i) ਅਸ਼ਟਪਦੀ (੧੩੪੭) |

## ਗੁਰੂ ਹਰਗੋਬਿੰਦ ਸਾਹਿਬ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1595-1644)

ਗੁਰੂ ਹਰਗੋਬਿੰਦ ਜੀ ਆਪਣੇ ਪਿਤਾ ਗੁਰੂ ਅਰਜਨ ਦੇਵ ਜੀ ਦੇ ਸੁਪੱਤਰ ਸੀ। ਇਨ੍ਹਾਂ ਦਾ ਜਨਮ 14 ਜੂਨ 1595 ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਤੋਂ ਵਡਾਲੀ ਪਿੰਡ ਵਿਚ ਹੋਇਆ।[54]

ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖਾਂ ਦੇ ਛੇਵੇਂ ਗੁਰੂ ਬਣੇ। ਇਨ੍ਹਾਂ ਦੇ ਸਮੇਂ ਕੀਰਤਨ ਮਰਿਯਾਦਾ ਜਿਵੇਂ ਦੀ ਤਿਵੇਂ ਹੀ ਕਾਇਮ ਰਹੀ। ਉਸ ਸਮੇਂ ਦੇ ਹਾਲਾਤ ਦੇਖਦੇ ਹੋਏ ਗੁਰੂ ਜੀ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ। ਮੀਰੀ ਰਾਜਨੀਤਕਤਾ ਦਾ ਚਿੰਨ੍ਹ ਸੀ ਤੇ ਪੀਰੀ ਅਧਿਆਤਮਕਤਾ ਦਾ। ਉਨ੍ਹਾਂ ਵਿਚ ਸੂਰਵੀਰਤਾ ਦਾ ਰੰਗ ਭਰਨ ਲਈ 'ਢਾਢੀ ਕੀਰਤਨ' ਦੀ ਪ੍ਰਥਾ ਚਾਲੂ ਕੀਤੀ। ਆਪ ਜੀ ਨੇ 22 ਵਾਰਾਂ ਵਿਚੋਂ 9 ਵਾਰਾਂ ਉਤੇ ਧੁਨੀਆਂ ਦੇ ਸਿਰਲੇਖ ਅਨੁਸਾਰ ਵਾਰਾਂ ਦਾ ਗਾਇਨ ਢਾਡੀਆਂ ਤੋਂ ਕਰਾਇਆ ਜੋ ਹੁਣ ਤੱਕ ਟਕਸਾਲੀਏ ਰਾਗੀ ਰਬਾਬੀ ਗਾਉਂਦੇ ਹਨ।[55]

ਇਸ ਪ੍ਰਕਾਰ ਕੀਰਤਨਕਾਰਾਂ ਦੀ ਲੜੀ ਵਿਚ ਇਕ ਹੋਰ ਵਰਗ ਸ਼ਾਮਲ ਹੋਇਆ। ਇਸ ਪ੍ਰਕਾਰ ਹਰਿਗੋਬਿੰਦ ਜੀ ਦੇ ਸਮੇਂ ਕੀਰਤਨ ਰਾਗੀ, ਰਬਾਬੀ ਅਤੇ ਢਾਡੀਆਂ ਵੱਲੋਂ ਹੋਣ ਲੱਗ ਪਿਆ। ਇਹ ਢਾਢੀ ਢੱਡ ਸਾਰੰਗੀ ਨਾਲ ਗਾਇਨ ਕਰਦੇ ਸੀ। ਰਬਾਬੀਆਂ ਵਿਚੋਂ ਭਾਈ ਬਾਬਕ[56] ਉਨ੍ਹਾਂ ਦੇ ਪੁੱਤਰ ਭਾਈ ਚਤਰਾ ਜੀ ਸਨ ਤੇ ਢਾਡੀਆਂ ਵਿਚ ਅਬਦੁੱਲਾ ਅਤੇ ਨੱਥਾ[57] ਨਾਮਵਰ ਢਾਡੀ ਹੋਏ।

ਇਸ ਤੋਂ ਇਲਾਵਾ ਆਪ ਨੇ ਰਾਗਾਤਮਕ ਸ਼ਬਦ ਕੀਰਤਨ ਪਰੰਪਰਾ ਤੋਂ ਇਲਾਵਾ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੀ ਸੁਚੱਜੀ ਅਗਵਾਈ ਹੇਠ ਦਰਬਾਰ ਸਾਹਿਬ ਦੀ ਪਰਿਕ੍ਰਮਾ ਕਰਦੇ ਹੋਏ ਚੌਕੀ ਸਾਹਿਬ ਦੀ ਪਰੰਪਰਾ ਚਲਾਈ। ਚੌਕੀ ਸਾਂਹਿਬ ਦੀ ਇਹ ਕੀਰਤਨ ਪਰੰਪਰਾ ਜਿਸ ਨੂੰ ਵਾਰੀਆਂ ਦਾ ਕੀਰਤਨ ਵੀ ਕਿਹਾ ਗਿਆ। ਸੰਗੀਤ ਦੇ ਖੇਤਰ ਵਿਚ ਆਪਣਾ ਇਕ ਵਿਸ਼ਿਸ਼ਟ ਸਥਾਨ ਰੱਖਦੀ ਹੈ ਕਿਉਂ ਜੋ ਇਹ ਗੁਰਮਤਿ ਸੰਗੀਤ ਵਿਚ ਲੋਕ ਅੰਗ ਤੋਂ ਗਾਈਆਂ ਜਾਣ ਵਾਲੀਆਂ ਸਰਲ ਧਾਰਨਾਵਾਂ ਹਨ। ਗੁਰੂ ਆਦੇਸ਼ ਅਨੁਸਾਰ ਗੁਰੂ ਸਾਹਿਬ ਤੋਂ ਪਿੱਛੋਂ ਬਾਬਾ ਬੁੱਢਾ ਜੀ ਨੇ ਸਿੱਖ ਸੰਗਤਾਂ ਨੂੰ ਕੀਰਤਨ ਦੁਆਰਾ ਗੁਰਸ਼ਬਦ ਨਾਲ ਜੁੜਨ ਦੀ ਪ੍ਰੇਰਨਾ ਅਤੇ ਉਤਸ਼ਾਹ ਦਿੱਤਾ ਅਤੇ ਸਮੂਹ ਸੰਗਤਾਂ ਨੇ ਮਿਲ ਕੇ ਸਾਧਾਰਨ ਧੁਨਾਂ ਉਤੇ ਕੀਰਤਨ ਦਾ

ਪ੍ਰਵਾਹ ਚਲਾਇਆ।[58] ਇਸ ਸ਼ਬਦ ਚੌਕੀ ਦੇ ਸਮੇਂ, ਵਿਧੀ ਅਤੇ ਸਥਾਨ ਬਾਰੇ 'ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਵਰਨਣ ਆਇਆ ਹੈ।[59] ਉਪਰੋਕਤ ਅਨੁਸਾਰ ਵੱਖ-ਵੱਖ ਵਾਰੀਆਂ ਦੀ ਕੀਰਤਨ ਚੌਕੀ ਪਰੰਪਰਾ ਸ੍ਰੀ ਹਰਿਮੰਦਰ ਸਾਹਿਬ ਵਿਚ ਅੱਜ ਵੀ ਵਿਦਮਾਨ ਹੈ। ਇਸ ਪਰੰਪਰਾ ਦੇ ਸ਼ਰਧਾਲੂਆਂ ਵੱਲੋਂ ਇਨ੍ਹਾਂ ਵਾਰੀਆਂ ਦੇ ਸ਼ਬਦਾਂ ਦੇ ਗੁਟਕੇ ਤਿਆਰ ਕੀਤੇ ਗਏ ਜਿਸ ਤੋਂ ਇਸ ਕੀਰਤਨ ਵਿਚ ਭਾਗ ਲੈਣ ਵਾਲੇ ਸ਼ਰਧਾਲੂ ਸਿੱਖ ਸੰਗਤ ਜ਼ੁਬਾਨੀ ਸ਼ਬਦ ਯਾਦ ਕਰ ਲੈਂਦੇ ਹਨ।

ਇਨ੍ਹਾਂ ਗੁਟਕਿਆਂ ਵਿਚ 19 ਵਾਰੀਆਂ ਦੇ ਕੀਰਤਨ ਦੇ ਸ਼ਬਦਾਂ ਦਾ ਉਲੇਖ ਹੈ। ਇਨ੍ਹਾਂ ਸ਼ਬਦਾਂ ਦੀ ਗਿਣਤੀ 63 ਹੈ। ਇਸ ਤਰ੍ਹਾਂ ਬਸੰਤ ਦੀ ਰੁੱਤ ਵਿਚ ਵਾਰੀਆਂ ਦੇ ਕੀਰਤਨ ਦੀ ਵਿਸ਼ੇਸ਼ ਪਰੰਪਰਾ ਹੈ ਜਿਸ ਅਧੀਨ ਬਸੰਤ ਰਾਗ ਦੀਆਂ ਛੇ ਵਾਰੀਆਂ ਦੀ ਚੌਕੀ ਦੀ ਪਰੰਪਰਾ ਹੈ ਜਿਸ ਵਿਚ 49 ਸ਼ਬਦ ਹੈ।

ਆਪਣੇ ਜੀਵਨ ਦੇ ਆਖਰੀ ਕਾਲ ਵਿਚ ਸ੍ਰੀ ਗੁਰੂ ਸਾਹਿਬਾਨ ਨੇ ਸ਼ਬਦ-ਕੀਰਤਨ ਪ੍ਰਥਾ ਵਿਚ ਢਾਡੀ ਪ੍ਰਥਾ ਨੂੰ ਸ਼ਾਮਿਲ ਕਰਕੇ ਸ਼ਬਦ ਕੀਰਤਨ ਦੀ ਰੀਤ ਨੂੰ ਉਸੇ ਤਰ੍ਹਾਂ ਕਾਇਮ ਰੱਖਿਆ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਦਾ ਕੇਂਦਰ ਅੰਮ੍ਰਿਤਸਰ ਤੋਂ ਆ ਕੇ ਕੀਰਤਪੁਰ ਸਾਹਿਬ ਨੂੰ ਬਣਾਇਆ ਪਰ ਕੀਰਤਨ ਦੀ ਮਰਿਯਾਦਾ ਉਥੇ ਜੰਗਾਂ ਦੇ ਸਮੇਂ ਦੌਰਾਨ ਵੀ ਆਸਾ ਦੀ ਵਾਰ ਦੇ ਕੀਰਤਨ ਦਾ ਨਿਯਮ ਜਾਰੀ ਰਿਹਾ।

## ਸ੍ਰੀ ਗੁਰੂ ਹਰਿ ਰਾਏ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1630-1661)

ਗੁਰੂ ਹਰਿ ਰਾਏ ਜੀ ਸਿੱਖਾਂ ਦੇ ਸੱਤਵੇਂ ਗੁਰੂ ਸੀ। ਇਨ੍ਹਾਂ ਦਾ ਜਨਮ 26 ਫਰਵਰੀ ਸੰਨ 1630 ਨੂੰ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੇ ਉਦਰ ਤੋਂ ਕੀਰਤਪੁਰ ਹੋਇਆ।[60]

ਗੁਰੂ ਹਰਿ ਰਾਏ ਜੀ ਸਿੱਖਾਂ ਦੇ ਸੱਤਵੇਂ ਗੁਰੂ ਸੀ। ਇਨ੍ਹਾਂ ਦਾ ਨਿਵਾਸ ਸਥਾਨ ਕਰਤਾਰਪੁਰ ਸੀ। ਇੱਥੇ ਆਪ ਨੇ ਕੀਰਤਨ ਦੀ ਮਰਿਯਾਦਾ ਨੂੰ ਜਿਉਂ ਦਾ ਤਿਉਂ ਹੀ ਕਾਇਮ ਰੱਖਿਆ ਸੀ।[61] ਆਪ ਨਿੱਤ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਅਤੇ ਚੌਕੀਆਂ ਦੀ ਪ੍ਰਥਾ ਨੂੰ ਵੀ ਜਾਰੀ ਰੱਖਿਆ।[62] ਇਸ ਤੋਂ ਇਲਾਵਾ ਗੁਰੂ ਜੀ ਜਿੱਥੇ ਵੀ ਜਾਂਦੇ ਉਥੇ ਹੀ ਕੀਰਤਨ ਦੇ ਦੀਵਾਨ ਲੱਗ ਜਾਂਦੇ। ਉਦਾਹਰਨ ਵਜੋਂ ਜਦੋਂ ਹਰਿ ਰਾਏ ਗੋਇੰਦਵਾਲ ਸਾਹਿਬ[63] ਤੇ ਖਡੂਰ ਸਾਹਿਬ[64] ਗਏ।

ਇਥੇ ਹੀ ਬਸ ਨਹੀਂ ਮਗੋਂ ਗੁਰੂ ਸਾਹਿਬ ਦੇ ਵੇਲੇ ਮੇਲਿਆਂ ਅਤੇ ਤਿਉਹਾਰਾਂ ਵੇਲੇ ਵੀ ਅੱਠੇ ਪਹਿਰ ਕੀਰਤਨ ਹੁੰਦਾ ਸੀ।[65] ਇਨ੍ਹਾਂ ਕੀਰਤਨ ਦੀਵਾਨਾਂ ਵਿਚ ਗੁਰਬਾਣੀ ਦੀ ਮਹੱਤਤਾ ਬਾਰੇ ਵੀ ਦੱਸਿਆ ਜਾਂਦਾ ਸੀ।[66]

ਇਸ ਪ੍ਰਕਾਰ ਗੁਰੂ ਸਾਹਿਬ ਨੇ ਆਪਣੇ ਤੋਂ ਪਹਿਲਾਂ ਦੇ ਗੁਰੂਆਂ ਦੁਆਰਾ ਚਲਾਈ ਗਈ ਸ਼ਬਦ ਕੀਰਤਨ ਪਰੰਪਰਾ ਦੀ ਸ਼ੁਭ ਰੀਤਿ ਨੂੰ ਜਾਰੀ ਰੱਖਿਆ।

## ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1656-1664)

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਸਿੱਖਾਂ ਦੇ ਅੱਠਵੇਂ ਗੁਰੂ ਸੀ। ਇਨ੍ਹਾਂ ਦਾ ਜਨਮ ਸੋਮਵਾਰ 8 ਸਾਵਣ, ਸੰਮਤ 1713 (7 ਜੁਲਾਈ ਸੰਨ 1656) ਨੂੰ ਕੀਰਤਪੁਰ ਵਿਚ ਸ੍ਰੀ ਗੁਰੂ ਹਰਿ ਰਾਇ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਤੋਂ ਹੋਇਆ।[67] ਇਨ੍ਹਾਂ ਦੇ ਕਾਲ ਵਿਚ ਸ਼ਬਦ ਕੀਰਤਨ ਦੀ ਪ੍ਰੰਪਰਾ ਉਵੇਂ ਹੀ ਕਾਇਮ ਸੀ।

ਉਮਰ ਵਿਚ ਸਭ ਤੋਂ ਛੋਟੇ ਗੁਰੂ ਹੋਣ ਦੇ ਬਾਵਜੂਦ ਵੀ ਆਪ ਜੀ ਨੇ ਪੂਰਵ ਗੁਰੂਆਂ ਦੀ ਤਰ੍ਹਾਂ ਕੀਰਤਨ ਦੀ ਰਵਾਇਤ ਸਵੇਰ ਸ਼ਾਮ ਉਸੀ ਪ੍ਰਕਾਰ ਸ਼ਰਧਾ ਨਾਲ ਜਾਰੀ ਰੱਖੀ।[68] ਇਤਿਹਾਸਕ ਹਵਾਲਿਆਂ ਤੋਂ ਪਤਾ ਚਲਦਾ ਹੈ ਕਿ ਸ਼ਬਦ ਕੀਰਤਨ ਪਰੰਪਰਾ ਵਿਚ ਕਈ ਤਰ੍ਹਾਂ ਦੇ ਹੋਰ ਤੰਤੀ ਸਾਜ਼ ਸ਼ਾਮਲ ਹੋ ਚੁੱਕੇ ਸੀ।[69] ਕੀਰਤਨ ਦੇ ਮਹੱਤਵ ਨੂੰ ਸਪੱਸ਼ਟ ਆਦੇਸ਼ ਦਿੰਦੇ ਹੋਏ ਕਿਹਾ ਕਿ ਮਿਰਤੂ ਤੋਂ ਬਾਅਦ ਮੇਰੇ ਸਿੱਖ ਵਿਰਲਾਪ ਨਾ ਕਰਨ ਸਗੋਂ ਕੀਰਤਨ ਨਾਲ ਜੁੜੇ ਰਹਿਣ। 7 ਵਰੇ, 8 ਮਹੀਨੇ, 26 ਦਿਨ ਦੀ ਆਯੂ ਵਿਚ ਹੀ ਆਪ ਸਵਰਗ ਸਿਧਾਰ ਗਏ।[70]

## ਗੁਰੂ ਤੇਗ ਬਹਾਦਰ ਜੀ ਦੁਆਰਾ ਸ਼ਬਦ ਕੀਰਤਨ ਪਰੰਪਰਾ ਦਾ ਵਿਕਾਸ (1621-1675)

ਸਿੱਖਾਂ ਦੇ ਨੌਵੇਂ ਗੁਰੂ ਤੇਗ਼ ਬਹਾਦਰ ਜੀ ਹੋਏ ਜੋ ਹਰਿਗੋਬਿੰਦ ਜੀ ਦੇ ਸਭ ਤੋਂ ਛੋਟੇ ਪੁੱਤਰ ਸੀ। ਇਨ੍ਹਾਂ ਦਾ ਜਨਮ ਇਕ ਅਪ੍ਰੈਲ 1621 ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਤੋਂ ਅੰਮ੍ਰਿਤਸਰ ਵਿਖੇ ਹੋਇਆ।[71] 44 ਸਾਲ ਦੀ ਉਮਰ ਵਿਚ ਆਪ 1664 ਈ. ਨੂੰ ਗੁਰਗੁੱਦੀ ਤੇ ਬਿਰਾਜਮਾਨ ਹੋਏ।

ਆਪ ਨੇ ਸ਼ਬਦ ਕੀਰਤਨ ਦੀ ਪਾਵਨ ਪ੍ਰਥਾ ਨੂੰ ਕਾਇਮ ਰੱਖਦੇ ਹੋਏ ਆਪਣਾ ਅਗਲਾ ਕੇਂਦਰ ਆਨੰਦਪੁਰ ਸਾਹਿਬ ਬਣਾਇਆ।[72] ਇਥੇ ਰਹਿ ਕੇ ਆਪ ਨੇ ਗੁਰਬਾਣੀ ਦਾ ਸੰਦੇਸ਼ ਆਸਾਮ[73], ਬੰਗਾਲ[74] ਤੱਕ ਪਹੁੰਚਾਇਆ। ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਬਾਣੀ ਦਾ ਸੰਕਲਨ ਆਪ ਜੀ ਦੇ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਪਾਸੋਂ ਦਮਦਮਾ ਸਾਹਿਬ ਵਿਖੇ ਕਰਵਾਇਆ।[75]

ਆਪ ਜੀ ਦੀ ਬਾਣੀ ਜ਼ਿਆਦਾਤਰ ਬੈਰਾਗਮਈ ਹੈ। ਕੀਰਤਨ ਨਾਲ ਜੁੜਨ ਵਾਸਤੇ ਜਾਂ ਉਸ ਦਾ ਹਰਿ ਜਸ ਗਾਇਨ ਲਈ ਕਈ ਪ੍ਰਕਾਰ ਦੇ ਦਿਲ ਟੁੰਬਵੇਂ ਹਲੂਣੇ ਦਿੱਤੇ ਹਨ ਜੋ ਕਿ ਸ਼ਬਦ ਕੀਰਤਨ ਦੀ ਦ੍ਰਿਸ਼ਟੀ ਤੋਂ ਉਪਯੁਕਤ, ਮਨ ਮਸਤਕਿ ਤੇ

ਸਿੱਧਾ ਪ੍ਰਭਾਵ ਪਾਉਣ ਵਾਲੇ ਤੇ ਸੰਸਾਰ ਦੀ ਨਾਸ਼ਵਾਨਤਾ ਵੱਲ ਸੰਕੇਤ ਕਰਦੇ ਹੋਏ ਉਸ ਅਕਾਲ ਪੁਰਖ ਦਾ ਗੁਣ ਗਾਉਣ ਵੱਲ ਪ੍ਰੇਰਿਤ ਕਰੰਦੇ ਹਨ।

ਆਦਿ ਗ੍ਰੰਥ ਵਿਚ 31ਵਾਂ ਰਾਗ ਜੈਜੈਵੰਤੀ ਰਾਗ ਸੰਖਿਆ ਵਿਚ ਵਾਧਾ ਕਰਦਾ ਹੋਇਆ ਨਿਰੋਲ ਆਪ ਜੀ ਦੀ ਸ਼ਮੂਲੀਅਤ ਹੈ। ਆਪ ਜੀ ਦੀ ਬਾਣੀ ਵਿਚ ਸਲੋਕਾਂ ਉਤੇ ਰਾਗ ਦਾ ਸਿਰਲੇਖ ਨਹੀਂ ਦਿੱਤਾ ਕੇਵਲ 'ਸਲੋਕ ਵਾਰਾਂ ਤੋਂ ਵਧੀਕ'[76] ਲਿਖੇ ਹੋਏ ਹਨ। ਇਕ ਪ੍ਰਸੰਗ ਤਹਿਤ ਗੁਰੂ ਤੇਗ਼ ਬਹਾਦਰ ਜੋਨਪੁਰ ਦੇ ਰਾਗੀ ਗੁਰਬਖਸ਼ ਸਿੰਘ ਦੇ ਘਰ ਕੁਝ ਸਮਾਂ ਠਹਿਰੇ ਤੇ ਉਸ ਨੂੰ 'ਮ੍ਰਿਦੰਗ' ਸਾਜ਼ ਦੀ ਬਖਸ਼ਿਸ਼ ਕੀਤੀ। ਅੱਜ ਵੀ ਇਹ ਸਾਜ਼ ਗੁਰਦੁਆਰਾ ਸੰਗਤਿ ਮ੍ਰਿੰਦਗਵਾਲੀ ਜੋਨਪੁਰ ਵਿਖੇ ਪਿਆ ਹੈ।[77] ਆਪਣੇ ਬਾਣੀ ਉਚਾਰਣ ਵੇਲੇ ਤਿਪਦੇ, ਚੌਪਦੇ, ਅਸਟਪਦੀਆਂ ਆਦਿ ਗੰਭੀਰ ਪ੍ਰਕਿਰਤੀ ਵਾਲੀਆਂ ਗਾਇਨ ਸ਼ੈਲੀਆਂ ਨੂੰ ਅਪਣਾਇਆ ਜੋ ਕਿ ਗੁਰੂ ਜੀ ਦੇ ਗੀਤ, ਸੰਗੀਤ ਰਚਨਾ ਦੀ ਜਾਣਕਰੀ ਦੇ ਪ੍ਰਤੱਖ ਪ੍ਰਮਾਣ ਵਜੋਂ ਮੌਜੂਦ ਹੈ। ਆਪ ਜੀ ਦੇ ਬਾਣੀ ਵਿਚਲੇ ਵਿਭਿੰਨ ਬਾਣੀ ਰੂਪ 15 ਪ੍ਰਮੁੱਖ ਅਤੇ 2 ਰਾਗ ਪ੍ਰਕਾਰਾਂ ਵਿਚ ਰਚਿਤ ਹਨ ਜੋ ਕਿ ਨਿਮਨਲਿਖਤ ਤਾਲਿਕਾ ਤੋਂ ਸਪੱਸ਼ਟ ਹੈ :

| ਕ੍ਰਮ ਅੰਕ | ਮੁੱਖ ਰਾਗ | ਬਾਣੀ ਰੂਪ |
|---|---|---|
| 1. | ਗਉੜੀ (੨੧੯) | (i) ਦੁਪਦੇ (੨੧੯) |
| 2. | ਆਸਾ (੪੧੧) | (i) ਦੁਪਦੇ (੪੧੧) |
| 3. | ਬਿਹਾਗੜਾ (੫੩੭) | (i) ਤਿਪਦਾ (੫੩੭) |
| 4. | ਦੇਵਗੰਧਾਰੀ (੫੩੬) | (i) ਦੁਪਦੇ (੫੩੬) |
| 5. | ਸੋਰਿਠ (੬੩੧) | (i) ਦੁਪਦੇ (੬੩੧) ਤਿਪਦਾ (੬੩੨) |
| 6. | ਧਨਾਸਰੀ (੬੮੪) | (i) ਦੁਪਦਾ (੬੮੪) |
| 7. | ਜੈਤਸਰੀ (੭੦੨) | (i) ਦੁਪਦਾ (੭੦੨) |
| 8. | ਟੋਡੀ (੭੧੮) | (i) ਦੁਪਦਾ (੭੧੮) |
| 9. | ਤਿਲੰਗ (੭੨੬) | (i) ਦੁਪਦੇ (੭੨੬) (ii) ਤਿਪਦੇ (੭੨੭) |
| 10. | ਬਿਲਾਵਲ (੮੩੦) | (i) ਦੁਪਦੇ (੮੩੦) |
| 11. | ਰਾਮਕਲੀ (੯੦੨) | (i) ਤਿਪਦੇ (੯੦੨) |
| 12. | ਮਾਰੂ (100੮) | (i) ਪੰਚਪਦਾ (੧੦੦੮) |
| 13. | ਬਸੰਤ (੧੧੮੬) | (i) ਤਿਪਦੇ (੧੧੮੬) |
| 14. | ਸਾਰੰਗ (੧੨੩੧) | (i) ਦੁਪਦੇ (੧੨੩੧) |
| 15. | ਜੈਜੈਵੰਤੀ (੧੩੫੨) | (i) ਦੁਪਦੇ (੧੩੫੨) |

| ਕ੍ਰਮ ਅੰਕ | ਰਾਗ ਪ੍ਰਕਾਰ | ਬਾਣੀ ਰੂਪ |
|---|---|---|
| 1. | ਤਿਲੰਗ ਕਾਫੀ(੭੨੬) | (i) ਦੁਪਦੇ(੭੨੬) |
| 2. | ਬਸੰਤ ਹਿੰਡੋਲ(੧੧੮੬) | (i) ਦੁਪਦੇ(੧੧੮੬) |

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ਼ਬਦ ਕੀਰਤਨ ਦੀ ਪਰੰਪਰਾ ਦਾ ਵਿਕਾਸ਼ (1666-1708)

ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਅੰਤਿਮ ਅਤੇ ਦਸਵੇਂ ਗੁਰੂ ਸੀ। ਇਨ੍ਹਾਂ ਦਾ ਜਨਮ 22 ਦਸੰਬਰ, 1660 ਈ. ਨੂੰ ਪਟਨਾ ਵਿਖੇ ਹੋਇਆ।[78] ਸਿੱਖ ਅੰਮ੍ਰਿਤ ਮਰਿਯਾਦਾ ਸ਼ੁਰੂ ਕਰਨ ਵਾਲੇ, ਸਿੱਖੀ ਸਰੂਪ ਨੂੰ ਵਿਲੱਖਣਤਾ ਦੇਣ ਵਾਲੇ ਅਤੇ ਇਸ ਨੂੰ ਸਾਰੇ ਵਿਸ਼ਵ ਧਰਮਾਂ ਵਿਚੋਂ ਪਹਿਚਾਣਗਤ ਬਣਾਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਅੰਤਿਮ ਅਤੇ ਦਸਵੇਂ ਗੁਰੂ ਸੀ। ਜਿੱਥੇ ਗੁਰੂ ਗੋਬਿੰਦ ਸਿੰਘ ਜੀ ਇਕ ਸੂਰਬੀਰ ਯੋਧਾ ਸੀ ਉਥੇ ਇਕ ਮਹਾਨ ਵਿਦਵਾਨ, ਸਾਹਿਤਕਾਰ ਅਤੇ ਸੰਗੀਤਕਾਰ ਵੀ ਸੀ। ਦਮਦਮਾ ਸਾਹਿਬ ਵਿਚ ਕੁਝ ਸਮਾਂ ਰਹਿ ਕੇ ਆਪ ਨੇ ਭਾਈ ਮਨੀ ਸਿੰਘ ਜੀ ਪਾਸੋਂ ਗੁਰੂ ਗ੍ਰੰਥ ਸਾਹਿਬ ਵਿਚ ਨੌਵੇਂ ਪਾਤਸ਼ਾਹੀ ਦੀ ਬਾਣੀ ਨੂੰ ਸੰਕਲਿਤ ਕਰਵਾਇਆ।[79] ਗੁਰੂ ਸਾਹਿਬ ਦੀ ਆਪਣੀ ਬਾਣੀ ਦਾ ਵਿਸ਼ਾਲ ਸੰਗ੍ਰਿਹਿ 'ਦਸਮ ਗ੍ਰੰਥ' ਰੂਪ ਵਿਚ ਸੰਗ੍ਰਹਿਤ ਹੈ ਜਿਸ ਦਾ ਕਿ ਸਿੱਖ ਧਰਮ ਵਿਚ ਆਦਿ ਗ੍ਰੰਥ ਤੋਂ ਬਾਅਦ ਦੂਜਾ ਸਥਾਨ ਆਉਂਦਾ ਹੈ। ਆਪ ਜੀ ਦੇ ਦਰਬਾਰ ਵਿਚ 52 ਕਵੀ ਜੀ ਜੋ ਗੁਰ ਮਰਿਯਾਦਾ ਅਨੁਸਾਰ ਕਵਿਤਾ ਰਚਦੇ ਸੀ। 1428 ਪੰਨਿਆਂ ਦੇ ਇਸ ਵਿਸ਼ਾਲ ਆਕਾਰੀ ਗ੍ਰੰਥ ਵਿਚ ਨਿਮਨਲਿਖਤ ਬਾਣੀਆਂ ਕਰਮ ਨਾਲ ਇਸ ਪ੍ਰਕਾਰ ਹਨ : 1. ਜਾਪ ਸਾਹਿਬ, 2. ਅਕਾਲ ਉਸਤਤਿ, 3. ਬਚਿਤਰ ਨਾਟਕ, 4. ਚੰਡੀ ਚਰਿਤਰ, 5. ਵਾਰ ਭਗਉਤੀ ਜੀ ਕੀ, 6. ਗਿਆਨ ਪ੍ਰਬੋਧ, 7. ਚਉਬੀਸ ਅਵਤਾਰ, 8. ਬ੍ਰਹਮ ਅਵਤਾਰ, 9. ਰਦ੍ਰ ਅਵਤਾਰ, 10. ਸ਼ਬਦ ਹਜ਼ਾਰੇ, 11. ਸਵੱਈਏ, 12. ਖਾਲਸਾ ਮਹਿਮਾ, 13. ਸ਼ਾਸਤ੍ਰ ਨਾਮ ਮਾਲਾ, 14. ਚਰਿਤ੍ਰੋ ਪਾਖਯਾਨ, 15. ਜ਼ਫ਼ਰਮਾਨਾ, 16. ਹਿਕਾਇਤਾਂ।

ਇਨ੍ਹਾਂ ਰਚਨਾਵਾਂ ਦੇ ਅਧਿਐਨ ਤੋਂ ਭਲੀ ਭਾਂਤੀ ਸਪੱਸ਼ਟ ਹੁੰਦਾ ਹੈ। ਗੁਰੂ ਜੀ ਜਿੱਥੇ ਇਕ ਧਾਰਮਿਕ ਆਗੂ ਸੀ ਉਥੇ ਕਾਵਿ ਅਤੇ ਸੰਗੀਤ ਦੇ ਅਦੁੱਤੀ ਗਿਆਤਾ ਸੀ ਜਿਸ ਦੀ ਮਿਸਾਲ ਇਨ੍ਹਾਂ ਦੁਆਰਾ ਵਰਤੀ ਗਈ ਸੰਗੀਤਕ ਸ਼ਬਦਾਵਲੀ ਤੋਂ ਪਤਾ ਚਲਦੀ ਹੈ ਜੋ ਕਿ ਸੰਗੀਤ ਦੇ ਤਿੰਨੋ ਅੰਗ (ਗਾਇਨ, ਵਾਦਨ ਅਤੇ ਨਰਿਤ) ਨਾਲ ਸਬੰਧਿਤ ਹੈ ਜਿਸ ਤਰ੍ਹਾਂ

ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ॥
ਨਮੋ ਨਰਿਤ ਨਰਿਤੈ॥ ਨਮੋ ਨਾਦ ਨਾਦੈ॥
ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥ (ਜਾਪਿ ਸਾਹਿਬ)

ਉਕਤ ਫ਼ੁਰਮਾਨ ਵਿਚ ਗੁਰੂ ਸਾਹਿਬ ਨੇ ਸੰਗੀਤਕ ਸ਼ਬਦਾਵਲੀ ਨੂੰ ਅਕਾਲਪੁਰਖ ਦੀ ਉਸਤਤਿ ਲਈ ਪ੍ਰਯੋਗ ਕੀਤਾ ਹੈ। ਆਪ ਜੀ ਦੀ ਬਾਣੀ ਵਿਚ ਵਰਤੇ ਗਏ ਸੰਗੀਤਕ ਛੰਦ ਉਨ੍ਹਾਂ ਦੀ ਸੰਗੀਤਕ ਕਲਾ ਦਾ ਉੱਤਮ ਨਮੂਨਾ ਹੈ। ਇਨ੍ਹਾਂ ਛੰਦ ਰੂਪਾਂ ਵਿਚ ਸੱਤ ਪ੍ਰਕਾਰ ਇਸ ਪ੍ਰਕਾਰ ਹਨ[80] :

1. ਸੰਗੀਤ ਛਪੈ, 2. ਸੰਗੀਤ ਨਾਰਾਜ, 3. ਸੰਗੀਤ ਪਾਧਿਸਟਕਾ, 4. ਸੰਗੀਤ ਪਾਧੜੀ, 5. ਸੰਗੀਤ ਬਹੜਾ, 6. ਸੰਗੀਤ ਭੁਜੰਗ ਪ੍ਰਯਾਤ, 7. ਸੰਗੀਤ ਮਾਧੁਭਾਰ।

ਗੁਰੂ ਸਾਹਿਬ ਨੇ ਆਪਣੀਆਂ ਰਚਨਾਵਾਂ ਵਿਚ ਕਾਵਿ ਦੀ ਮੌਲਿਕਤਾ ਨੂੰ ਅਤੇ ਸੰਗੀਤ ਦੀ ਸੂਖ਼ਮਤਾ ਨੂੰ ਸਮਝਿਆ ਹੀ ਨਹੀਂ ਬਲਕਿ ਇਸ ਨੂੰ ਵਿਕਾਸ ਦੀਆਂ ਉੱਚਤਮ ਸਿਖਰਾਂ ਤੇ ਪਹੁੰਚਾਇਆ ਤਾਂ ਜੋ ਸਿੱਖ ਦਾ ਬੌਧਿਕ ਅਤੇ ਆਤਮਕ ਪੱਧਰ ਤਰਕ/ਵਿਗਿਆਨ ਦੇ ਆਧਾਰ ਤੇ ਉੱਚਾ ਹੋ ਸਕੇ। ਇਨ੍ਹਾਂ ਦੀ ਰਚਨਾ ਸ਼ਬਦ ਉਚਾਰਣ ਅਤੇ ਬੋਲ ਬਣਾਵ ਨਾਲ ਸੁਸੱਜਿਤ ਹੈ। ਇਸ ਵਿਚ ਵਰਤੇ ਗਏ ਸੰਗੀਤਕ ਸ਼ਬਦ ਤੇ ਕਾਵਿ ਛੰਦੋਯੁਕਤੀ ਨਾਲ ਇਕ ਨਾਦਾਤਮਕ ਧੁਨੀ ਉਤਪੰਨ ਹੁੰਦੀ ਹੈ ਜੋ ਮਿਰਦੰਗ ਦੇ ਬੋਲਾਂ ਵਾਂਗ ਉਤਰਾਅ, ਚੜ੍ਹਾਅ ਦੇ ਭਾਵਾਂ ਨੂੰ ਰੂਪਮਾਨ ਕਰਦੀ ਹੈ। ਜਿਵੇਂ :

ਕਾਗੜਦੰ ਕੜਾਕ॥ ਤਾਗੜਦੰ ਤੜਾਕ॥
ਸਾਗੜਦੰ ਸੁਬੀਰ॥ ਸਾਗੜਦੰ ਗਹੀਰ॥
ਨਾਗੜਦੰ ਨਿਸਾਣ॥ ਜਾਗੜਦੰ ਜੁਆਣ॥
ਨਾਗੜਦੰ ਨਿਹੰਗ॥ ਪਾਗੜਸੰ ਦੀ ਪਲੰਘ॥ (ਚੰਡੀ ਚਰਿੱਤਰ)

ਇਸ ਪ੍ਰਕਾਰ ਦਸਮ ਗੁਰੂ ਦੁਆਰਾ ਰਚਿਤ ਬਾਣੀ ਵਿਚ ਸੰਗੀਤ ਦਾ ਪ੍ਰਯੋਗ ਬਹੁ-ਸਮਰਥਾਵਾਂ ਦਾ ਧਾਰਨੀ ਹੈ ਜਿੱਥੇ ਇਕ ਪਾਸੇ ਸੰਗੀਤ ਨੂੰ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਪ੍ਰਬੰਧ ਦੀ ਨਿਯਮਤ ਅਤੇ ਨਿਰੰਤਰ ਸੰਚਾਰ ਪ੍ਰਕਿਰਿਆ ਵਜੋਂ ਗ੍ਰਹਿਣ ਕੀਤਾ ਗਿਆ ਹੈ ਉਥੇ ਕਾਵਿਕ ਭਾਸ਼ਾਈ ਦ੍ਰਿਸ਼ਟੀ ਤੋਂ ਸੰਗੀਤ ਦੀ ਮੌਲਿਕ ਵਿਸ਼ਿਸ਼ਟਤਾ ਦ੍ਰਿਸ਼ਟਮਾਨ ਹੁੰਦੀ ਹੈ। ਆਪਣੇ ਦੋਹਾਂ ਰੂਪਾਂ ਦੀ ਸੰਯੁਕਤਾ ਦੁਆਰਾ ਸੰਗੀਤ ਵਿਸ਼ਿਸ਼ਟ ਵਿਧਾ ਵਜੋਂ ਸੰਦੇਸ਼ ਸੰਚਾਰਣ ਹਿੱਤ ਕਾਰਜਸ਼ੀਲ ਰਹਿੰਦਾ ਹੈ।[81]

ਇਸ ਤੋਂ ਇਲਾਵਾਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚਲੀ ਆ ਰਹੀ ਪਰੰਪਰਾ ਦੇ ਅੰਤਰਗਤ ਸੰਗੀਤਕ ਸੰਕੇਤ ਰਹਾਉ, ਅੰਕ, ਘਰ ਆਦਿ ਨੂੰ ਧਿਆਨ ਵਿਚ ਰੱਖਦੇ ਹੋਏ ਬਾਣੀ ਨੂੰ 29 ਰਾਗਾਂ ਵਿਚ ਰਚਿਆ।

ਦਸਮ ਗ੍ਰੰਥ ਵਿਚ ਪ੍ਰਯੁਕਤ ਰਾਗਾਂ ਦੀ ਗਿਣਤੀ 29 ਅਤੇ 'ਸਰਬਲੋਹ ਗ੍ਰੰਥ' ਵਿਚ ਪ੍ਰਯੁਕਤ ਰਾਗਾਂ ਦੀ ਗਿਣਤੀ 256 ਹੈ।[82]

ਇਸ ਤੋਂ ਇਲਾਵਾ ਗੁਰੂ ਜੀ ਦੀ ਰਚਨਾ ਵਿਚ ਭਾਰਤੀ ਸੰਗੀਤ ਨਾਲ ਸਬੰਧਿਤ ਸ਼ਬਦ ਜਿਵੇਂ ਢੋਲ, ਮਿਰਦੰਗ, ਤਾਨ ਤਰੰਗ, ਰਾਗ, ਗੰਧਰਵ, ਸੰਖ, ਧੁਨੀ, ਨਗਾਰੇ, ਸਿੰਙੀ, ਤੰਤੀ, ਰਾਗ ਰਸਾਲੂ ਦਾ ਵਿਸ਼ਾਲ ਭੰਡਾਰ ਹੈ ਅਤੇ ਰਚਨਾਵਾਂ ਵਿਚ 'ਖੇਲਤ ਧਮਾਰ' ਵਰਗੇ ਗਾਇਨ ਸ਼ੈਲੀਆਂ ਨਾਲ ਸੰਬੰਧਿਤ ਸ਼ਬਦ ਉਨ੍ਹਾਂ ਦੀ ਸੰਗੀਤਕ ਸੂਝ ਦੀ ਉਪਜ ਹਨ। ਉਨ੍ਹਾਂ ਦੀਆਂ ਰਚਨਾਵਾਂ ਵਿਚ 'ਖਿਆਲ' ਸਿਰਲੇਖ ਭਾਵੇਂ ਇਕ ਰਚਨਾ ਤੋਂ ਅਨੁਮਾਨ ਹੈ ਕਿ ਖਿਆਲ ਗਾਇਨ ਸ਼ੈਲੀ ਜੋ ਕਿ ਭਾਰਤੀ ਸੰਗੀਤ ਦੀ ਇਕ ਪ੍ਰਚੱਲਤ ਅਤੇ ਲੋਕਪ੍ਰਿਅ ਗਾਇਨ ਸ਼ੈਲੀ ਹੈ, ਦਾ ਆਵਿਸ਼ਕਾਰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਹੋਇਆ ਹੈ। ਪ੍ਰੋ. ਤਾਰਾ ਸਿੰਘ ਜੀ ਅਨੁਸਾਰ : ਗੁਰੂ ਗ੍ਰੰਥ ਸਾਹਿਬ ਦੀ ਸਾਰੀ ਰਚਨਾ ਵਿਚ 'ਖਿਆਲ' ਸ਼ਬਦ ਸ਼ੈਲੀ ਦੇ ਰੂਪ ਵਿਚ ਕਿਤੇ ਨਹੀਂ ਵਰਤਿਆ ਅਤੇ ਨਾ ਹੀ ਇਸ ਕਾਲ ਦੇ ਕਿਸੇ ਗਾਇਕ, ਭਗਤ, ਸੰਤ, ਕਵੀ ਜਾਂ ਕਿਸੇ ਸੂਫ਼ੀ ਫ਼ਕੀਰ ਨੇ 'ਖਿਆਲ' ਦੀ ਵਰਤੋਂ ਆਪਣੀ ਰਚਨਾ ਵਿਚ ਕੀਤੀ ਹੈ। ਇਸ ਲਈ ਭਾਰਤੀ ਸੰਗੀਤ ਵਿਚ ਖਿਆਲ ਸ਼ੈਲੀ ਦੀ ਈਜਾਦ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਕੀਤੀ। ਇਸ ਦੀ ਪੁਸ਼ਟੀ ਲਈ ਗੁਰੂ ਗੋਬਿੰਦ ਸਿੰਘ ਰਚਿਤ ਖਿਆਲ 'ਮਿਤਰ ਪਿਆਰੇ ਨੂੰ' ਕਾਫੀ ਪ੍ਰਸਿੱਧ ਹੈ। ਖਿਆਲ ਗੀਤ ਦੀ ਰਚਨਾ ਸੰਖੇਪ ਹੁੰਦੀ ਹੈ। ਇਸ ਵਿਚ ਸਥਾਈ ਅਤੇ ਅੰਤਰਾ ਦੋ ਹੀ ਭਾਗ ਹੁੰਦੇ ਹਨ। ਇਸ ਪੱਖੋਂ ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਖਿਆਲ ਦੀ ਬਣਤਰ ਬਹੁਤ ਸੁਚੱਜੀ ਹੈ।[83]

ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਨੂੰ ਸਿੱਖਾਂ ਦਾ ਕੇਂਦਰ ਸਥਾਨ ਬਣਾਇਆ। ਇਹ ਕੇਵਲ ਕੀਰਤਨ ਦਾ ਕੇਂਦਰ ਸਥਾਨ ਹੀ ਨਹੀਂ ਸਗੋਂ ਹੌਲੀ-ਹੌਲੀ ਸਿੱਖ ਸ਼ਕਤੀ ਦਾ ਕੇਂਦਰ ਵੀ ਬਣ ਗਿਆ ਜਿੱਥੇ ਗੁਰੂ ਸਾਹਿਬ ਤੋਂ ਪਹਿਲਾਂ ਦੇ ਗੁਰੂ ਸਾਹਿਬਾਨ ਦੁਆਰਾ ਚਲੀ ਆ ਰਹੀ ਸ਼ਬਦ ਕੀਰਤਨ ਦੀ ਪਰੰਪਰਾ ਨੂੰ ਉਦੋਂ ਹੀ ਕਾਇਮ ਰੱਖਿਆ ਗਿਆ। ਗੁਰੂ ਜੀ ਦੇ ਦਰਬਾਰ ਵਿਚ ਸੂਰਬੀਰਾਂ ਦੇ ਨਾਲ-ਨਾਲ ਗੁਰੂ ਘਰ ਦੇ ਕੀਰਤਨੀਏ ਦਾ ਵੀ ਵਿਸ਼ੇਸ਼ ਆਦਰ ਕੀਤਾ ਜਾਂਦਾ ਸੀ। ਰਾਗੀ, ਰਬਾਬੀ ਅਤੇ ਢਾਡੀ ਗੁਰੂ ਦੀਵਾਨਾਂ ਦਾ ਸ਼ਿੰਗਾਰ ਸਮਝੇ ਜਾਂਦੇ ਸੀ। ਕੀਰਤਨ ਦੀ ਕਲਾ ਵੀ ਇੰਨੀ ਉਨਤੀ ਕਰ ਚੁੱਕੀ ਸੀ ਕਿ ਕੀਰਤਨੀਏ ਭਾਂਤ-ਭਾਂਤ ਦੇ ਸਾਜ਼ ਜਿਵੇਂ ਤਾਊਸ, ਮਿਰਦੰਗ, ਰਬਾਬ ਆਦਿ ਵਰਗੇ ਸਾਜ਼ਾਂ ਨਾਲ ਅੱਡਰੇ-ਅੱਡਰੇ ਰਾਗਾਂ ਵਿਚ ਨਿਯਮਬੱਧ ਰੀਤਾਂ ਨਾਲ ਗੁਰਬਾਣੀ ਦਾ ਕੀਰਤਨ ਕਰਦੇ ਅਤੇ ਸਿੱਖ ਸੰਗਤ ਮੰਤਰ ਮੁਗਧ ਹੋ ਜਾਂਦੀ :

ਰਾਗੀ ਰਬਾਬੀ ਮਿਲਾਇਕੈ ਸਾਜ, ਅਲਾਪਤ ਰਾਗਨੀ ਰਾਗ ਅਮਿਤੈ॥

ਤਾਰ ਪੁਕਾਰਤ ਹੈ ਕਰਤਾਰ ਅਹੋ, ਇਹੁ ਸਾਰ ਸੰਸਾਰ ਅਨਿਤੈ॥
ਮੰਜ ਮੰਜੀਰੇ ਮ੍ਰਿਦੰਗ ਉਪੰਗ, ਤਾਊਸ ਸਤਾਰ ਬਜੈ ਬਹੁ ਭਿਤੈ॥
ਗੰਧ੍ਰਪ ਕਿੰਨਰ ਦੇਵ ਰਿਖੀ ਜਨੁ ਆਏਂ ਰੀਝਾਵਨ ਕੋ ਗੁਰ ਚਿਤੈ॥
ਸਾਰੰਗ ਜੈਤਸਰੀ ਨਟ ਕਾਨੜਾ ਗੌੜੀ ਮਲ੍ਹਾਰ ਕਿਦਾਰ ਤੁਖਾਰੀ॥
ਰਾਮਕਲੀ ਸ੍ਰੀ ਰਾਗ ਬਿਲਾਵਲ ਗੌਡ ਕਲਿਆਣ ਸੁਦੇਵ ਗੰਧਾਰੀ॥
ਸੋਰਠ ਸੂਹੀ ਬਿਹਾਗ ਤਿਲੰਗ ਕਮਾਂਚ ਹਿੰਦੋਲ ਬਸੰਤ ਵਿਚਾਰੀ॥
ਗਾਵਤ ਥੇ ਇਤਯਾਦਿਕ ਰਾਗ ਗਵੱਯਾ ਮਿਲੇ ਚਿੱਤ ਚੋਰਤ ਚਾਰੀ॥
ਯਾ ਬਿਧਿ ਨਿਤ ਦੀਵਾਨ ਲਗੈ ਗੁਰੁ ਕਾ ਜਿਸਕੋ ਪਿਖ਼ ਇੰਦਰ ਲਾਜੈ॥
ਦੀਹ ਦੁਰੱਦ ਬਿਹੱਦ ਖਰੇ ਦਰ ਪੈ ਮਦ ਮੱਤ ਮਹਾਂਵਰ ਛਾਜੈ॥[84]

(ਪੰਥ ਪ੍ਰਕਾਸ਼)

ਪ੍ਰਸਿੱਧ ਰਾਗੀ ਰਬਾਬੀਆਂ ਵਿਚੋਂ ਭਾਈ ਮੱਦੂ ਅਤੇ ਭਾਈ ਸੱਦੂ ਦੋਵੇਂ ਭਰਾ ਆਸਾ ਦੀ ਵਾਰ ਦਾ ਗਾਇਨ ਕਰਦੇ ਜਿਸ ਦਾ ਜ਼ਿਕਰ ਭਾਈ ਸੰਤੋਖ ਸਿੰਘ ਨੇ ਆਪਣੇ ਗ੍ਰੰਥ ਵਿਚ ਇਸ ਪ੍ਰਕਾਰ ਕੀਤਾ ਹੈ :

- ਸੱਦੂ ਮੱਦੂ ਆਸਾ ਵਾਰ॥ ਕੀਰਤਨ ਕਰੈ ਰਾਗ ਸੁਧਾਰ॥[85]
- ਸੱਦੂ ਮੱਦੂ ਦੋਨਹੁ ਭ੍ਰਾਤਾ॥ ਗਾਵੈ ਰਾਗ ਸੁਰ ਕੇ ਗਿਯਾਤਾ॥
- ਕਰੀ ਬਿਲਾਵਲ ਚੌਕੀ ਚਾਰ॥ ਭੋਗ ਪਾਇ ਅਰਦਾਸ ਉਚਾਰ॥[86]

ਜਿੱਥੇ ਰਾਗੀ ਰਬਾਬੀਆਂ ਵੱਲੋਂ ਕੀਰਤਨ ਦਾ ਪ੍ਰਚਾਰ ਰੋਜ਼ ਹੁੰਦਾ ਸੀ ਉਥੇ ਢਾਡੀਆਂ ਵੱਲੋਂ ਵਾਰ ਗਾਇਨ ਦੀ ਪਰੰਪਰਾ ਨੂੰ ਕਾਇਮ ਰੱਖਿਆ। ਗੁਰੂ ਜੀ ਵੱਲੋਂ ਰਚਿਤ ਬੀਰ ਰਸੀ ਰਚਨਾ 'ਚੰਡੀ ਦੀ ਵਾਰ' ਹੈ। ਗੁਰੂ ਜੀ ਸਮੇਂ ਕੀਰਤਨ ਪਰੰਪਰਾ ਵਿਚ ਢਾਡੀਆਂ ਵੱਲੋਂ ਪਾਇਆ ਯੋਗਦਾਨ ਵੀ ਆਪਣੀ ਵਿਲੱਖਣ-ਮਹਾਨਤਾ ਰੱਖਦਾ ਹੈ।

ਇਸ ਪ੍ਰਕਾਰ ਉਕਤ ਗਹਨ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਨੇ ਸੰਗੀਤ ਦੀਆਂ ਵਡਮੁੱਲੀਆਂ ਦਾਤਾਂ ਨਾਲ਼ ਗੁਰਮਤਿ ਸੰਗੀਤ ਦੇ ਵਿਰਸੇ ਨੂੰ ਹੋਰ ਅਮੀਰ ਕੀਤਾ।

## ਗੁਰੂ ਗ੍ਰੰਥ ਸਾਹਿਬ ਜੀ

ਸਿੱਖ ਧਰਮ ਵਿਚ ਲੋਕਾਈ ਨੂੰ ਸੇਧ ਪ੍ਰਦਾਨ ਕਰਨ ਲਈ ਸ਼ਬਦ ਕੀਰਤਨ ਇੱਕ ਬੁਨਿਆਦੀ ਤੱਤ ਹੈ ਜਿਸ ਤੱਤ ਦੇ ਮੁੱਖ ਸਰੋਤ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਰਤਮਾਨ ਕਾਲ ਵਿਚ ਸਿੱਖ ਧਰਮ ਦੀ ਪ੍ਰਤਿਨਿਧਤਾ ਕਰ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖ ਧਰਮ ਦਾ ਇੱਕ ਧਾਰਮਿਕ ਗ੍ਰੰਥ ਹੈ ਜੋ ਕਿ ਸਿੱਖਾਂ ਦਾ ਆਧਾਰ, ਪ੍ਰਮਾਣਿਕ ਅਤੇ ਆਦਿ ਗ੍ਰੰਥ ਮੰਨਿਆ ਜਾਂਦਾ ਹੈ। ਇਸਦੀ ਮੁੱਖ ਵਿਸ਼ੇਸ਼ਤਾ ਇਹ ਹੈ

ਕਿ ਧਾਰਮਿਕ ਗ੍ਰੰਥ ਹੁੰਦੇ ਹੋਏ ਵੀ ਇਸਦਾ ਸਾਰਾ ਸੰਪਾਦਨ ਅਤੇ ਵਰਗੀਕਰਣ ਸੰਗੀਤ ਉੱਤੇ ਆਧਾਰਿਤ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਸਥਾਪਕ ਸਿੱਖਾਂ ਦੇ ਪਹਿਲੇ ਗੁਰੂ ਨਾਨਕ ਦੇਵ ਜੀ ਸੀ ਪਰੰਤੂ ਇਸ ਗ੍ਰੰਥ ਦੇ ਸੰਪਾਦਨ ਦਾ ਕੰਮ ਸਿੱਖਾਂ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ 1604 ਈ. ਵਿਚ ਭਾਈ ਗੁਰਦਾਸ ਜੀ ਦੇ ਦੁਆਰਾ ਅੰਮ੍ਰਿਤਸਰ ਸਾਹਿਬ (ਵਰਤਮਾਨ ਸਮੇਂ ਜਿਸ ਅਸਥਾਨ ਨੂੰ ਗੁ: ਰਾਮਸਰ ਸਾਹਿਬ ਕਿਹਾ ਜਾਂਦਾ ਹੈ) ਵਿਖੇ ਕਰਵਾਇਆ। ਇਸ ਗ੍ਰੰਥ ਵਿਚ ਉਨ੍ਹਾਂ ਨੇ ਆਪਣੇ ਤੋਂ ਪਹਿਲਾਂ ਦੇ ਚਾਰ ਗੁਰੂ ਸਾਹਿਬਾਨਾਂ ਦੀ ਬਾਣੀ ਅਤੇ 13ਵੀਂ, 14ਵੀਂ, 15ਵੀਂ, 16ਵੀਂ ਸ਼ਤਾਬਦੀ ਦੇ ਭਗਤਾਂ ਦੀ ਬਾਣੀ ਜੋ ਗੁਰਮਤਿ ਦੇ ਅਨੁਕੂਲ ਸੀ, ਨੂੰ ਸ਼ਾਮਿਲ ਕੀਤਾ। ਇਸੀ ਗ੍ਰੰਥ ਦੇ ਕਾਰਨ ਭਗਤੀ ਯੁਗ (ਮਧਕਾਲ) ਦਾ ਅਧਿਆਤਮਿਕ ਅਤੇ ਸਾਹਿਤਕ ਪੱਖ ਜੀਵਤ ਰਿਹਾ ਅਤੇ ਭਗਤੀ ਸੰਗੀਤ ਦੀ ਪਰੰਪਰਾ ਵਿਕਸਤ ਰਹੀ। ਇਸ ਪਵਿੱਤਰ ਗ੍ਰੰਥ ਦਾ ਪ੍ਰਕਾਸ਼ ਪਹਿਲੀ ਵਾਰ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਬਾਬਾ ਬੁੱਢਾ ਜੀ ਦੁਆਰਾ ਕੀਤਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਸਮੂਹ ਗੁਰੂ ਸਾਹਿਬਾਨ ਗ੍ਰੰਥ ਸਾਹਿਬ ਨੂੰ 'ਪੋਥੀ ਪਰਮੇਸਰ ਦਾ ਥਾਨ' ਵਜੋਂ ਆਦਰ ਦਿੰਦੇ ਰਹੇ। ਅੰਤ ਵਿਚ ਸਿੱਖਾਂ ਦੇ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ, ਜੋ ਸਿੱਖਾਂ ਦੇ ਨੌਵੇਂ ਗੁਰੂ ਸੀ, ਦੀ ਬਾਣੀ, ਦਮਦਮਾ ਸਾਹਿਬ (ਗੁਰੂ ਕਾਸੀ), ਤਲਵੰਡੀ ਸਾਬੋ (ਬਠਿੰਡਾ) ਵਿਖੇ ਭਾਈ ਮਨੀ ਸਿੰਘ ਜੀ ਪਾਸੋਂ ਗ੍ਰੰਥ ਸਾਹਿਬ ਵਿਚ ਸਮਿਲਤ ਕਰਵਾਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਇਸ ਗ੍ਰੰਥ ਵਿਚ ਸ਼ਾਮਿਲ ਨਹੀਂ ਹੈ ਉਹ 'ਦਸਮ ਗ੍ਰੰਥ' ਵਿਚ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਅੰਤ ਵਿਚ ਦੇਹਧਾਰੀ ਗੁਰੂ ਦੀ ਪਰੰਪਰਾ ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ ਆਈ ਸੀ ਉਸਨੂੰ ਸਮਾਪਤ ਕਰ ਦਿੱਤਾ ਅਤੇ ਗੁਰੂ ਸਾਹਿਬਾਨਾਂ ਦੀ ਸ਼ਬਦ ਰੂਪੀ ਬਾਣੀ ਨੂੰ ਸਿੱਖਾਂ ਦੇ ਆਦਿ ਗ੍ਰੰਥ ਦੇ ਰੂਪ ਵਿਚ ਸਿੱਖ ਕੌਮ ਦਾ ਗੁਰੂ ਘੋਸ਼ਿਤ ਕਰ ਦਿੱਤਾ। ਇਤਿਹਾਸਿਕ ਹਵਾਲੇ ਅਨੁਸਾਰ :

ਗੁਰੂ ਗ੍ਰੰਥ ਕੋ ਗੁਰੂ ਥਾਪਿਓ ਕੁਣਕਾ ਬਟਵਾਯੋ
ਸ੍ਰੀ ਮੁਖ ਤੈ ਸਭ ਸਿਖਨ ਕੋ ਇਸ ਹੁਕਮ ਸੁਨਾਯੋ।
ਤਥਾ ਹੀ ਸ੍ਰੀ ਮੁਖ ਵਾਕ – ਦੋਹਿਰਾ
"ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ
ਸਬ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ
ਗੁਰੂ ਗ੍ਰੰਥ ਕੋ ਮਾਨਿਓ ਪ੍ਰਗਟ ਗੁਰਾਂ ਕੀ ਦੇਹ
ਜੋ ਪ੍ਰਭ ਕੋ ਮਿਲਬੋ ਚਹੇ ਖੋਜ ਸਬਦ ਮੈ ਨੇਹ॥ "[87]

ਉਦੋਂ ਤੋਂ ਲੈ ਕੇ ਵਰਤਮਾਨ ਕਾਲ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇੱਕ ਧਾਰਮਿਕ

ਗ੍ਰੰਥ ਹੁੰਦੇ ਹੋਏ ਵੀ ਸਿੱਖ ਧਰਮ ਵਿਚ ਗੁਰੂ ਦੀ ਤਰ੍ਹਾਂ ਪ੍ਰਤਿਸ਼ਠਾ ਪ੍ਰਾਪਤ ਹੈ। ਐਸਾ ਸਥਾਨ ਕਿਸੇ ਹੋਰ ਧਰਮ ਵਿਚ ਧਾਰਮਿਕ ਗ੍ਰੰਥ ਨੂੰ ਪ੍ਰਾਪਤ ਨਹੀਂ ਹੈ। ਇਸਦਾ ਮੁੱਖ ਕਾਰਨ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਜ ਗੁਰੂ ਸਾਹਿਬਾਨਾਂ ਦੀ ਸਾਰੀ ਬਾਣੀ ਦੀ ਇਕਾਈ 'ਸ਼ਬਦ' ਹੈ। ਗੁਰੂ ਜੀ ਦੇ ਸ਼ਬਦ ਹੀ ਗੁਰੂ ਰੂਪ ਹਨ ਇਹ ਅੱਖਰ ਸਮੂਹ ਹੀ ਨਹੀਂ, ਵਾਕ ਸਮੂਹ ਹੀ ਨਹੀਂ ਸਗੋਂ ਗੁਰੂ ਸਾਹਿਬਾਨਾਂ ਦੇ ਮੁਖਾਰਬਿੰਦ ਤੋਂ ਉਚਾਰੇ ਗਏ ਉਨ੍ਹਾਂ ਦੇ ਮੌਲਿਕ ਵਚਨ ਹਨ ਜਿਹੜੇ ਉਨ੍ਹਾਂ ਨੂੰ ਅਕਾਲਪੁਰਖ ਤੋਂ ਪ੍ਰੇਰਣਾ ਸਰੋਤ ਵਜੋਂ ਪ੍ਰਾਪਤ ਹੋਏ[88] ਜਿਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤਾ ਗਿਆ। ਇਸ ਪ੍ਰਕਾਰ ਗੁਰਬਾਣੀ ਨੂੰ ਗੁਰੂ ਰੂਪ ਵਿਚ ਨਮਸਕਾਰਿਆ/ਸਵੀਕਾਰਿਆ ਗਿਆ ਹੈ। ਜਿਸਦੀ ਪ੍ਰੋੜਤਾ ਗੁਰੂ ਸਾਹਿਬਾਨ ਇਸ ਪ੍ਰਕਾਰ ਕਰਦੇ ਹਨ:

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ।
ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ॥[89]

ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਗੁਰੂ ਦੇ ਸਿਧਾਂਤ ਦਾ ਪ੍ਰਚਾਰ ਕੀਤਾ ਜਿਸਦਾ ਅਨੁਕਰਣ ਬਾਕੀ ਗੁਰੂ ਸਾਹਿਬਾਨਾਂ ਨੇ ਕੀਤਾ। ਸ਼ਬਦ ਇਕੱਲੇ ਜਾਂ ਸੁਤੰਤਰ ਰੂਪ ਵਿਚ ਕਾਰਜਸ਼ੀਲ ਨਹੀਂ ਹੈ। ਇਸ ਲਈ ਬਾਣੀਕਾਰਾਂ ਨੇ ਸ਼ਬਦ ਨੂੰ ਸੰਗੀਤ ਨਾਲ ਓਤਪ੍ਰੋਤ ਕਰਕੇ ਇੱਕ ਵਿਸ਼ੇਸ਼ ਸੰਗੀਤ ਵਿਧਾਨ ਦੇ ਅਨੁਸਾਰੀ ਬਣਾਇਆ ਜਿਸਦੇ ਅੰਤਰਗਤ ਸ਼ਬਦ ਅਤੇ ਸੰਗੀਤ ਦਾ ਸੁਮੇਲ ਵਿਵਹਾਰਿਕ ਰੂਪ ਵਿਚ ਸ਼ਬਦ ਕੀਰਤਨ ਦੇ ਰੂਪ ਵਿਚ ਵਿਦਯਮਾਨ ਹੈ ਜੋ ਕਿ ਸ਼ਬਦ ਕੀਰਤਨ ਪਰੰਪਰਾ ਦੇ ਰੂਪ ਵਜੋਂ ਸਿੱਖ ਧਰਮ ਦਾ ਇੱਕ ਅਨਿੱਖੜਵਾਂ ਅੰਗ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਬਾਣੀਕਾਰਾਂ ਦੀ ਬਾਣੀ ਦਰਜ ਹੈ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਗੁਰੂ ਸਾਹਿਬਾਨ : 1. ਸ੍ਰੀ ਗੁਰੂ ਨਾਨਕ ਦੇਵ ਜੀ (ਮਹਲਾ ੧), 2. ਸ੍ਰੀ ਗੁਰੂ ਅੰਗਦ ਦੇਵ ਜੀ (ਮਹਲਾ ੨), 3. ਸ੍ਰੀ ਗੁਰੂ ਅਮਰਦਾਸ ਜੀ (ਮਹਲਾ ੩), 4. ਸ੍ਰੀ ਗੁਰੂ ਰਾਮਦਾਸ ਜੀ (ਮਹਲਾ ੪), 5. ਸ੍ਰੀ ਗੁਰੂ ਅਰਜਨ ਦੇਵ ਜੀ (ਮਹਲਾ ੫), 6. ਸ੍ਰੀ ਗੁਰੂ ਤੇਗ ਬਹਾਦਰ ਜੀ (ਮਹਲਾ ੧)।

ਭਗਤ ਕਵੀ : ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਤੋਂ ਪੂਰਵਾਕਾਲੀਨ ਤੇ ਸਮਕਾਲੀਨ ਭਗਤਾਂ ਦੀ ਬਾਣੀ ਜੋ ਗੁਰਮਤਿ ਦੇ ਅਨੁਕੂਲ ਸੀ, ਵੀ ਦਰਜ ਹੈ। ਗੁਰਮਤਿ ਸੰਗੀਤ ਵਿਚ ਭਗਤ ਕਵੀਆਂ ਦਾ ਯੋਗਦਾਨ ਰਿਹਾ ਹੈ।

1. ਭਗਤ ਜੈਦੇਵ, 2. ਭਗਤ ਫ਼ਰੀਦ ਜੀ, 3. ਭਗਤ ਤ੍ਰਿਲੋਚਨ ਜੀ, 4. ਭਗਤ ਨਾਮਦੇਵ ਜੀ, 5. ਭਗਤ ਸਧਨਾ ਜੀ, 6. ਭਗਤ ਬੇਣੀ ਜੀ, 7. ਭਗਤ ਰਾਮਾਨੰਦ ਜੀ, 8. ਭਗਤ ਕਬੀਰ ਜੀ, 9. ਭਗਤ ਰਵਿਦਾਸ, 10. ਭਗਤ ਪੀਪਾ ਜੀ, 11. ਭਗਤ

ਸੈਣ ਜੀ, 12. ਭਗਤ ਧੰਨਾ ਜੀ, 13. ਭਗਤ ਭੀਖਣ ਜੀ, 14. ਭਗਤ ਪਰਮਾਨੰਦ ਜੀ, 15. ਭਗਤ ਸੂਰਦਾਸ ਜੀ।

**ਰਬਾਬੀ :** ਭਾਈ ਮਰਦਾਨਾ ਗੁਰੂ ਨਾਨਕ ਦੇਵ ਜੀ ਦਾ ਅਨਿਨ ਸਾਥੀ ਸੀ। ਗੁਰੂ ਗ੍ਰੰਥ ਸਾਹਿਬ ਵਿਚ ਰਾਗ ਬਿਹਾਗੜਾ ਵਿਚ ਸਲੋਕ ਮਰਦਾਨਾ ਦੇ ਨਾਂ ਹੇਠ ਇਨ੍ਹਾਂ ਦੀ ਬਾਣੀ ਪੰਨਾ 553 ਉਤੇ ਰਚਿਤ ਹੈ। ਸਿੱਖ ਧਰਮ ਵਿਚ ਗੁਰੂ ਘਰ ਦੇ ਪ੍ਰਸਿੱਧ ਰਬਾਬੀਏ ਸੱਤਾ ਅਤੇ ਬਲਵੰਡ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਰਾਮਕਲੀ ਦੀ ਵਾਰ$_{(੯੬੬)}$ ਵਿਚ ਪੰਜ ਪਉੜੀਆਂ ਰਾਇ ਬਲਵੰਡ ਅਤੇ ਤਿੰਨ ਪਉੜੀਆਂ ਭਾਈ ਸੱਤੇ ਦੀਆਂ ਰਚੀਆਂ ਗਈਆਂ ਹਨ। ਇਸ ਨੂੰ ਟਿਕੇ ਦੀ ਵਾਰ ਨਾਲ ਵੀ ਜਾਣਿਆ ਜਾਂਦਾ ਹੈ।

**ਭੱਟ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਦੇ ਸਵੱਈਏ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਭੱਟ ਹਨ ਕਲਯ (ਕਲਸਹਾਰ), ਜਾਲਪ, ਕੀਰਤ, ਸੱਲ੍ਯ, ਭਲਯ, ਨਲਯ, ਭਿਖਾ, ਪਰਮਾਨੰਦ, ਬਲਯ, ਹਰਿਬੰਸ ਅਤੇ ਮਥੁਰਾ ਹਨ।

**ਸੁੰਦਰ ਜੀ :** ਸੁੰਦਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਿਨ੍ਹਾਂ ਨੂੰ ਗੁਰ ਸਨਬੰਧੀ ਹੋਣ ਦਾ ਮਾਣ ਪ੍ਰਾਪਤ ਸੀ। ਇਹ ਗੁਰੂ ਅਮਰਦਾਸ ਜੀ ਦੇ ਪੜਪੋਤੇ ਸੀ। ਇਨ੍ਹਾਂ ਦੁਆਰਾ ਰਚਿਤ ਰਾਗ ਰਾਮਕਲੀ ਵਿਚ ਸਦ, ਪ੍ਰਾਣੀ ਦੇ ਅਕਾਲ ਚਲਾਣੇ ਸਮੇਂ ਵਿਸ਼ੇਸ਼ ਪੜ੍ਹੀ ਜਾਂਦੀ ਹੈ। ਗ੍ਰੰਥ ਸਾਹਿਬ ਵਿਚ ਗੁਰੂ ਸਨਬੰਧੀ ਵਜੋਂ ਕੇਵਲ ਬਾਬਾ ਸੁੰਦਰ ਜੀ ਦੀ ਬਾਣੀ ਦਰਜ ਹੈ।

## ਗੁਰੂ ਕਾਲ ਤੋਂ ਬਾਅਦ ਸ਼ਬਦ ਕੀਰਤਨ ਦੀ ਪਰੰਪਰਾ

ਗੁਰੂ ਕਾਲ ਤੋਂ ਬਾਅਦ ਸ਼ਬਦ ਕੀਰਤਨ ਦੀ ਪਰੰਪਰਾ ਜਿੱਥੇ ਸਿੱਖ ਗੁਰਦੁਆਰਿਆਂ ਵਿਚ ਕੀਰਤਨ ਚੌਕੀਆਂ ਦੇ ਰੂਪ ਵਿਚ ਜੀਵੰਤ ਰਹੀ ਉਥੇ ਇਹ ਸਿੱਖੀ ਜੀਵਨ ਦਾ ਵੀ ਇਕ ਅਨਿੱਖੜ ਅੰਗ ਰਹੀ। ਵਰਤਮਾਨ ਸਮੇਂ ਸ਼ਬਦ ਕੀਰਤਨ ਦੀਆਂ ਇਹ ਚੌਕੀਆਂ ਵਿਕਸਤ ਹੋਈਆਂ।

## ਹਰਿਮੰਦਰ ਸਾਹਿਬ ਦੀਆਂ ਕੀਰਤਨ ਚੌਕੀਆਂ

ਸਿੱਖ ਧਰਮ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਸ਼ਬਦ ਕੀਰਤਨ ਪਰੰਪਰਾ ਨੂੰ ਸਿੱਖ ਧਰਮ ਦੇ ਹੋਰ ਇਤਿਹਾਸਕ ਤੇ ਦੂਜੇ ਗੁਰਦੁਆਰਿਆਂ ਵਿਚ ਪ੍ਰਮਾਣਿਕ ਰੂਪ ਵਜੋਂ ਅਪਣਾਇਆ ਤੇ ਸਵੀਕਾਰਿਆ ਜਾਂਦਾ ਹੈ। ਇਸ ਦੇ ਪ੍ਰਮੁੱਖ ਕੀਰਤਨਕਾਰ ਭਾਈ ਮਰਦਾਨੇ ਦੀ ਕੁਲ ਵਿਚੋਂ ਦੋ ਰਬਾਬੀ ਭਾਈ ਸੱਤਾ ਤੇ ਬਲਵੰਡ ਗੁਰੂ ਕਾਲ ਦੇ ਸਮੇਂ ਹਰਿਮੰਦਰ ਸਾਹਿਬ ਦੇ ਪ੍ਰਮੁੱਖ ਕੀਰਤਨੀਏ ਸਨ। ਸਿੱਖ ਧਰਮ ਵਿਚ ਕੀਰਤਨ ਚੌਕੀਆਂ ਦੇ ਨਿਰੰਤਰ ਪ੍ਰਵਾਹ ਦਾ ਪ੍ਰਾਰੰਭ ਇਸੇ ਸਥਾਨ ਤੋਂ ਹੋਇਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਚਾਰ, ਭਾਈ ਵੀਰ ਸਿੰਘ ਅਨੁਸਾਰ ਪੰਜ ਅਤੇ ਦਸਤੂਰ-ਉਲ-

ਦੇਸ ਬਦੇਸਨ ਕਾ ਗੁਰ ਸੈਲ॥ ਕਰਨ ਹੇਤ ਸੋ ਲੀਨੋ ਗੈਲ॥
ਗਯਾਨ ਸਿੰਘ ਗਯਾਨੀ (ਭਾਈ), ਪੰਥ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ, 1970, ਪੰਨਾ 41.

9. ਵੀਰ ਸਿੰਘ (ਭਾਈ), ਸ੍ਰੀ ਗੁਰੂ ਨਾਨਕ ਚਮਤਕਾਰ ਪੂਰਬਾਰਧ, ਪੰਨਾ 306.
10. ਸੰਤ ਦਾਸ ਛਿਬਰ (ਲੇਖਕ), ਜਨਮਸਾਖੀ ਸ੍ਰੀ ਗੁਰੂ ਨਾਨਕ ਸ਼ਾਹ ਕੀ, ਡਾ. ਗੁਰਦੇਵ ਸਿੰਘ (ਸੰਪਾ.), ਪੰਨਾ 126.
11. ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੩.
12. ਨਾਨਕ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬0.
13. ਢਾਢੀ ਕਥੇ ਅਕਥੁ ਸਬਦਿ ਸਵਾਰਿਆ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੯.
14. ਖਾਲਕ ਕਉ ਆਦੇਸੁ ਢਾਢੀ ਗਾਵਣਾ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮.
15. ਖਸਮੈ ਕੈ ਦਰਬਾਰਿ ਢਾਢੀ ਵਸਿਆ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੯.
16. ਬਲਬੀਰ ਸਿੰਘ (ਡਾ.) 'ਰਬਾਬ', ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ ਦੇ ਪੰਜ ਭਾਗ, ਸ੍ਰੀ ਅੰਮ੍ਰਿਤਸਰ, 1958, ਪੰਨਾ 69-70.
17. ਵਿਦਿਆਰਥੀ, ਦੇਵਿੰਦਰ ਸਿੰਘ, ਕੀਰਤਨ : ਸੰਦਰਭ ਅਤੇ ਸਰੂਪ, ਪੰਨਾ 113.
18. ਪਹਿਲੀ ਉਦਾਸੀ (1507-1515) ਤੱਕ ਏਮਨਾਬਾਦ, ਪਾਕਪਟਨ, ਸਿਆਲਕੋਟ, ਚਾਂਗਾਂ ਮਾਂਗਾਂ, ਚੂਨੀਆ, ਪਾਣੀਪਤ, ਦਿੱਲੀ, ਹਰਦੁਆਰ, ਬਨਾਰਸ, ਪਟਨਾ, ਕਾਮਰੂਪ, ਕਸੂਰ, ਪੱਟੀ, ਸੁਲਤਾਨਪੁਰ ਆਦਿ। ਦੂਜੀ ਉਦਾਸੀ (1517-1518) ਰਾਮੇਸ਼ਵਰ, ਸਲੂਰ, ਸ਼ਿਵਕੰਜ, ਮਦਰਾਸ, ਕੋਲੰਬੂ, ਬੰਬਈ, ਅਮਰਾਵਤੀ ਆਦਿ। ਤੀਜੀ ਉਦਾਸੀ (1518-1521) ਕਸ਼ਮੀਰ, ਸੁਮੇਰ, ਨੂਰਪੁਰ, ਕਾਂਗੜਾ, ਹੇਮਕੁੰਡ, ਕਾਠਮੰਡੂ, ਨੇਪਾਲ, ਤਿੱਬਤ, ਕੈਲਾਸ਼ ਪਰਬਤ, ਲੱਦਾਖ, ਸ੍ਰੀ ਨਗਰ ਆਦਿ। ਚੌਥੀ ਉਦਾਸੀ (1518-1521) ਮੱਕਾ ਲੱਦਾਖ, ਸ੍ਰੀ ਨਗਰ, ਜੰਮੂ, ਸਿਆਲਕੋਟ ਆਦਿ।
19. ਮਨੀ ਸਿੰਘ ਸ਼ਹੀਦ, ਹਵਾਲਾ ਸਿੰਘ ਸਭਾ ਪੱਤ੍ਰਿਕਾ, ਗਿਆਨ ਰਤਨਾਵਲੀ, ਪੰਨਾ 140.

20. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 111.
21. ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ॥
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪ ਵਟਾਇਆ॥
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ॥
ਕਾਇਆ ਪਲਟਿ ਸਰੂਪੁ ਬਣਾਇਆ॥੪੫॥
ਵਾਰਾਂ, ਭਾਈ ਗੁਰਦਾਸ ਜੀ, ਪਉੜੀ 45, ਪੰਨਾ 23.
22. ਚੜਤ ਗੁਰ ਢਿਗ ਆਇ ਜੋ ਸਭ ਲੰਗਰ ਲਾਵੈ॥
ਅਭਯਾਗਤ ਸਿੱਖ ਸੰਗਤਾਂ ਸਭ ਕੋ ਬਰਸਾਵੈ॥
ਸ੍ਰੀ ਅੰਗਦ ਗੁਰ ਆਦਿ ਕੀ ਸਭ ਰੀਤਿ ਸੰਭਾਰੀ॥
ਢਰੀ ਨਿਸਾ ਤੈ ਜਾਗ ਕੇ ਲਾ ਬੈਠੇ ਤਾਰੀ॥
ਅੰਮ੍ਰਿਤ ਵੇਲੇ ਆਇਕੇ ਫਿਰ ਸਭਾ ਮਝਾਰੇ॥
ਆਸਾਵਾਰ ਪ੍ਰੇਮ ਸੇ ਸੁਨਹੀ ਮੁਦ ਧਾਰੇ॥
ਭਾਈ ਬਾਲੇ ਤੇ ਸੁਨੇ ਫਿਰ ਗੁਰ ਕੀ ਗਾਥਾ॥
ਸਿਖ ਸਾਧੁ ਔਰੈ ਘਨੇ ਸੁਨ ਹੀ ਹਿਤ ਸਾਥਾ॥
ਅਖਰ ਰਚ ਕੇ ਗੁਰਮੁਖੀ ਫਿਰ ਸਿਖਨ ਪੜਾਏ॥
ਗੁਰ ਕੀ ਬਾਣੀ ਅਰ ਕਥਾ ਇਨਮੈ ਲਿਖਵਾਏ॥
ਗਯਾਨ ਸਿੰਘ ਗਯਾਨੀ (ਭਾਈ), ਪੰਥ ਪ੍ਰਕਾਸ਼, ਪੰਨਾ 80.
23. ਤੇਜਾ ਸਿੰਘ (ਪ੍ਰਿੰ.) ਅਤੇ ਗੰਡਾ ਸਿੰਘ (ਡਾ.), ਸਿੱਖ ਇਤਿਹਾਸ, 1998, ਪੰਨਾ 18.
24. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬੭.
25. ਵਾਰਾਂ, ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 46ਵੀਂ, ਪੰਨਾ 23.
26. ਕਾਨ੍ਹ ਸਿੰਘ ਨਾਭਾ (ਭਾਈ), ਗੁਰਮਤਿ ਮਾਰਤੰਡ (ਭਾਗ ਪਹਿਲਾ), ਸ੍ਰੀ ਅੰਮ੍ਰਿਤਸਰ, 1996, ਪੰਨਾ 300.
27. ਸੰਤੋਖ ਸਿੰਘ (ਭਾਈ), ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਜਵੀਂ ਜਿਲਦ, ਅਧਆਇ ਦਸਵਾਂ, ਪੰਨਾ 1345.
28. Macauliffe, M.A., **The Sikh Religion : Its Gurus, Sacred Writing and Authors**, Oxford, 1909, Vol.II, pp.15-16.
29. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 74.
30. ਸੰਤੋਖ ਸਿੰਘ (ਭਾਈ), ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਪੰਜਵੀਂ, ਅਧਿਆਇ 30ਵਾਂ, ਪੰਨਾ 1439-41.

31. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 46ਵੀਂ, ਪੰਨਾ 23.
32. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 846-47.
33. ਬਾਈ ਮੰਜੀਆਂ ਦੇ ਅਧਿਕਾਰੀ ਇਹ ਗੁਰਸਿੱਖ ਸੀ :
(1) ਅੱਲਾਯਾਰ, (2) ਸੱਚਨਸੱਚ, (3) ਸਾਧਾਰਣ, (4) ਸਾਵਣਮੱਲ, (5) ਸੁੱਖਣ, (6) ਹੰਦਾਲ, (7) ਕੇਦਾਰੀ, (8) ਖੇਡਾ, (9) ਗੰਗੂਸ਼ਾਹ, (10) ਦਰਬਾਰੀ, (11) ਪਾਰੋ, (12) ਫੇਰਾ, (13) ਬੂਆ, (14) ਬੇਣੀ, (15) ਮਹੇਸਾ, (16) ਮਾਈਦਾਸ, (17) ਮਾਣਕਚੰਦ, (18) ਮੁਰਾਰੀ, (19) ਰਾਜਾਰਾਮ, (20) ਰੰਗਸ਼ਾਹ, (21) ਰੰਗਦਾਸ, (22) ਲਾਲੋ।
34. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩.
35. ਉਹੀ, ਪੰਨਾ ੮੪੯.
36. ਉਹੀ, ਪੰਨਾ ੧੫੮.
37. ਗੁਰ ਨਮਿੱਤ ਕਰਿ ਦਿਹੁ ਬਰਤਾਈ। ਸਬਦ ਕੀਰਤਨ ਕਰੋ ਬਨਾਈ। ਸਿਖ ਗਰੀਬ ਹੁਇ ਬਸਤ੍ਰ ਬਿਹੀਨ ਦੀਜਹਿ ਤਿਸਹਿ ਸਿਵਾਇ ਨਵੀਨ। ਇਹੀ ਰੀਤਿ ਨਿਜ ਬਿਖੇ ਚਲਾਵਹੁ। ਕਰੋ ਜੋਰ ਸ਼ੁਭ ਦਿਨ ਜਬ ਪਾਵਹੁ। ਪੁੱਤ੍ਰ ਪੋਤ੍ਰੇ ਹੋਹਿੰ ਤੁਮਾਰੇ। ਕਰਹਿੰ ਕਾਰ ਇਸ ਰੀਤੀ ਸਾਰੇ।
ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ (ਪੰਜਵੀਂ ਜਿਲਦ), ਅਧਿਆਇ 40ਵਾਂ, ਪੰਨਾ 1490.
38. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਸਦ, ਪੰਨਾ ੯੨੩.
39. ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ (ਪੰਜਵੀਂ ਜਿਲਦ), ਅਧਿਆਇ 43ਵਾਂ, ਪੰਨਾ 1504.
40. ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।
ਡਲੇ ਵਾਸੀ ਸੰਗਤਿ ਭਾਰੀ॥੬੫॥
ਵਾਰਾਂ ਭਾਈ ਗੁਰਦਾਸ, ਵਾਰ ਗਿਆਰ੍ਹਵੀਂ, ਪਉੜੀ 16ਵੀਂ, ਪੰਨਾ 121.
41. ਹਵਾਲਾ, ਤਾਰਾ ਸਿੰਘ (ਪ੍ਰੋ.), ਭੂਮਿਕਾ, ਗੁਰੂ ਅਮਰਦਾਸ ਰਾਗ ਰਤਨਾਵਲੀ, ਲੋਕ ਸੰਪਰਕ ਵਿਭਾਗ, ਪੰਜਾਬ, ਪੰਨਾ 1.
42. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 1035.
43. ਉਹੀ, ਪੰਨਾ 40.
44. ਅੰਮ੍ਰਿਤਸਰ ਤਿਹ ਨਾਮ ਕਹਾਂਵੇ, ਲੇਤ ਚਾਰ ਫਲ ਜੋ ਨਰ ਨਾਵੈ॥੪॥
ਗਯਾਨ ਸਿੰਘ ਗਯਾਨੀ, ਪੰਥ ਪ੍ਰਕਾਸ਼, ਪੰਨਾ 103.

45. **ਵਾਰਾਂ ਭਾਈ ਗੁਰਦਾਸ**, ਵਾਰ ਪਹਿਲੀ, ਪਉੜੀ 47ਵੀਂ, ਪੰਨਾ 24.
46. **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਪੰਨਾ 150.
47. ਉਹੀ, ਪੰਨਾ 80.
48. **ਪੰਥ ਪ੍ਰਕਾਸ਼**, ਪੰਨਾ 109.
49. ਗੁਰਨਾਮ ਸਿੰਘ (ਡਾ.), **ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ**, ਪਟਿਆਲਾ, 2000, ਪੰਨਾ 41.
50. **ਵਾਰਾਂ ਭਾਈ ਗੁਰਦਾਸ**, ਵਾਰ ਨੰ. 24, ਪਉੜੀ 19, ਪੰਨਾ 263.
51. ਕਾਨ੍ਹ ਸਿੰਘ ਨਾਭਾ (ਭਾਈ), **ਗੁਰਮਤਿ ਮਾਰਤੰਡ**, ਭਾਗ ਪਹਿਲਾ, ਸ੍ਰੀ ਅੰਮ੍ਰਿਤਸਰ, 1996, ਪੰਨਾ 300.
52. ਝਾਬੂ ਅਤੇ ਮੁਕੰਦ ਹੈ, ਕੀਰਤਨੁ ਕਰੈ ਹਜੂਰਿ ਕਿਦਾਰਾ॥
ਭਾਈ ਗੁਰਦਾਸ, ਵਾਰ 11ਵੀਂ, ਪਉੜੀ 18ਵੀਂ, ਪੰਨਾ 122.
53. **ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ ੯੨੧.
54. ਕਾਨ੍ਹ ਸਿੰਘ ਨਾਭਾ (ਭਾਈ), **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਪੰਨਾ 265.
55. ਕਾਨ੍ਹ ਸਿੰਘ ਨਾਭਾ (ਭਾਈ), **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਪੰਨਾ 669.
56. ਅਪਰ ਰਬਾਬੀ ਬਾਬਕ ਨਾਮ॥ ਜੋ ਗਾਵਤਿ ਰਾਗਨਿ ਅਭਿਰਾਮ॥
ਰਾਖਯੋ ਤਬਿ ਹਜ਼ੂਰ ਨੇ ਪਾਸ। ਲਗਹਿ ਦਿਵਾਨ ਸੁ ਰਾਗ ਪ੍ਰਕਾਸ਼॥
ਸੰਤੋਖ ਸਿੰਘ (ਭਾਈ), **ਗੁਰਪ੍ਰਤਾਪ ਸੂਰਜ ਗ੍ਰੰਥ**, ਪੰਨਾ 2567.
57. 'ਨੱਥੂ' ਢੱਡ ਬਜਾਇ॥ ਅਬਦਲ ਹਥ ਰਬਾਬ ਲੈ, ਸ੍ਰੀ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਪੰਨਾ 158.
58. ਲਾਲ ਸਿੰਘ (ਗਯਾਨੀ), **ਚੌਂਕੀ ਸਾਹਿਬ ਦੀ ਮਰਯਾਦਾ**, ਚੀਫ ਖ਼ਾਲਸਾ ਦੀਵਾਨ ਸਾਹਿਬ, ਅੰਮ੍ਰਿਤਸਰ, 1938.
59. **ਗੁਰਪ੍ਰਤਾਪ ਸੂਰਜ ਗ੍ਰੰਥ**, ਜਿਲਦ ਪੰਜਵੀਂ, ਪੰਨਾ 2667.
60. ਕਾਨ੍ਹ ਸਿੰਘ ਨਾਭਾ (ਭਾਈ), **ਗੁਰਸ਼ਬਦ ਰਤਨਾਕਰ ਮਹਾਨ ਕੋਸ਼**, ਪੰਨਾ 267.
61. ਹੋਤਿ ਹੀ ਪ੍ਰਭਾਤਿ ਆਹਿ ਬੈਠਤਿ ਦਿਵਾਨ ਵਿਖੈ ਬਾਜਤਿ ਰਬਾਬ ਸੋ ਮ੍ਰਿਦੰਗ ਧੁਨਿ ਠਾਨਿ ਤੇ॥
ਸੂਨੈ ਮੋਨ ਠਾਨਿ ਤੇ, ਮਹਾਨ ਸੁਖ ਮਾਨਿ ਤੇ, ਕਸ਼ਟ ਗਨ ਹਾਨਿ ਤੇ, ਸੁਉਧਰੈ ਜਹਾਨ ਤੇ॥
\- - - - - - - - - - - - - - - - - - - - - - - - -
ਚਰਨ ਕਮਲ ਸੰਗ ਆਰਤੀ ਕੋ ਗਾਵੈ ਜਬਿ, ਕੀਰਤਨ ਭੋਗ ਤੇ ਕਰਤਿ ਅਰਦਾਸ ਕੋ ਸੂਪਕਾਰ ਆਹਿ ਕੈ ਅਗਾਰੀ ਥਿਰ ਹੋਇ ਦੇਗ ਭਈ ਤਯਾਰ ਕਰੇ ਬਾਕਨਿ ਪ੍ਰਕਾਸ਼ ਕੋ॥

ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 3544.

62. ਰਾਗ ਦ੍ਵੈਸ ਦ੍ਵੈਤ ਨ ਜਹਿਂ ਲੇਸ਼। ਇਕ ਅਸ਼ੇਸ਼ ਮਹਿਂ ਨਹਿਂ ਨ ਕਲੇਸ਼॥
ਆਵਹਿਂ ਬ੍ਰਿੰਦਿਂ ਰਬਾਬੀ ਪਾਸੇ। ਆਸਾਵਾਰਿ ਸ ਰਾਗ ਪ੍ਰਕਾਸ਼ੈ॥
ਜਿਮ ਅੰਮ੍ਰਿਤ ਕੀ ਬਰਖਾ ਹੋਇ। ਸੁਨਹਿ ਪ੍ਰੀਤ ਵਡਭਾਗੀ ਜੋਇ॥
ਹੋਇ ਪ੍ਰਕਾਸ਼ ਭੋਮ ਜਬਿ ਪਰੈ। ਭਾਟ ਨਕੀਬ ਸੁਜਸੁ ਕੋ ਕਰੈ॥

– – – – – – – – – – – – – – – – – – – – – – –

ਹੋਤਿ ਬਿਲਾਵਲ ਚੌਕੀ ਫੇਰ। ਬਜਤਿ ਮ੍ਰਿਦੰਗ ਰਬਾਬ ਬਡੇਰ॥
ਸਭਾ ਲਗੀ ਸੁਨਿ ਸ਼ਬਦ ਸੁਨੰਤੇ। ਬਿਮਲ ਆਤਮਾ ਹ੍ਵੈ ਮਤਿਵੰਤੇ॥

– – – – – – – – – – – – – – – – – – – – – – –

ਬਹੁਤ ਦਿਵਾਨ ਬਿਖੇ ਥਿਤ ਹੋਇ। ਦਰਸ਼ਨ ਕਰਹਿ ਆਨਿ ਸਭਿ ਕੋਇ॥
ਸੰਧਯਾ ਲਗਿ ਸੁਨਿ ਸ਼ਬਦੰਸ ਰਾਗ। ਕਰਹਿਂ ਸ੍ਰੇਯ ਜਨ ਪਿਖਿ ਅਨੁਰਾਗ॥
ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਜਿਲਦ ਨੌਵੀ, ਪੰਨਾ 3814.

63. ਸੰਗੀਤ ਮੇਲ ਭਯੋ ਬਡਿ ਆਇ। ਭਈ ਭੀਰ ਬਹੁ ਥਾਇਂ ਨਾ ਪਾਏ॥
ਬੈਠਿ ਗਏ ਸਤਿਗੁਰ ਦ੍ਰਿਢ ਆਸਨ, ਹੋਤ ਅਖੰਡ ਕੀਰਤਨ ਭਾਸ਼ਨ॥

64. ਸ੍ਰੀ ਅੰਗਦ ਇਸਥਾਨ ਅਗਰੀ। ਬੈਠੇ ਗਗਰੀ ਨਿਸ਼ਾ ਗੁਜਾਰੀ॥
ਕਿਰਤਨ ਭਜਨ ਅਖੰਡ ਭਯੋ ਹੈ। ਬਹੁ ਸੰਗਤੀ ਕੋ ਮੇਲ ਥਿਯੋ ਹੈ॥
ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ

65. ਦੀਪਮਾਲ ਬੈਸਾਖੀ ਆਦਿ। ਮੇਲਾ ਹੋਇ ਸੰਤ ਸੰਬਾਦ॥
ਭਜਨ ਕੀਰਤਨ ਆਠਹੁ ਜਾਮੂ। ਕੇਤਿਕ ਲਿਵ ਲਾਗੀ ਸਤਿਨਾਮੂ॥
ਭਟ ਚਹੁੰ ਦਿਸ਼ਾ ਦਿਵਾਨ ਲਗਾਵੈ॥
ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 3812.

66. ਸੁਨਿ ਕਰਿ ਸ੍ਰੀ ਹਰਿ ਰਾਇ ਉਚਾਰੇਂ। ਸੁਨਹੁ ਸਿੱਖ। ਤੁਮਹੋ ਮਮ ਪਯਾਰੇ॥
ਗੁਰ ਅਨਭੈ ਬਿਚਬਾਨੀ ਰੂਪ। ਯਾਕੀ ਮਹਿੰਮਾ ਅਮਿਤ ਅਨੂਪ
ਭਵ ਅਗਨੀ ਸਾਗਰ ਕਹੁ ਤਰਨੀ। ਸਤਿਗੁਰ ਸਿਖਨ ਕੋ ਸਿੱਖ ਕਰਨੀ॥
ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 3844.

67. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 265.

68. ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 3896.

69. ਦਿਵਸ ਆਗਲੇ ਸੰਗਤਿ ਆਈ। ਗਾਵਹਿ ਸ਼ਬਦ ਪ੍ਰੇਮ ਅਧਿਕਾਈ
ਬਜਹਿ ਮ੍ਰਿਦੰਗ ਸਤਾਰ ਦੁਤਾਰੇ। ਪਾਇ ਰਾਗ ਧੁਨਿ ਊਚ ਉਚਾਰੇ॥

– – – – – – – – – – – – – – – – – – – – – – –

ਪੜਹਿੰ ਰਬਾਬੀ ਸਬਦ ਸੁ ਰਾਗ। ਸੁਨਹਿੰ ਪ੍ਰੇਮ ਤੇ ਜਿਨ ਬਡਭਾਗ॥
ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 3904.

70. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 265.
71. ਉਹੀ, ਪੰਨਾ 660.
72. ਉਹੀ, ਪੰਨਾ 600.
73. ਕੌਣ ਦੇਸ਼ ਹਿਤ ਗਏ ਲਰਾਈਂ ? ਭਈ ਕਿ ਨਹੀਂ ਮਿਲੇ ਰਿਪੁ ਆਈ ਮਧੁਰ ਪੁਤ੍ਰ ਕੇ ਬਾਕ ਸੁਹਾਏ॥
ਸੁਨਿ ਸਤਿਗੁਰੂ ਬ੍ਰਿਤਾਂਤ ਬਤਾਏ॥੭॥ ਦੇਸ ਕਾਮਰੂ ਮੰਤ੍ਰਨਿ ਜੋਰ॥
ਗੁਰ ਕੇ ਸਿਖ ਬਸਹਿੰ ਤਿਸ ਠੋਰ॥ ਸ੍ਰੀ ਨਾਨਕ ਪਹੁੰਚੇ ਇਕ ਕਾਲ॥
ਬਾਲਾ ਮਰਦਾਨਾ ਜੁਗ ਨਾਲ॥
ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 4320.
74. ਚਾਲੇ ਸਨਮੁੱਖ ਦੇਸ ਬੰਗਾਲੇ॥ ਦੁੰਦਭਿ ਬਾਜੇ ਸਬਦ ਬਿਸਾਲੇ॥
ਹੁਤੋ ਮੁੰਗੇਰ ਨਗਰ ਇਕ ਭਾਰੇ॥ ਬਸਹਿ ਬਿੰਦ ਨਰ ਗੰਗ ਕਿਨਾਬੇ॥
ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 4236.
75. ਕਾਨ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 951.
76. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੦.
77. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 538.
78. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 429-30.
79. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 951
80. ਤਾਰਾ ਸਿੰਘ (ਪ੍ਰੋ.), ਸੁਰਜੀਤ ਕੌਰ, ਵਾਦਨ ਕਲਾ, ਪਟਿਆਲਾ, 1972, ਪੰਨਾ 105.
81. ਅੰਮ੍ਰਿਤਪਾਲ ਕੌਰ (ਡਾ.), ਦਸਮ ਗੁਰੂ ਬਾਣੀ ਸੰਚਾਰ, ਪਟਿਆਲਾ, ਪੰਨਾ 157.
82. ਵਿਸਮਾਦ ਨਾਦ, ਜਵੱਦੀ ਕਲਾਂ, ਲੁਧਿਆਣਾ, 1992, ਪੰਨਾ 94.
83. ਤਾਰਾ ਸਿੰਘ (ਪ੍ਰੋ.), ਸੁਰਜੀਤ ਕੌਰ, ਵਾਦਨ ਕਲਾ, ਪਟਿਆਲਾ, 1972, ਪੰਨਾ 288-289.
84. ਪੰਥ ਪ੍ਰਕਾਸ਼, ਪੰਨਾ 530.
85. ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 577.

86. ਉਹੀ, ਪੰਨਾ 593.
87. ਗਿਆਨ ਸਿੰਘ (ਗਿਆਨੀ), **ਪੰਥ ਪ੍ਰਕਾਸ਼**, ਪੰਨਾ 353.
88. ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਓ ਜੀਉ ॥
**ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ੭੬੩.
89. **ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ ੯੯੨.
90. ਹਵਾਲਾ : ਗੁਰਨਾਮ ਸਿੰਘ (ਡਾ.), **ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ**, ਪੰਨਾ 50.

* * *

# ਸ਼ਬਦ ਕੀਰਤਨ ਚੌਕੀ : ਤੱਤ ਅਤੇ ਸਰੂਪ

ਸਿੱਖ ਧਰਮ ਦੇ ਆਰੰਭ ਸਮੇਂ ਤੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਕੀਰਤਨ ਦਾ ਜਿਹੜਾ ਰੂਪ ਪ੍ਰਯੋਗ ਕੀਤਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਪਸਾਰੇ ਵਿਚ ਵਿਸ਼ਿਸ਼ਟ ਸਿਧਾਂਤਕਤਾ ਤੇ ਮਰਿਯਾਦਾਗਤ ਕੀਰਤਨ ਪਰੰਪਰਾ ਵਿਚ ਵਿਸ਼ਿਸ਼ਟ ਵਿਵਹਾਰਕਤਾ ਵਜੋਂ ਵਿਕਸਤ ਹੋਇਆ। ਸ਼ਬਦ ਕੀਰਤਨ ਦੀ ਇਹ ਪਰੰਪਰਾ ਸਿੱਖੀ ਜੀਵਨ ਅਤੇ ਸਿੱਖੀ ਗੁਰਦੁਆਰਾ ਸਾਹਿਬਾਨ ਦੀ ਮਰਿਯਾਦਾ ਦਾ ਅਨਿੱਖੜ ਅੰਗ ਬਣ ਗਈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਸਰਬ ਲੋਕਾਈ ਨੂੰ ਸ਼ਬਦ ਕੀਰਤਨ ਦੁਆਰਾ ਉਪਦੇਸ਼ ਦਿੱਤਾ ਉਥੇ ਸ਼ਬਦ ਕੀਰਤਨ ਪਰੰਪਰਾ ਨੂੰ ਸਥਾਪਿਤ ਰੂਪ ਵਿਚ ਕਰਤਾਰਪੁਰ ਵਿਖੇ ਪ੍ਰਥਮ ਗੁਰ ਅਸਥਾਨ ਤੇ ਕੀਰਤਨ ਦੀ ਵਿਸ਼ੇਸ਼ ਰੀਤ ਚਲਾਈ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਨੇ ਕ੍ਰਮਵਾਰ ਖਡੂਰ ਸਾਹਿਬ, ਗੋਇੰਦਵਾਲ ਸਾਹਿਬ ਅਤੇ ਅੰਮ੍ਰਿਤਸਰ (ਸ੍ਰੀ ਦਰਬਾਰ ਸਾਹਿਬ) ਨੂੰ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦਾ ਕੇਂਦਰ ਹੀ ਨਹੀਂ ਸਗੋਂ ਕੀਰਤਨ ਕੇਂਦਰ ਵਜੋਂ ਵੀ ਵਿਕਸਿਤ ਕੀਤਾ। ਇਸ ਪ੍ਰਕਾਰ ਗੁਰੂ ਗੋਬਿੰਦ ਸਿੰਘ ਜੀ ਤੱਕ ਇਹ ਪਰੰਪਰਾ ਨਿਰੰਤਰ ਜ਼ਾਰੀ ਰਹੀ ਅਤੇ ਕੀਰਤਪੁਰ ਸਾਹਿਬ, ਆਨੰਦਪੁਰ ਸਾਹਿਬ, ਦਮਦਮਾ ਸਾਹਿਬ, ਪਾਉਂਟਾ ਸਾਹਿਬ ਆਦਿ ਗੁਰ ਅਸਥਾਨ ਕੀਰਤਨ ਦੇ ਹੋਰ ਕੇਂਦਰ ਵੀ ਬਣੇ। ਸ਼ਬਦ ਕੀਰਤਨ ਦੀ ਵਿਸ਼ੇਸ਼ ਕੀਰਤਨ ਚੌਕੀ ਦੀ ਰੀਤ ਦਾ ਮੁੱਢ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੁਆਰਾ ਕਰਤਾਰਪੁਰ ਵਿਖੇ ਬੰਨ੍ਹਿਆ ਜੋ ਕਿ ਬਾਅਦ ਵਿਚ ਸਿੱਖ ਗੁਰੂ ਸਾਹਿਬਾਨਾਂ ਦੀ ਨਿਗਰਾਨੀ ਅਤੇ ਅਗਵਾਈ ਹੇਠ ਵਿਕਸਿਤ ਹੋਇਆ। ਇਸਦੇ ਨਾਲ ਨਾਲ ਸ਼ਬਦ ਕੀਰਤਨ ਵੇਲੇ ਪ੍ਰਯੋਗ ਹੁੰਦੇ ਸਾਜ਼ਾਂ ਦੀ ਵਾਦਨ ਸ਼ੈਲੀ ਵੀ ਇਸਦੀ ਵਿਵਹਾਰਕਤਾ ਦਾ ਅਨਿੱਖੜ ਅੰਗ ਬਣੀ। ਇਸ ਪ੍ਰਕਾਰ ਅੱਜ ਵੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਗਈ ਸ਼ਬਦ ਕੀਰਤਨ ਦੀ ਪਰੰਪਰਾ ਤਕਰੀਬਨ ਪੰਜ ਸੌ ਸਾਲਾਂ ਦਾ ਪੈਂਡਾ ਖਤਮ ਕਰਦੀ ਹੋਈ ਇਕ ਨਿਰੰਤਰ ਪ੍ਰਵਾਹ ਵਜੋਂ ਵੱਖ ਵੱਖ ਗੁਰਦੁਆਰਿਆਂ ਅਤੇ ਸਿੱਖੀ ਜੀਵਨ ਨਾਲ ਸਬੰਧਿਤ ਰਹੁ-ਰੀਤਾਂ ਦੇ ਅੰਤਰਗਤ ਮਰਿਆਦਤ ਰੂਪ ਵਿਚ ਜਾਰੀ ਹੈ।

## ਸ਼ਬਦ ਕੀਰਤਨ ਤੇ ਕੀਰਤਨ ਚੌਕੀ

ਸ਼ਬਦ ਕੀਰਤਨ ਸਿੱਖ ਧਰਮ ਵਿਚੋਂ/ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਵਿਧਾਨ ਅਨੁਸਾਰ ਪ੍ਰਵਾਣਿਤ ਕੇਂਦਰੀ ਕੀਰਤਨ ਪਰੰਪਰਾ ਹੈ। ਸਿੱਖ ਧਰਮ ਵਿਚ ਸ਼ਬਦ ਤੇ ਸੰਗੀਤ ਦੇ ਸੁਮੇਲ ਤੋਂ ਹੀ ਸ਼ਬਦ ਕੀਰਤਨ ਸਰੂਪਤ ਹੁੰਦਾ ਹੈ ਕਿਉਂਜੋ ਸਿੱਖ ਧਰਮ ਵਿਚ ਸ਼ਬਦ ਨੂੰ ਗੁਰੂ-ਪਦ ਪ੍ਰਾਪਤ ਹੈ ਅਤੇ ਵਰਤਮਾਨ ਸਮੇਂ ਸਮੂਹ ਸਿੱਖ ਪੰਥ ਸ਼ਬਦ/ਬਾਣੀ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਆਪਣੇ ਇਸ਼ਟ ਗੁਰੂ ਵਜੋਂ ਪੂਰਣ ਆਸਥਾ ਰਖਦਾ ਹੈ। ਸ਼ਬਦ/ਬਾਣੀ ਦਾ ਮੁੱਖ ਪ੍ਰਯੋਜਨ ਇਸ ਵਿਚਲੇ ਪਰਮਸਤਿ ਦਾ ਬੋਧ ਕਰਾਉਣਾ ਹੈ ਜਿਸਨੂੰ ਸੰਚਾਰਿਤ ਕਰਨ ਲਈ ਬਾਣੀਕਾਰਾਂ ਨੇ ਸੰਗੀਤ ਨੂੰ ਜੁਗਤ ਵਜੋਂ ਅਪਣਾਇਆ ਜੋ ਕਿ ਸ਼ਬਦ ਨਾਲ ਓਤਪੋਤ ਹੋ ਕੇ ਸ਼ਬਦ-ਕੀਰਤਨ ਵਜੋਂ ਪ੍ਰਕਾਸ਼ਮਾਨ ਹੋਇਆ। ਸ਼ਬਦ ਕੀਰਤਨ ਵਿਚਲੇ ਸੰਗੀਤਕ ਗੁਣ ਸਦਕਾ ਹੀ ਪ੍ਰਮਾਤਮਾ ਪ੍ਰਤੀ ਇਕਸੁਰਤਾ ਸਹਿਜ ਰੂਪ ਵਿਚ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਲਈ ਸਿੱਖ ਧਰਮ ਵਿਚ ਸ਼ਬਦ-ਕੀਰਤਨ ਨੂੰ ਪ੍ਰਧਾਨਤਾ ਦਿੱਤੀ ਗਈ ਹੈ। ਜਿਸ ਤਰ੍ਹਾਂ:

- ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥
  ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥
  (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)
- ਜਤ ਸੰਜਮ ਤੀਰਥ ਓਨਾ ਜੁਗਾ ਕਾ
  ਧਰਮ ਹੈ ਕਲਿ ਮਹਿ ਕੀਰਤਿ ਹਰਿ ਨਾਮਾ॥ (ਉਹੀ, ਪੰਨਾ ੭੯੭)

ਸ਼ਬਦ ਕੀਰਤਨ ਦਾ ਗੁਰਮਤਿ ਸੰਗੀਤ ਪਰਬੰਧ ਵਿਚ ਕੇਂਦਰੀ ਸਥਾਨ ਹੈ। ਗੁਰਮਤਿ ਸੰਗੀਤ ਦੀ ਕੁਲ ਸਿਧਾਂਤਕ ਅਤੇ ਵਿਵਹਾਰਕ ਪਰੰਪਰਾ, ਸ਼ਬਦ ਕੀਰਤਨ ਦੀ ਪੇਸ਼ਕਾਰੀ ਦੁਆਰਾ ਹੀ ਨਿਰਮਤ ਹੁੰਦੀ ਹੈ। ਸ਼ਬਦ ਕੀਰਤਨ ਲਈ ਜੋ ਆਧਾਰ ਗੁਰਮਤਿ ਸੰਗੀਤ ਪਰਬੰਧ ਦੇ ਰੂਪ ਵਿਚ ਸਿਰਜੇ ਗਏ ਹਨ ਉਹ ਸ਼ਬਦ ਕੀਰਤਨ ਦੀ ਪ੍ਰਸਤੁਤੀ ਉਤੇ ਇਸਦੇ ਨਿਸ਼ਚਿਤ ਅਤੇ ਨਿਰਧਾਰਿਤ ਵਿਧਾਨ ਵਜੋਂ ਲਾਗੂ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦੇ ਰੂਪ ਵਿਚ ਆਦੇਸ਼ਾਂ ਅਨੁਸਾਰ ਕੀਰਤਨ ਗਾਇਨ ਕਰਨ ਦੇ ਨਿਰਧਾਰਿਤ ਸੰਕੇਤ ਨਿਰਦੇਸ਼ਿਤ ਕੀਤੇ ਗਏ ਹਨ ਜਿਨ੍ਹਾਂ ਨੂੰ ਸਮੁੱਚ ਰੂਪ ਵਿਚ ਗਾਇਨ ਕਰਨ ਦਾ ਧਾਰਣੀ ਬਣਾਇਆ ਗਿਆ ਹੈ। ਗੁਰਮਤਿ ਸੰਗੀਤ ਪ੍ਰਬੰਧ ਵਿਚ ਪ੍ਰਯੋਗ ਹੋਣ ਵਾਲੇ ਮੂਲ ਸਿਧਾਂਤ ਰਾਗ, ਗਾਇਨ ਸ਼ੈਲੀ, ਰਹਾਉ, ਅੰਕ ਆਦਿ ਦੇ ਰੂਪ ਵਿਚ ਪ੍ਰਤੱਖ ਹੁੰਦੇ ਹਨ। ਇਸਦੇ ਅਨੁਸਾਰੀ ਹੋ ਕੇ ਸੰਗੀਤ ਦੀ ਪ੍ਰਸਤੁਤੀ ਸ਼ਬਦ ਕੀਰਤਨ ਦੀ ਪ੍ਰਸਤੁਤੀ ਵਜੋਂ ਰੂਪਮਾਨ ਹੁੰਦੀ ਹੋਈ ਆਪਣੇ ਆਪ ਨੂੰ ਬਾਕੀ ਦੀਆਂ ਕੀਰਤਨ ਪਰੰਪਰਾਵਾਂ ਤੋਂ ਅਲੱਗ ਕਰ ਦਿੰਦੀ ਹੈ।

ਗੁਰਮਤਿ ਸੰਗੀਤ ਦੇ ਇਤਿਹਾਸਕ ਵਿਕਾਸ ਤੋਂ ਵੱਖ ਵੱਖ ਗੁਰੂ ਸਾਹਿਬਾਨਾਂ

ਦੁਆਰਾ ਸ਼ਬਦ ਕੀਰਤਨ ਦੇ ਵਿਕਾਸ ਵਿਚ ਪਾਇਆ ਯੋਗਦਾਨ ਪ੍ਰਤੱਖ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਗੁਰੂ ਘਰ ਦੇ ਕੀਰਤਨੀ ਰਬਾਬੀਆਂ ਦਾ ਇਸ ਦਿਸ਼ਾ ਵਿਚ ਵਿਸ਼ੇਸ਼ ਸਥਾਨ ਰਿਹਾ ਹੈ। ਗੁਰੂ ਅਰਜਨ ਦੇਵ ਜੀ ਦੁਆਰਾ ਸਾਧਾਰਣ ਸਿੱਖਾਂ ਨੂੰ ਕੀਰਤਨ ਕਰਨ ਦੀ ਪ੍ਰੇਰਨਾ ਦੁਆਰਾ ਸਿੱਖ ਕੀਰਤਨ ਦੇ ਇਕ ਨਵੇਂ ਅਧਿਆਇ ਦਾ ਆਰੰਭ ਹੋਇਆ ਜਿਸ ਦੁਆਰਾ ਕੀਰਤਨ ਦੇ ਰਬਾਬੀਆਂ ਤੋਂ ਵੱਖਰੀ ਇਕ ਕੀਰਤਨ ਸ਼ੈਲੀ ਹੋਂਦ ਵਿਚ ਆਈ। ਗੁਰੂ ਹਰਿਗੋਬਿੰਦ ਜੀ ਦੇ ਕਾਲ ਵਿਚ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੁਆਰਾ ਚਲਾਈ ਗਈ ਚੌਕੀ ਸਾਹਿਬ ਦੀ ਕੀਰਤਨ ਪਰੰਪਰਾ ਲੋਕ ਸੰਗੀਤਕ ਅੰਗ ਤੋਂ ਕੀਰਤਨ ਦੀ ਇਕ ਵਿਸ਼ੇਸ਼ ਪਰੰਪਰਾ ਵਜੋਂ ਉਜਾਗਰ ਹੋਈ।

ਗੁਰਮਤਿ ਸੰਗੀਤ ਦੇ ਵਿਵਹਾਰਕ ਵਿਕਾਸ ਦੀਆਂ ਉਕਤ ਕੁਝ ਕੁ ਉਦਾਹਰਣਾਂ ਸਪੱਸ਼ਟ ਹੈ ਕਿ ਵੱਖ ਵੱਖ ਗੁਰੂ ਸਾਹਿਬਾਨਾਂ ਦੇ ਸਮੇਂ ਤੋਂ ਲੈ ਕੇ ਕੀਰਤਨ ਆਪਣੇ ਕਈ ਰੂਪਾਂ ਵਿਚ ਪ੍ਰਚਾਰ ਅਧੀਨ ਰਿਹਾ। ਗੁਰਮਤਿ ਸੰਗੀਤ ਦੀ ਇਸ ਵਿਵਹਾਰਕਤਾ ਦੀ ਇਸੇ ਦ੍ਰਿਸ਼ਟੀ ਤੋਂ ਸਮਕਾਲੀ ਕੀਰਤਨ ਪਰੰਪਰਾ ਤੱਕ ਮੁੱਖ ਤੌਰ ਤੇ ਗੁਰਮਤਿ ਸੰਗੀਤ ਦੀ ਸ਼ਬਦ ਕੀਰਤਨ ਪਰੰਪਰਾ ਦੀਆਂ ਤਿੰਨ ਧਾਰਾਵਾਂ ਪ੍ਰਚਾਰ ਅਧੀਨ ਹਨ :

1. ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਅਤੇ ਗਾਇਨ ਸ਼ੈਲੀਆਂ ਅਨੁਸਾਰ ਸ਼ਬਦ ਕੀਰਤਨ ਦੀ ਰਾਗਾਤਮਕ ਪਰੰਪਰਾ।
2. ਲੋਕ ਸੰਗੀਤਕ ਅੰਗ ਤੋਂ ਗੁਰੂ ਕਾਲ ਤੋਂ ਪ੍ਰਚਲਤ ਕੀਰਤਨ ਪਰੰਪਰਾ।
3. ਸ਼ਬਦ ਕੀਰਤਨ ਦੀ ਪ੍ਰਚਲਿਤ ਸੁਗਮ ਕੀਰਤਨ ਦੀ ਵਿਧੀ।

## ਕੀਰਤਨ ਚੌਕੀ ਦੀ ਰਾਗਾਤਮਕ ਪਰੰਪਰਾ

ਗੁਰਮਤਿ ਸੰਗੀਤ ਦੀ ਇਸ ਵਿਵਹਾਰਿਕ ਪਰੰਪਰਾ ਵਿਚ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਅਤੇ ਗਾਇਨ ਸ਼ੈਲੀਆਂ ਦੇ ਅਨੁਸਾਰੀ ਹੋ ਕੇ ਕੀਰਤਨ ਕੀਤਾ ਜਾਂਦਾ ਹੈ ਜਿਸ ਅਨੁਸਾਰ ਗੁਰੂ ਗ੍ਰੰਥ ਸ਼ਾਹਿਬ ਦੇ 31 ਮੁੱਖ ਰਾਗ ਅਤੇ 31 ਉਪ ਰਾਗ ਅਤੇ ਸ਼ਾਸਤਰੀ ਲੋਕ ਸੰਗੀਤ ਤੇ ਆਧਾਰਿਤ ਗਾਇਨ ਸ਼ੈਲੀਆਂ, ਵੱਖ ਵੱਖ ਕੀਰਤਨ ਸਾਜ਼ਾਂ ਅਤੇ ਵੱਖ ਵੱਖ ਕੀਰਤਨ ਚੌਕੀਆਂ ਦੀ ਕੀਰਤਨ ਦੀ ਪਰੰਪਰਾ ਹੈ। ਇਸ ਪਰੰਪਰਾ ਨੂੰ ਅਸੀਂ ਕੀਰਤਨ ਚੌਕੀਆਂ ਦੇ ਸੰਦਰਭ ਵਿਚ ਇਸ ਤਰ੍ਹਾਂ ਵਿਚਾਰ ਸਕਦੇ ਹਾਂ :

ਚੌਕੀ ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਦੇ ਮਹੱਤਵ ਨੂੰ ਵਿਵਹਾਰਕ ਰੂਪ ਵਿਚ ਦ੍ਰਿੜਆਉਂਦਿਆਂ ਸੰਸਥਾਗਤ ਰੂਪ ਵਿਚ ਇਕੋ ਸਮੇਂ ਅਖੰਡ ਰੂਪ ਵਿਚ ਕੀਤੀ ਗਈ ਇਕ ਕੀਰਤਨ ਪ੍ਰਸਤੁਤੀ ਨੂੰ 'ਕੀਰਤਨ ਚੌਕੀ' ਦੇ ਰੂਪ ਵਿਚ ਮਾਨਤਾ ਦਿੱਤੀ ਗਈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕੀਰਤਨ ਚੌਕੀ ਤੋਂ ਭਾਵ 'ਚਾਰ ਰਾਗੀਆਂ ਦੀ ਮੰਡਲੀ' "ਗਾਵਤ ਚਉਕੀ ਸ਼ਬਦ ਪ੍ਰਕਾਸ਼" ਭਜਨ ਮੰਡਲੀ ਜੋ ਪ੍ਰਕਿਰਿਆ

ਕਰਦੀ ਹੋਈ ਸ਼ਬਦ ਗਾਵੇ।[1] ਭਾਈ ਵੀਰ ਸਿੰਘ ਜੀ ਅਨੁਸਾਰ, "ਗੁਰਮਤਿ ਸੰਗੀਤ ਵਿਚ ਕੀਰਤਨੀ ਜੱਥੇ ਨੂੰ ਚੌਕੀ ਕਹਿੰਦੇ ਹਨ, ਚੌਕੀ ਘੱਟ ਤੋਂ ਘੱਟ ਚੋਹਾਂ ਦੀ ਵਿਦਮਾਨ ਹੈ ਜੇਹਾ ਕਿ ਇਕ ਮਹੰਤ, ਦੋ ਸਾਥੀ ਸੁਰ ਰਚਾਉਣ ਵਾਲੇ, ਇਕ ਜੋੜੀ ਵਾਲਾ (ਪਖਾਉਜੀ) ਇਸ ਤੋਂ ਘੱਟ ਨਹੀਂ ਵਧੀਕ ਭਾਵੇਂ ਕਿਤਨੇ ਸਰੀਰ ਹੋਣ ਚੌਕੀ ਵਿਚ ਗਾਉਂ ਸਕਦੇ ਹਨ ਜੇਹਾ ਕੁ ਵਾਰ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਵਿਦਮਾਨ ਹੈ।[2] ਆਧੁਨਿਕ ਕਾਲ ਵਿਚ ਭਾਵੇਂ ਰਾਗੀਆਂ ਦੀ ਗਿਣਤੀ ਭਾਵੇਂ ਤਿੰਨ ਹੀ ਰਹਿ ਗਈ ਹੈ ਪਰੰਤੂ ਕੀਰਤਨੀ ਜੱਥੇ ਦੀ ਪੇਸ਼ਕਾਰੀ ਨੂੰ ਕੀਰਤਨ ਚੌਕੀ ਦਾ ਨਾਮ ਦਿੱਤਾ ਗਿਆ ਹੈ। ਸਿੱਖਧਰਮ ਵਿਚ ਚੌਕੀ ਸ਼ਬਦ ਨੂੰ ਸ਼ਬਦ ਚੌਕੀ, ਸ਼ਬਦ ਕੀਰਤਨ ਚੌਕੀ, ਕੀਰਤਨ ਚੌਕੀ ਵੀ ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ ਵੱਖ ਵੱਖ ਸਮੇਂ ਦੇ ਰਾਗਾਂ ਅਤੇ ਬਾਣੀ ਅਨੁਸਾਰ ਵੀ ਕਿਹਾ ਗਿਆ ਹੈ ਜਿਵੇਂ ਬਿਲਾਵਲ ਦੀ ਚੌਕੀ, ਆਸਾ ਦੀ ਵਾਰ ਦੀ ਚੌਕੀ, ਸੋਦਰ ਦੀ ਚੌਕੀ ਆਦਿ। ਇਕ ਹੋਰ ਪਰਿਭਾਸ਼ਾ ਦੇ ਅਨੁਸਾਰ ਇਸਨੂੰ ਚਾਰ ਅੰਗਾਂ ਦਾ ਧਾਰਨੀ ਹੋਣ ਕਰਕੇ ਵੀ ਚੌਕੀ ਕਿਹਾ ਜਾਂਦਾ ਹੈ। ਇਹ ਚਾਰ ਅੰਗ ਇਸ ਪ੍ਰਕਾਰ ਹਨ :

1. ਸ਼ਾਨ ਜਾਂ ਲਹਿਰਾ।
2. ਮੰਗਲਾਚਰਣ।
3. ਸ਼ਬਦ ਗਾਇਨ
4. ਪਉੜੀ ਲਾਉਣਾ।

## ਕੀਰਤਨ ਚੌਕੀ ਦੇ ਸਰੂਪ ਨੂੰ ਉਜਾਗਰ ਕਰਨ ਵਾਲੇ ਤੱਤ

1. ਬਾਣੀ ਤੱਤ
2. ਸੰਗੀਤਕ ਤੱਤ

ਕੀਰਤਨ ਚੌਕੀ ਦੇ ਸਰੂਪ ਨੂੰ ਉਜਾਗਰ ਕਰਨ ਵਾਲੇ ਬਾਣੀ ਤੱਤ ਦੇ ਰੂਪ ਵਿਚ ਬਾਣੀ ਪ੍ਰਕਰਣ ਵਿਸ਼ੇਸ਼ ਤੌਰ ਤੇ ਸਹਾਈ ਹੁੰਦੇ ਹਨ। ਬਾਣੀ ਪ੍ਰਕਰਣ ਤੋਂ ਭਾਵ ਹੈ ਕਿਸੇ ਸ਼ਬਦ ਦੇ ਮੁੱਖ ਭਾਵ ਦਾ ਵਿਸ਼ਾ ਜਿਸ ਦੁਆਲੇ ਸਾਰਾ ਸ਼ਬਦ ਵਿਆਖਿਆ ਮਾਤਰ ਹੈ ਜਿਵੇਂ ਗੁਰਬਾਣੀ ਵਿਚ ਅਰਦਾਸ, ਸੇਵਾ, ਨਿਮ੍ਰਤਾ, ਅਕਾਲਪੁਰਖ, ਸਤਸੰਗਤਿ, ਆਨੰਦ-ਮੰਗਲ, ਦਰਸਨ, ਬੈਰਾਗ, ਭਾਣਾ ਮੰਨਣ, ਨਾਮ ਸਿਮਰਨ, ਕੀਰਤਨ ਆਦਿ ਵਿਭਿੰਨ ਪਰਕਰਣਾਂ ਨਾਲ ਸਬੰਧਿਤ ਸ਼ਬਦ ਹਨ। ਕੀਰਤਨ ਦੀ ਸਫਲ ਪੇਸ਼ਕਾਰੀ ਲਈ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ ਬਾਣੀ ਦੇ ਪ੍ਰਕਰਣਾਂ ਦੀ ਸਬੰਧਿਤ ਸਮੇਂ ਅਨੁਸਾਰ ਸਹੀ ਚੋਣ ਕੀਤੀ ਜਾਵੇ। ਭਾਵ ਕਿ ਜੇ ਖੁਸ਼ੀ ਦਾ ਅਵਸਰ ਹੈ ਤਾਂ ਕੀਰਤਨ ਚੌਕੀ ਵਿਚ ਆਨੰਦ ਮੰਗਲ, ਸ਼ੁਕਰਾਨਾ ਆਦਿ ਪ੍ਰਕਰਣਾਂ ਨਾਲ ਸਬੰਧਿਤ ਸ਼ਬਦਾਂ ਦਾ ਗਾਇਨ ਕੀਤਾ ਜਾ ਸਕਦਾ ਹੈ। ਜੇ ਦੁੱਖ ਜਾਂ ਸੋਗ ਦਾ ਅਵਸਰ ਹੈ ਤਾਂ ਗੁਰਬਾਣੀ

ਵਿਚੋਂ ਬੈਰਾਗ, ਵਿਯੋਗ, ਭਾਣਾ ਮੰਨਣ ਆਦਿ ਪ੍ਰਕਰਣਾਂ ਨਾਲ ਸਬੰਧਿਤ ਗਾਏ ਜਾਣ ਨਾਲ ਕੀਰਤਨ ਦੀ ਪ੍ਰਸਤੁਤੀ ਵਿਚ ਇਕੋ ਜਿਹਾ ਭਾਵ ਕਾਇਮ ਰੱਖਿਆ ਜਾ ਸਕਦਾ ਹੈ। ਇਸ ਦੇ ਲਈ ਪ੍ਰਸਤੁਤਕਾਰ ਲਈ ਗੁਰਬਾਣੀ ਦਾ ਚੰਗਾ ਗਿਆਨ ਅਤੇ ਸਬੰਧਿਤ ਅਵਸਰ ਸਮੇਂ ਉਚਿਤ ਬਾਣੀ ਦੇ ਪ੍ਰਕਰਣ ਦੀ ਚੋਣ ਲੋੜੀਂਦੀ ਹੈ।

ਬਾਣੀ ਦੇ ਵਿਸ਼ੇ ਦੀ ਚੋਣ ਤੋਂ ਬਾਅਦ ਇਹ ਦੇਖਿਆ ਜਾਣਾ ਜ਼ਰੂਰੀ ਹੈ ਕਿ ਸ਼ਬਦ ਉਸ ਸਮੇਂ ਦੇ ਰਾਗਾਂ ਦੇ ਅਨੁਸਾਰ ਹੋਣ ਜੇ ਸਵੇਰ ਜਾਂ ਦੁਪਹਿਰ ਜਾਂ ਸ਼ਾਮ ਆਦਿ ਦਾ ਸਮਾਂ ਹੈ ਤਾਂ ਕੀਰਤਨ ਕ੍ਰਮ ਅਨੁਸਾਰ ਸਮੇਂ ਦੇ ਰਾਗਾਂ ਦੇ ਅਨੁਸਾਰ ਹੋਣਾ ਚਾਹੀਦਾ ਹੈ।

ਮੂਲ ਰੂਪ ਨਾਲ ਕੀਰਤਨ ਚੌਕੀ ਨੂੰ ਆਰੰਭ ਕਰਨ ਤੋਂ ਪਹਿਲਾਂ ਬਾਣੀ ਦੇ ਪ੍ਰਕਰਣ ਜਾਂ ਵਿਸ਼ੇ ਅਤੇ ਸਮੇਂ ਦੇ ਰਾਗ ਦੀ ਚੋਣ ਕਰਨ ਤੋਂ ਉਪਰੰਤ ਹੀ ਸ਼ਬਦਾਂ ਨੂੰ ਕੀਰਤਨ ਚੌਕੀ ਦੇ ਅੰਗਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ ਜੋ ਕਿ ਮੂਲ ਤੱਤਾਂ ਵਜੋਂ ਮੂਰਤੀਮਾਨ ਹੋ ਕੇ ਕੀਰਤਨ ਚੌਕੀ ਦੀ ਸਫ਼ਲ ਪ੍ਰਸਤੁਤੀ ਦੇ ਸਰੂਪ ਨੂੰ ਉਘਾੜਨ ਵਿਚ ਸਹਾਈ ਹੁੰਦੇ ਹਨ। ਕੀਰਤਨ ਚੌਕੀ ਦੇ ਸੰਗੀਤਕ ਤੱਤ ਇਸ ਪ੍ਰਕਾਰ ਹਨ : (i) ਸ਼ਾਨ, (ii) ਮੰਗਲਾਚਰਣ, (iii) ਸ਼ਬਦ ਗਾਇਨ, (iv) ਪਉੜੀ ਗਾਇਨ।

ਸ਼ਾਨ : ਸ਼ਬਦ ਸ਼ੁਰੂ ਕਰਨ ਤੋਂ ਪਹਿਲਾਂ ਗਾਏ ਜਾਣ ਵਾਲੇ ਰਾਗ ਵਿਚ ਨਗਮਾ ਜਾਂ ਧੁਨ ਦਾ ਵਾਦਨ ਕੀਤਾ ਜਾਂਦਾ ਹੈ। ਇਸ ਦੇ ਨਾਲ ਹੀ ਤਬਲਾ ਵਾਦਕ ਆਪਣੀ ਕਸਬੀ ਮੁਹਾਰਤ ਦਾ ਪ੍ਰਦਰਸ਼ਨ ਕਰਦਿਆਂ ਸ੍ਰੋਤਿਆਂ ਨੂੰ ਸੰਗੀਤ ਦੇ ਵਿਸ਼ੇਸ਼ ਮਾਹੌਲ ਵਿਚ ਪ੍ਰਵੇਸ਼ ਕਰਵਾਉਂਦਾ ਹੈ।

ਸ਼ਾਨ ਜਾਂ ਲਹਿਰੇ ਵਿਚ ਗਾਇਕ ਨਿਰਧਾਰਤ ਰਾਗ ਦੇ ਸਵਰਾਂ ਦਾ ਗਾਇਨ ਨਹੀਂ ਕਰਦਾ ਸਿਰਫ਼ ਸਵਰਾਂ ਨੂੰ ਵਜਾਉਂਦਾ ਹੈ। ਸ਼ਾਨ ਵਿਚ ਵਾਦਨਕਾਰਾਂ ਨੂੰ ਆਪਣੀ ਕਲਾ ਦਿਖਾਉਣ ਦਾ ਪੂਰਾ ਮੌਕਾ ਦਿੱਤਾ ਜਾਂਦਾ ਹੈ ਕਿਉਂਕਿ ਸ਼ਬਦ ਕੀਰਤਨ ਦੇ ਗਾਇਨ ਸਮੇਂ ਬਾਣੀ ਨੂੰ ਪ੍ਰਧਾਨਤਾ ਦਿੱਤੀ ਜਾਂਦੀ ਹੈ, ਕਲਾ ਨੂੰ ਨਹੀਂ। ਸ਼ਾਨ ਜਾਂ ਲਹਿਰੇ ਵਿਚ ਵੱਖ-ਵੱਖ ਸਾਜ਼ਾਂ ਦਾ ਪ੍ਰਯੋਗ ਕੀਤਾ ਜਾਂਦਾ ਸੀ। ਸ਼ਾਨ ਦੀ ਇਹ ਪਰੰਪਰਾ ਅੱਜ ਵੀ ਵੇਖਣ ਅਤੇ ਸੁਣਨ ਨੂੰ ਮਿਲਦੀ ਹੈ। ਖਾਸ ਕਰਕੇ ਧਾਰਨਾ ਵਾਲੇ ਕੀਰਤਨ ਦੀ ਪਰੰਪਰਾ ਵਿਚ ਸ਼ਾਨ ਨੂੰ ਵਧੇਰੇ ਮਹੱਤਵ ਪ੍ਰਾਪਤ ਹੈ।

ਕੀਰਤਨ ਚੌਕੀ ਦੇ ਇਸ ਅੰਗ ਦਾ ਇਹੀ ਮਹੱਤਵ ਹੈ ਕਿ ਸ਼ਾਨ ਨਾਲ ਸੰਗਤ ਨੂੰ ਇਹ ਸੰਕੇਤ ਮਿਲ ਜਾਂਦਾ ਹੈ ਕਿ ਕੀਰਤਨ ਸ਼ੁਰੂ ਹੋਣ ਵਾਲਾ ਹੈ ਅਤੇ ਸ਼ਾਨ ਦੁਆਰਾ ਸਿਰਜੇ ਗਏ ਸੰਗੀਤਕ ਮਾਹੌਲ ਵਿਚ ਆ ਕੇ ਸੰਗਤ ਨੂੰ ਟਿਕਾਅ ਆ ਜਾਂਦਾ ਹੈ।

ਮੰਗਲਾਚਰਣ : ਇਹ ਇਕ ਪੁਰਾਣੀ ਰਵਾਇਤ ਹੈ। ਭਾਈ ਕਾਨ ਸਿੰਘ ਨਾਭਾ ਅਨੁਸਾਰ ਮੰਗਲਾਚਰਣ ਦੇ ਅੰਰਥ ਕਿਸੇ ਉਤਸਵ ਦੀ ਰਸਮ ਜਾਂ ਆਨੰਦਦਾਇਕ

ਕ੍ਰਿਆ ਹਨ। ਇਸ ਦੇ ਤਿੰਨ ਭੇਦ ਵੀ ਮੰਨੇ ਗਏ ਹਨ। ਜਿਵੇਂ :

1. ਵਸਤੂ ਨਿਦੇਸ਼ਾਤਮਕ ਮੰਗਲਾਚਰਣ ਜਿਸ ਅਨੁਸਾਰ ਜਿਸਦਾ ਜ਼ਿਕਰ ਕਰਨਾ ਹੈ ਉਸ ਦੇ ਗੁਣ ਮਹਿਮਾ ਲੱਛਣ ਬੋਧ ਕਰਾਉਣ ਵਾਲਾ ਮੰਗਲ ਜਿਵੇਂ ੴ ਸਤਿਨਾਮ ਕਰਤਾਪੁਰਖ ਨਿਰਭਉ ਨਿਰਵੈਰ...ਆਦਿ।
2. ਅਸ਼ੀਰਵਾਦਾਤਮਕ ਮੰਗਲਾਚਰਣ ਜਿਸ ਤੋਂ ਆਸ਼ੀਰਵਾਦ ਜਾਂ ਕਲਿਆਣ ਦੀ ਕਾਮਨਾ ਕੀਤੀ ਜਾਵੇ ਜਿਵੇਂ "ਵਾਹਿਗੁਰੂ ਜੀ ਕੀ ਫਤਹਿ"।
3. ਨਮਸਕਾਰਤਮਕ ਜਿਸ ਵਿਚ ਨਮਸਕਾਰ ਤੇ ਪ੍ਰਣਾਮ ਕੀਤਾ ਜਾਂਦਾ ਹੈ ਜਿਵੇਂ "ਪ੍ਰਣਵੋਂ ਆਦਿ ਏਕੰਕਾਰਾ" ਜਾਂ "ਨਮਸਕਾਰ ਗੁਰਦੇਵ ਕਉ ਆਦਿ"।[3]

ਕੀਰਤਨ ਚੌਕੀ ਦੇ ਦੂਜੇ ਅੰਗ ਵਿਚ ਮੰਗਲਾਚਰਣ ਦੇ ਅੰਤਰਗਤ ਉਕਤ ਕਿਸੇ ਵੀ ਭੇਦ ਨੂੰ ਸ਼ਬਦ ਕੀਰਤਨ ਵਿਚ ਪਰਮਾਤਮਾ ਅਤੇ ਗੁਰੂ ਸਾਹਿਬਾਨ ਦੀ ਉਸਤਤਿ ਵਿਚ ਬੇਨਤੀ ਸਰੂਪ ਵਿਚ ਬਾਣੀ ਸ਼ਲੋਕ ਆਦਿ ਦਾ ਗਾਇਨ ਵਿਲਬੰਤ ਲੈਅ ਵਿਚ ਕੀਤਾ ਜਾਂਦਾ ਹੈ। ਇਸ ਲਈ ਇਕ ਤਾਲ, ਚਾਰਤਾਲ, ਆੜਾ ਚੌਤਾਲ ਆਦਿ ਤਾਲਾਂ ਦੇ ਵਿਲਬਿੰਤ ਠੇਕਿਆ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਦਾ ਇਕ ਹੀ ਭਾਗ ਹੁੰਦਾ ਹੈ ਅਤੇ ਕਈ ਵਾਰ ਇਸ ਦਾ ਮੁਕਾਅ ਤਿਹਾਈ ਲਗਾ ਕੇ ਵੀ ਕੀਤਾ ਜਾਂਦਾ ਹੈ।

ਸ਼ਬਦ ਗਾਇਨ : ਮੰਗਲਾਚਰਣ ਤੋਂ ਬਾਅਦ ਰਾਗਾਤਮਕ ਵਿਸ਼ੇ ਮੁਤਾਬਿਕ ਸ਼ਬਦ ਗਾਇਨ ਧਰੁਪਦ, ਖਿਆਲ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਿਸੇ ਵੀ ਗਾਇਨ ਰੂਪ ਅਨੁਸਾਰ ਗਾਏ ਜਾਂਦੇ ਹਨ।

ਧਰੁਪਦ ਅੰਗ ਦੇ ਸ਼ਬਦ ਗਾਇਨ ਵਿਚ ਸ਼ਾਸਤਰੀ ਅੰਗ ਦਾ ਪ੍ਰਯੋਗ ਕੀਤਾ ਜਾਂਦਾ ਹੈ ਕਿ ਜਿਹੜਾ ਕਿ ਮੂਲ ਰੂਪ ਵਿਚ ਭਾਰਤੀ ਸ਼ਾਸਤਰੀ ਸੰਗੀਤ ਵਿਚ ਪ੍ਰਚਾਰ ਵਿਚ ਰਹੀਆਂ ਇਨ੍ਹਾਂ ਗਾਇਨ ਸ਼ੈਲੀਆਂ ਨੂੰ ਅੰਗ ਭਾਵ ਗਾਉਣ ਦੇ ਨਿਸ਼ਚਿਤ ਅੰਦਾਜ਼ ਵਜੋਂ ਅਪਣਾ ਕੇ ਇਨ੍ਹਾਂ ਦੇ ਨਾਲ ਸਬੰਧਿਤ ਕਾਵਿ-ਰੂਪ ਵਿਚ ਬਾਣੀ ਨੂੰ ਗੁਰਮਤਿ ਸੰਗੀਤ ਪ੍ਰਬੰਧ ਦੇ ਅੰਤਰਗਤ ਨਿਬੱਧ ਕੀਤਾ ਗਿਆ ਹੈ। ਬਾਣੀ ਵਿਚ ਸ਼ਾਸਤਰੀ ਗਾਇਨ ਸ਼ੈਲੀਆਂ ਦਾ ਪ੍ਰਯੋਗ ਕਿਸੇ ਸ਼ਾਸਤਰੀ ਪ੍ਰਸਤੁਤੀ ਦੇ ਆਦਰਸ਼ ਦਾ ਧਾਰਨੀ ਨਹੀਂ ਸਗੋਂ ਇਹ ਸ਼ਾਸਤਰੀ ਅੰਗ ਤੋਂ ਸੰਗੀਤ ਦੇ ਸ਼ਬਦ ਦੀ ਸੰਯੁਕਤ ਪ੍ਰਸਤੁਤੀ ਹੈ। ਧਰੁਪਦ ਆਧਾਰਤ ਸ਼ਬਦ ਵਿਚ ਹਿੰਦੁਸਤਾਨੀ ਧਰੁਪਦ ਗਾਇਨ ਸ਼ੈਲੀ ਦੀ ਕੱਟੜਤਾ ਨੂੰ ਸਹਿਜ ਵਿਚ ਗਾਇਆ ਜਾਂਦਾ ਹੈ। ਜਿਸ ਤਰ੍ਹਾਂ ਗਾਇਨ ਵੇਲੇ ਧਰੁਪਦ ਅੰਗ ਦੇ ਸ਼ਬਦ ਗਾਇਨ ਸਮੇਂ ਲੈਅ, ਵਿਲੰਬਿਤ ਰੱਖੀ ਜਾਂਦੀ ਹੈ। ਸ਼ਬਦ ਵਿਚ ਸਥਾਈ ਅਤੇ ਅੰਤਰਾ ਦੋ ਭਾਗ ਹੁੰਦੇ ਹਨ। ਰਹਾਉ ਵਾਲੀ ਤੁਕ ਨੂੰ ਸਥਾਈ ਅਤੇ ਪਹਿਲਾ ਅੰਕ, ਦੂਜਾ ਅੰਕ, ਤੀਜਾ ਅੰਕ ਕ੍ਰਮਵਾਰ ਪਹਿਲੇ, ਦੂਜੇ, ਤੀਜੇ ਅੰਤਰੇ ਦੇ ਰੂਪ ਵਿਚ ਗਾਏ ਜਾਂਦੇ ਹਨ। ਸਥਾਈ, ਅੰਤਰੇ ਤੋਂ ਬਾਅਦ ਲੈਯਕਾਰੀਆਂ ਦਾ ਗਾਇਨ ਕੀਤਾ ਜਾਂਦਾ

ਹੈ। ਇਸ ਵਿਚ ਚਾਰਤਾਲ, ਸੂਲਤਾਲ, ਇਕ ਤਾਲ ਵਰਗੇ ਗੰਭੀਰ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਗੰਭੀਰ ਸ਼ੈਲੀ ਹੋਣ ਸਦਕਾ ਵਿਸ਼ੇਸ਼ ਅਭਿਆਸ ਦੀ ਜ਼ਰੂਰਤ ਹੁੰਦੀ ਹੈ। ਇਸ ਸਬੰਧ ਵਿਚ ਗੁਰੂ ਸਾਹਿਬਾਨ ਨੇ ਸਮਕਾਲੀਨ ਭਾਰਤੀ ਸ਼ਾਸਤਰੀ ਸੰਗੀਤ ਵਿਚ ਪ੍ਰਚੱਲਿਤ ਗੰਭੀਰ ਕਿਸਮ ਦੀਆਂ ਸ਼ੈਲੀਆਂ ਨੂੰ ਬਾਣੀ ਦੇ ਗਾਇਨ ਹਿੱਤ ਵਰਤਿਆ। ਉਦਾਹਰਨ ਦੇ ਤੌਰ ਤੇ ਪ੍ਰਬੰਧ ਅੰਗ ਤੋਂ ਅਸ਼ਟਪਦੀ, ਧਰੁਪਦ ਤੋਂ ਪਦ ਗਾਇਨ ਆਦਿ।

ਧਰੁਪਦ ਅੰਗ ਦੇ ਸ਼ਬਦ ਦੇ ਗਾਇਨ ਤੋਂ ਬਾਅਦ ਖਿਆਲ ਅੰਗ ਜਾਂ ਲੋਕ ਅੰਗ ਦੇ ਸ਼ਬਦ ਦਾ ਗਾਇਨ ਕੀਤਾ ਜਾਂਦਾ ਹੈ। ਇਸ ਗਾਇਨ ਵਿਚ ਕੀਰਤਨਕਾਰ ਆਪਣੀ ਕਲਾ ਦਾ ਭਰਪੂਰ ਪ੍ਰਦਰਸ਼ਨ ਕਰਦਾ ਹੈ। ਇਸ ਨੂੰ ਮੱਧ-ਲੈਅ ਵਿਚ ਗਾਇਆ ਜਾਂਦਾ ਹੈ। ਸ਼ਬਦ ਦੇ ਦੋ ਭਾਗ ਸਥਾਈ ਅਤੇ ਅੰਤਰਾ ਹੁੰਦੇ ਹਨ। 'ਰਹਾਉ' ਵਾਲੀ ਤੁਕ ਨੂੰ ਸਥਾਈ ਬਣਾ ਕੇ ੧, ੨, ੩ ਅੰਕਾਂ ਵਾਲੀਆਂ ਨੂੰ ਪੰਕਤੀਆਂ ਨੂੰ ਕ੍ਰਮਵਾਰ ਪਹਿਲਾ, ਦੂਜਾ, ਤੀਜਾ, ਅੰਤਰਾ ਬਣਾ ਕੇ ਗਾਇਆ ਜਾਂਦਾ ਹੈ। ਇਸ ਵਿਚ ਲੋੜ ਅਨੁਸਾਰ ਆਕਾਰ ਦੀਆਂ ਜਾਂ ਬੋਲਾਂ ਦੀਆਂ ਆਲਾਪ ਤਾਨਾਂ ਦਾ ਪ੍ਰਯੋਗ ਵੀ ਕਰ ਲਿਆ ਜਾਂਦਾ ਹੈ।

ਇਸ ਪ੍ਰਕਾਰ ਕੀਰਤਨ ਚੌਕੀ ਦੇ ਦੂਜੇ ਅੰਗ ਸ਼ਬਦ ਗਾਇਨ ਵਿਚ ਸ਼ਾਸਤਰੀ ਅੰਗ ਅਤੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਦੁਆਰਾ ਗੁਰਮਤਿ ਸੰਗੀਤ ਦੇ ਇਸ ਪਹਿਲੂ ਨੂੰ ਉਜਾਗਰ ਕੀਤਾ ਜਾਂਦਾ ਹੈ।

ਪਉੜੀ ਲਗਾਉਣਾ : ਪਉੜੀ ਲਗਾਉਣਾ ਕੀਰਤਨ ਚੌਕੀ ਦੀ ਅੰਤਿਮ ਮੌਲਿਕ ਪ੍ਰਕਿਰਿਆ ਹੈ। ਸ਼ਬਦ ਗਾਇਨ ਤੋਂ ਬਾਅਦ ਪਉੜੀ ਲਗਾ ਕੇ ਕੀਰਤਨ ਸਮਾਪਤ ਕਰਨ ਦੀ ਪ੍ਰਥਾ ਹੈ। ਇਹ ਕੀਰਤਨ ਚੌਕੀ ਦਾ ਅੰਤਿਮ ਚਰਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜਾ ਵਾਰਾਂ ਵਿਚੋਂ ਸਮੇਂ ਅਨੁਸਾਰ ਪਉੜੀ ਲਗਾਈ ਜਾਂਦੀ ਹੈ। ਭਾਵ ਕਿ ਪਉੜੀ ਨੂੰ ਪਉੜੀ ਤਾਲ ਜਿਸ ਦੇ ਬੋਲ ਹਨ - 'ਗੇ ਤਿਟ ਤਾ ਗੇਤਾ' ਇਸ ਵਿਚ ਲੋਕ ਅੰਗ ਤੋਂ ਗਾਏ ਜਾਣ ਦੀ ਪ੍ਰਥਾ ਹੈ। ਜਿਸ ਤਰ੍ਹਾਂ ਬਸੰਤ ਦੇ ਸਮੇਂ ਬਸੰਤ ਮਹਲਾ ਪੰਜਵਾਂ 'ਹਰਿ ਕਾ ਨਾਮੁ ਧਿਆਇਕੈ ਹੋਹੁ ਹਰਿਆ ਭਾਈ' ਪਉੜੀ ਦਾ ਗਾਇਨ ਦਰੁੱਤ ਲੈਅ ਵਿਚ ਕੀਤਾ ਜਾਂਦਾ ਹੈ। ਇਸਦੇ ਸਥਾਈ ਅਤੇ ਅੰਤਰਾ ਦੋ ਭਾਗ ਹੁੰਦੇ ਹਨ।

ਪਉੜੀ ਗਾਇਨ ਤੋਂ ਬਾਅਦ ਤਬਲੇ ਵਾਲਾ ਅਲਾਪ ਰੂਪ ਵਿਚ ਅਨਿਬਧ ਤਰੀਕੇ ਨਾਲ ਪਉੜੀ ਵਾਲੇ ਸਲੋਕ ਦਾ ਗਾਇਨ ਕਰਦਾ ਹੈ ਅਤੇ ਇਸ ਕ੍ਰਿਆ ਨੂੰ ਪਉੜੀ ਸੋਧਣਾ ਵੀ ਕਿਹਾ ਜਾਂਦਾ ਹੈ।

ਸੰਖੇਪ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਉਪਰੋਕਤ ਤੱਤਾਂ ਦਾ ਸਮਾਵੇਸ਼

ਕੀਰਤਨ ਚੌਕੀ ਦੇ ਸਰੂਪ ਨੂੰ ਪਰਿਪੂਰਨ ਸਫ਼ਲ ਪ੍ਰਸਤੁਤ ਕਰਨ ਵਿਚ ਸਹਾਈ ਹੁੰਦੇ ਹਨ।

## ਕੀਰਤਨ ਚੌਕੀ ਦਾ ਸਰੂਪ

ਵਿਭਿੰਨ ਕੀਰਤਨ ਚੌਕੀਆਂ ਦੇ ਇਤਿਹਾਸਕ ਵਿਕਾਸ ਉਤੇ ਝਾਤ ਮਾਰੀਏ ਤਾਂ ਸ਼ਬਦ ਕੀਰਤਨ ਦੀ ਇਹ ਪਰੰਪਰਾ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋਈ ਹੈ। ਇਕ ਹਵਾਲੇ ਅਨੁਸਾਰ ਗੁਰੂ ਅੰਗਦ ਨੇ ਗੁਰੂ ਨਾਨਕ ਦੇਵ ਜੀ ਤੋਂ ਆਗਿਆ ਲੈ ਕੇ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ 'ਆਸਾ ਦੀ ਵਾਰ' ਗਾਇਨ ਦੀ ਰੀਤ ਚਲਾਈ।[4] ਹੁਣ ਗੁਰਦੁਆਰਿਆਂ ਵਿਚ ਆਸਾ ਦੀ ਵਾਰ ਦਾ ਨਿਤ ਕੀਰਤਨ ਹੁੰਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਗੁਰੂ ਅਰਜਨ ਦੇਵ ਜੀ ਦੀ ਥਾਪੀ ਹੋਈ ਚਾਰ ਸਮੇਂ ਕੀਰਤਨ ਦੀ ਰੀਤੀ" ਇਸ ਪ੍ਰਕਾਰ ਹੈ :

1. ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦੀ ਚੌਕੀ
2. ਸਵਾ ਪਹਿਰ ਦਿਨ ਚੜੇ "ਚਰਨ ਕਮਲ" ਦੀ ਚੌਕੀ
   "ਚਰਨ ਕਮਲ ਪ੍ਰਭ ਕੇ ਨਿਤ ਧਿਆਵਉ"
   ਸ਼ਬਦ ਗਾਏ ਜਾਣ ਤੋਂ ਇਹ ਸੰਗਯਾ ਹੈ।
3. ਸੰਝ ਵੇਲੇ ਰਹਿਰਾਸੁ ਤੋਂ ਪਹਿਲਾਂ 'ਸੋਦਰ' ਦੀ ਚੌਕੀ
   'ਸੋ ਦਰ ਕੇਹਾ ਸੋ ਘਰ ਕੇਹਾ' ਸ਼ਬਦ ਕਰਕੇ ਇਹ ਸੰਗਯਾ ਹੈ।
4. ਚਾਰ ਘੜੀ ਰਾਤ ਬੀਤਣ 'ਪੁਰ' ਕਲਯਾਨ ਦੀ ਚੌਕੀ'
   ਜਿਸ ਵਿਚ ਕਲਯਾਨ ਰਾਗ ਦੇ ਸ਼ਬਦ ਗਾਏ ਹਨ।[5]

ਭਾਈ ਵੀਰ ਜੀ ਨੇ ਕੀਰਤਨ ਦੀਆਂ ਪੰਜ ਚੌਕੀਆਂ ਮੰਨੀਆਂ ਹਨ।

1. ਪਿਛਲੀ ਰਾਤ ਪਹਿਰ ਰਾਤ ਰਹੀ ਤੇ 'ਆਸਾ ਦੀ ਵਾਰ'
2. ਦੂਜੀ ਚੌਕੀ ਆਨੰਦ ਦੀ ਜੋ 11 ਤੋਂ 12 ਵਜੇ ਦੇ ਵਿਚਕਾਰ ਹੁੰਦੀ ਹੈ।
3. ਤਿਪਹਰੇ ਦੇ ਲਗਭਗ 'ਚਰਨ ਕਵਲ ਦੀ ਚੌਕੀ'
4. ਸੰਝ ਨੂੰ 'ਸੋਦੁਰ ਦੀ ਚੌਕੀ'
5. ਪਹਿਰ ਸਵਾ ਪਹਿਰ ਰਾਤ ਗਈ "ਕੀਰਤਨ ਸੋਹਿਲਾ" ਦੀ।[6]

ਇਹ ਪੰਜ ਚੌਕੀਆਂ ਕੀਰਤਨ ਦੀਆਂ ਗੁਰਮਤਿ ਵਿਚ ਨਿਯਮਤ ਹਨ ਸ੍ਰੀ ਦਰਬਾਰ ਸਾਹਿਬ ਜੀ ਵਿਚ ਆਦਿ ਤੋਂ ਜਾਰੀ ਰਹੀਆਂ ਹਨ। ਇਨ੍ਹਾਂ ਦੀ ਗਿਣਤੀ ਪੰਜ ਤੱਕ ਹੀ ਸੀਮਤ ਨਾ ਰਹਿਕੇ ਅੱਠ ਜਾਂ ਕੁਲ 15 ਸਵੀਕਾਰੀ ਗਈ ਹੈ ਜਿਨ੍ਹਾਂ ਨੂੰ ਰਾਗੀ ਰਬਾਬੀ ਅਲੱਗ ਅਲੱਗ ਲਗਾਉਂਦੇ ਰਹੇ। 1947 ਤੋਂ ਬਾਅਦ ਰਬਾਬੀਆਂ ਦੀ ਘਾਟ ਦੇ ਕਾਰਨ ਸ੍ਰੀ ਹਰਿਮੰਦਰ ਸਾਹਿਬ ਦੀਆਂ ਕੀਰਤਨ ਚੌਕੀਆਂ ਦਾ ਕੰਮ ਲਗਭਗ ਰਾਗੀ ਸਿੰਘਾਂ ਦੇ ਜ਼ਿੰਮੇ ਆ ਗਿਆ। ਅੱਜ ਕਲ 8 ਰਾਗੀ ਜੱਥੇ ਹਨ ਜਿਨ੍ਹਾਂ ਵਿਚ ਇਕ

ਜੱਥਾ ਆਸਾ ਦੀ ਵਾਰ ਦਾ ਕੀਰਤਨ ਕਰਦਾ ਹੈ ਬਾਕੀ ਸਾਰੇ ਦੋ-ਦੋ ਚੌਕੀਆਂ ਕਰਦੇ ਹਨ ਤੇ ਕੁਲ 15 ਚੌਕੀਆਂ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

**3.1 ਤਿਪਹਰੇ ਦੀ ਚੌਕੀ :** ਜਿਵੇਂ ਕਿ ਨਾਂ ਤੋਂ ਹੀ ਸਪੱਸ਼ਟ ਹੈ ਕਿ ਰਾਤ ਦੇ ਤੀਸਰੇ ਪਹਿਰ ਸ੍ਰੀ ਹਰਿਮੰਦਰ ਸਾਹਿਬ ਇਹ ਚੌਕੀ ਲਗਾਈ ਜਾਂਦੀ ਹੈ। ਇਹ ਚੌਕੀ ਸਿਰਫ਼ 'ਸ੍ਰੀ ਹਰਿਮੰਦਰ ਸਾਹਿਬ' ਵਿਖੇ ਲਗਾਈ ਜਾਂਦੀ ਹੈ। ਇਸ ਵਿਚ ਰਾਤ ਦੇ ਚੌਥੇ ਪਹਿਰ ਦੇ ਰਾਗ (ਤਿਲੰਗ-ਕਾਫੀ) (ਮਲਹਾਰ) ਰਾਗਾਂ ਵਿਚ ਸ਼ਬਦ, ਚੌਕੀ ਪਰੰਪਰਾ ਮੁਤਾਬਿਕ ਗਾਏ ਜਾਂਦੇ ਹਨ। ਜਿਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸਵਰਲਿਪੀ |
|---|---|---|
| ਸ਼ਾਨ | ਰਾਗ ਤਿਲੰਗ | ਵੇਖੋ ਅੰਤਿਕਾ 3.1 |
| ਮੰਗਲਾਚਰਣ | ਡੰਡਉਤ ਬੰਦਨ ਅਨਿਕ... | ਵੇਖੋ ਅੰਤਿਕਾ 3.2 |
| ਮੱਧ ਲੈਅ ਸ਼ਬਦ | ਸਭ ਊਪਰਿ ਪਾਰ ਬ੍ਰਹਮ... | ਵੇਖੋ ਅੰਤਿਕਾ 3.3 |
| ਪਉੜੀ | ਵਡੀ ਹੂ ਵਡਾ ਅਪਾਰ | ਵੇਖੋ ਅੰਤਿਕਾ 3.4 |

ਇਸ ਵਿਚ ਅਰਦਾਸ ਅਤੇ ਬੇਨਤੀ ਦੇ ਸ਼ਬਦ ਗਾਏ ਜਾਂਦੇ ਹਨ ਇਸ ਤੋਂ ਇਲਾਵਾ ਗੁਰ ਦਰਸ਼ਨ, ਪ੍ਰਭੂ ਮਿਲਾਪ ਆਦਿ ਨਾਲ ਸਬੰਧਿਤ ਵਿਸ਼ੇ ਦੇ ਸ਼ਬਦ ਗਾਏ ਜਾਂਦੇ ਹਨ।

**3.2 ਆਸਾ ਦੀ ਵਾਰ ਦੀ ਚੌਕੀ :** ਇਹ ਚੌਕੀ ਰਾਗ ਆਸਾ ਤੇ ਆਧਾਰਿਤ ਹੈ ਅਤੇ ਇਸ ਵਿਚ ਵਿਸ਼ੇਸ਼ ਕਰਕੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਰਾਗ ਆਸਾ ਵਿਚ ਕੀਤਾ ਜਾਂਦਾ ਹੈ। ਸਭ ਤੋਂ ਪਹਿਲਾਂ ਪ੍ਰਚਲਨ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਇਆ ਤਾਂ ਅਨੁਮਾਨਿਤ ਹੈ ਕਿ ਆਸਾ ਦੀ ਵਾਰ ਦੀਆਂ ਪਉੜੀਆਂ ਛੰਤਾਂ ਤੋਂ ਬਗੈਰ ਗਾਈਆਂ ਜਾਂਦੀਆਂ ਰਹੀਆਂ ਹੋਣਗੀਆਂ। ਵਾਸਤਵ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਰਾਮਦਾਸ ਦੇ 24 ਛੰਤਾਂ ਨੂੰ 24 ਪਉੜੀਆਂ ਨਾਲ ਲਗਾਇਆ ਜਿਸ ਨਾਲ ਕੀਰਤਨੀ ਆਸਾ ਦੀ ਵਾਰ ਦਾ ਕੀਰਤਨ ਨਿੱਤ ਅੰਮ੍ਰਿਤ ਵੇਲੇ ਕਰਨ ਦੀ ਮਰਿਯਾਦਾ ਚਲੀ ਆ ਰਹੀ ਹੈ। ਇਸਦਾ ਕੀਰਤਨ ਜ਼ਿਆਦਾ ਕਰਕੇ ਆਸਾ ਰਾਗ ਵਿਚ ਅਤੇ ਸਵੇਰ ਦੇ ਰਾਗਾਂ ਵਿਚ ਹੀ ਹੁੰਦਾ ਹੈ ਜਿਵੇਂ : ਆਸਾ, ਗਉੜੀ ਦੱਖਣੀ, ਗਉੜੀ ਬੈਰਾਗਣਿ, ਰਾਮਕਲੀ, ਮਾਰੂ ਦੱਖਣੀ, ਭੈਰਵ, ਬਸੰਤ ਹਿੰਡੋਲ, ਪ੍ਰਭਾਤੀ, ਪ੍ਰਭਾਤੀ ਵਿਭਾਸ, ਵਿਭਾਸ ਪ੍ਰਭਾਤੀ, ਪ੍ਰਭਾਤੀ ਦੱਖਣੀ। ਆਸਾ ਦੀ ਵਾਰ ਦਾ ਕੀਰਤਨ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਸਮਾਪਤ ਹੋ ਜਾਂਦਾ ਰਿਹਾ ਹੈ। ਆਸਾ ਦੀ ਵਾਰ ਦੀ ਚੌਕੀ ਦਾ ਵਿਵਹਾਰਕ ਰੂਪ ਨਿਮਨ ਅਨੁਸਾਰ ਹੈ :

ਭਾਵੇਂ ਲਿਖਿਤ ਰੂਪ ਵਿਚ ਆਸਾ ਦੀ ਵਾਰ ਗੁਰੂ ਗ੍ਰੰਥ ਸਾਹਿਬ ਵਿਚ "ਆਸਾ ਮਹਲਾ ੧ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ" ਸਿਰਲੇਖ ਹੇਠ ਦਰਜ ਹੈ ਪਰੰਤੂ ਵਿਵਹਾਰਕ ਰੂਪ ਵਿਚ ਆਸਾ ਦੀ ਵਾਰ ਦਾ

ਆਰੰਭ ਆਸਾ ਮਹਲਾ ੪ ਛੰਤ ਘਰ ੪" "ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨ ਪ੍ਰੇਮਿ ਰਤੰਨਾ ਰਾਮ ਰਾਜੇ" ਛੰਤ ਤੋਂ ਸ਼ੁਰੂ ਹੁੰਦਾ ਹੈ। ਇਨ੍ਹਾਂ ਛੰਤਾਂ ਨੂੰ ਟਕਸਾਲੀ ਢੰਗ ਨਾਲ ਇਕਤਾਲ ਵਿਚ ਗਾਉਣ ਦੀ ਮਰਿਯਾਦਾ ਹੈ।

ਛੰਤ ਤੋਂ ਬਾਅਦ ਮਹਲਾ ੧ ਅਤੇ ੨ ਸਲੋਕਾਂ ਦਾ ਗਾਇਨ ਅਨਿਬਧ ਤਰੀਕੇ ਨਾਲ ਕੀਤਾ ਜਾਂਦਾ ਹੈ। ਇਨ੍ਹਾਂ ਦਾ ਗਾਇਨ ਕੀਰਤਨਕਾਰ ਵਾਰੋਂ ਵਾਰੀ ਕਰਦੇ ਹਨ। ਇਸਦੀ ਅਨਿਬਧ ਤਰੀਕੇ ਦੀ ਲੈਅ ਨੂੰ ਕਾਇਮ ਰੱਖਦੇ ਹੋਇਆ ਤਬਲੇ ਵਾਲਾ ਗੇ ਤਿਟ ਤਾ ਗੇਤਾ (ਪਉੜੀ ਤਾਲ) ਇਹ ਵਿਲਬੰਤ ਲੈਅ ਵਿਚ ਵਜਾਉਂਦਾ ਹੈ।

ਅਨਿਬਧ ਢੰਗ ਨਾਲ ਗਾਇਨ ਕੀਤੇ ਜਾ ਰਹੇ ਸਲੋਕਾਂ ਦੀ ਅੰਤਿਮ ਤੁਕ ਦੀ ਉਠਾਨ ਰਾਗੀ ਸਿੰਘ ਪਉੜੀ ਤਾਲ ਵਿਚ ਕਰਦੇ ਹਨ। ਪਉੜੀ ਨੂੰ ਪਉੜੀ ਤਾਲ ਵਿਚ ਗਾਇਆ ਜਾਂਦਾ ਹੈ। ਪਉੜੀ ਦੀ ਅੰਤਿਮ ਤੁਕ ਨੂੰ ਵਿਸ਼ੇਸ਼ ਰੂਪ ਵਿਚ ਪਉੜੀ ਦਾ ਮੁਕਾਅ ਲਾ ਕੇ ਮੁਕਾਇਆ ਜਾਂਦਾ ਹੈ ਜੋ ਇਸਦੀ ਵਿਸ਼ੇਸ਼ ਪਰੰਪਰਾ ਹੈ।

ਆਸਾ ਦੀ ਵਾਰ ਦੇ ਗਾਇਨ ਦਾ ਅੰਤ ਗਾਈ ਗਈ ਪਉੜੀ ਦੇ ਪਾਠ ਨਾਲ ਹੁੰਦਾ ਹੈ ਜੋ ਕਿ ਤਬਲੇ/ਜੋੜੀ ਵਾਲੇ ਸਿੰਘ ਦੁਆਰਾ ਹੁੰਦਾ ਹੈ। ਇਸਨੂੰ ਰਾਗੀ ਸਿੰਘ ਪਉੜੀ (ਸ਼ੁੱਧ ਰੁਪ ਵਿਚ ਪਉੜੀ ਉਚਾਰਣ ਆਖਦੇ ਹਨ)।

ਆਸਾ ਦੀ ਵਾਰ ਦੇ ਚਾਰ ਅੰਗਾਂ ਦੀ ਗਾਇਨ ਵਿਧੀ ਕ੍ਰਮ ਅਨੁਸਾਰ 24 ਛੰਤਾਂ ਅਤੇ ਪਉੜੀਆਂ ਦਾ ਸਲੋਕਾਂ ਸਹਿਤ ਗਾਇਨ ਕੀਤਾ ਜਾਂਦਾ ਹੈ। ਇਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸਵਰਲਿਪੀ |
|---|---|---|
| ਲਹਿਰਾ/ਸ਼ਾਨ | ਰਾਗੀਂ ਆਸਾ ਵਿਚ | ਵੇਖੋ ਅੰਤਿਕਾ 3.5 |
| ਬੰਦਨਾ/ਮੰਗਲਾਚਰਨ | ਡੰਡਓਤ ਬੰਦਨ ਅਨਿਕ ਬਾਰ... | ਵੇਖੋ ਅੰਤਿਕਾ 3.6 |
| ਧਰੁਪਦ ਅੰਗ | ਰਾਮਈਆ ਹਉ ਬਾਰਿਕ ਤੇਰਾ॥... | ਵੇਖੋ ਅੰਤਿਕਾ 3.7 |
| ਛੰਤ | ਹਰਿ ਅੰਮ੍ਰਿਤ ਭਿੰਨੇ ਲੋਇਣਾ... | ਵੇਖੋ ਅੰਤਿਕਾ 3.8 |
| ਸਲੋਕ | ੧ਓ ਸਤਿਨਾਮੁ ਕਰਤਾ ਪੁਰਖ... | ਵੇਖੋ ਅੰਤਿਕਾ 3.9 |
| ਪਉੜੀ | ਆਪੀਨੈ ਆਪੁ ਸਾਜਿਓ... | ਵੇਖੋ ਅੰਤਿਕਾ 3.10 |
| ਸ਼ਬਦ ਰੀਤ (ਪਰਮਾਣ-ਸਹਿਤ) | ਸੇਵਕ ਕਉ ਨਿਕਟੀ ਹੋਇ ਦਿਖਾਵੈ॥ | ਵੇਖੋ ਅੰਤਿਕਾ 3.11 |
| ਸ਼ਬਦ ਮੱਧ ਲੈਅ | ਹਉ ਵਾਰੀ ਮੁਖੁ ਫੇਰਿ ਪਿਆਰੇ॥ | ਵੇਖੋ ਅੰਤਿਕਾ 3.12 |
| ਪਉੜੀ | ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ | ਵੇਖੋ ਅੰਤਿਕਾ 3.4 |

**3.3 ਬਿਲਾਵਲ ਦੀ ਚੌਕੀ :** ਇਸ ਵਿਚ ਰਾਗ ਬਿਲਾਵਲ ਅਤੇ ਦਿਨ ਦੇ ਦੂਜੇ ਪਹਿਰ ਦੇ ਰਾਗਾਂ ਦੇ ਅੰਤਰਗਤ ਆਸਾਵਰੀ, ਗੂਜਰੀ, ਦੇਵਗੰਧਾਰੀ, ਦੇਵਗੰਧਾਰ, ਵਡਹੰਸ;

ਟੋਡੀ, ਸੂਹੀ, ਸੂਹੀ ਕਾਫੀ, ਸੂਹੀ ਲਲਿਤ, ਗੋਂਡ, ਬਿਲਾਵਲ ਗੋਂਡ, ਬਸੰਤ ਆਦਿ ਰਾਗਾਂ ਵਿਚ ਸ਼ਬਦ ਕੀਰਤਨ ਚੌਕੀ ਦੀ ਮਰਿਯਾਦਾ ਅਨੁਸਾਰ ਨਿਮਨਲਿਖਤ ਗਾਇਨ ਵਿਧੀ ਨਾਲ ਕੀਰਤਨ ਕੀਤਾ ਜਾਂਦਾ ਹੈ।

**(i) ਸ਼ਾਨ** : ਸ਼ਾਨ ਦੇ ਅੰਤਰਗਤ ਸਭ ਤੋਂ ਪਹਿਲਾਂ ਰਾਗ ਬਿਲਾਵਲ ਦੇ ਸਵਰਾਂ ਦੇ ਆਧਾਰਿਤ ਹਰਮੋਨੀਅਮ ਤੇ ਧੁਨ ਦਾ ਵਾਦਨ ਕੀਤਾ ਜਾਂਦਾ ਹੈ ਅਤੇ ਤਬਲਾ ਜੋੜੀ ਵਾਦਕ ਤਬਲੇ ਦੀ ਕਮਾਲੀਅਤ ਦਿਖਾਉਂਦਾ ਹੋਇਆ ਤਬਲਾ ਵਜਾਉਂਦਾ ਹੈ। ਇਸ ਨਾਲ ਰਾਗ ਦਾ ਸਰੂਪ ਬਣਾਉਂਦੇ ਹੋਏ ਕੀਰਤਨ ਕਰਨ ਤੇ ਸੁਨਣ ਦਾ ਮਾਹੌਲ ਸਿਰਜਿਆ ਜਾਂਦਾ ਹੈ।

**(ii) ਮੰਗਲਾਚਰਣ** : ਸ਼ਬਦ ਕੀਰਤਨ ਚੌਕੀ ਦੇ ਦੂਜੇ ਚਰਣ ਵਿਚ ਮੰਗਲਾਚਰਣ ਦੇ ਅੰਤਰਗਤ ਅਕਾਲਪੁਰਖ ਪਰਮਾਤਮਾ ਦੀ ਸਿਫਤਿ ਸਲਾਹ ਦੇ ਰੂਪ ਵਿਚ ਬੇਨਤੀ ਰੂਪ ਵਿਚ ਰਾਗ ਬਿਲਾਵਲ ਵਿਚ ਹੀ ਸਲੋਕ/ਬਾਣੀ ਦਾ ਗਾਇਨ ਕਰਦੇ ਹਨ। ਕੀਰਤਨਕਾਰ ਇਸਨੂੰ ਵਿਲੰਬਤ ਲੈਅ ਵਿਚ ਗਾਉਂਦੇ ਹੋਏ ਏਕਤਾਲ, ਆੜਾ ਚੌਤਾਲ, ਚਾਰਤਾਲ ਆਦਿ ਤਾਲਾਂ ਦਾ ਪ੍ਰਯੋਗ ਕਰਦੇ ਹਨ।

**(iii) ਸ਼ਬਦ ਗਾਇਨ** : ਮੰਗਲਾਚਰਣ ਤੋਂ ਬਾਅਦ ਰਾਗ ਬਿਲਾਵਲ ਉਤੇ ਆਧਾਰਿਤ ਰਾਗ ਵਿਚ ਵਿਸ਼ੇ ਅਨੁਕੂਲ ਧਰੁਪਦ, ਖਿਆਲ ਜਾਂ ਗੁਰਬਾਣੀ ਵਿਚ ਦਰਜ ਕਿਸੇ ਗਾਇਨ ਰੂਪ ਵਿਚ ਗਾਇਨ ਜਾਂਦਾ ਹੈ।

ਇਸ ਤੋਂ ਉਪਰੰਤ ਇਸੀ ਵਿਸ਼ੇ ਨਾਲ ਸਬੰਧਿਤ ਸ਼ਬਦ ਰੀਤ ਨੂੰ ਕਿਸੇ ਸਰਲ ਤਾਲ ਵਿਚ ਸਮੇਂ ਦੇ ਕਿਸੀ ਰਾਗ ਵਿਚ ਗਾਇਆ ਜਾਂਦਾ ਹੈ। ਇਸ ਲਈ ਕਹਿਰਵਾ, ਦਾਦਰਾ, ਦੀਪਚੰਦੀ, ਚੰਚਲ ਆਦਿ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

**(iv) ਪਉੜੀ** : ਸ਼ਬਦ ਕੀਰਤਨ ਚੌਕੀ ਦੇ ਅੰਤ ਵਿਚ ਸ਼ਬਦ ਗਾਇਨ ਦੇ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਰ ਦਰਜ ਵਾਰਾਂ ਵਿਚ ਸਮੇਂ ਅਨੁਸਾਰ ਸਲੋਕ ਦਾ ਗਾਇਨ ਕਰਕੇ ਪਉੜੀ ਦਾ ਗਾਇਨ ਕੀਤਾ ਜਾਂਦਾ ਹੈ ਇਸਨੂੰ ਪਉੜੀ ਲਗਾਉਣਾ ਵੀ ਕਿਹਾ ਜਾਂਦਾ ਹੈ। ਇਸ ਚੌਕੀ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸਵਰਲਿਪੀ |
|---|---|---|
| ਸ਼ਾਨ | ਰਾਗ ਬਿਲਾਵਲ ਵਿਚ | ਵੇਖੋ ਅੰਤਿਕਾ 3.13 |
| ਮੰਗਲਾਚਰਨ | ਡੰਡਓਤ ਬੰਦਨ ਅਨਿਕ ਬਾਰ... | ਵੇਖੋ ਅੰਤਿਕਾ 3.14 |
| ਧਰੁਪਦ ਅੰਗ | ਐਸੀ ਪ੍ਰੀਤਿ ਕਰਹੁ ਮਨ ਮੇਰੇ॥... | ਵੇਖੋ ਅੰਤਿਕਾ 3.15 |
| ਸ਼ਬਦ (ਮੱਧ ਲੈਅ) | ਸਾਂਤ ਪਾਈ ਗੁਰਿ ਸਤਿਗੁਰਿ ਪੂਰੇ॥ | ਵੇਖੋ ਅੰਤਿਕਾ 3.16 |
| ਪਉੜੀ | ਤੂ ਹਰਿ ਪ੍ਰਭ ਆਪ ਅਗੰਮੁ... | ਵੇਖੋ ਅੰਤਿਕਾ 3.17 |

**3.4 ਬਿਲਾਵਲ ਦੀ ਚੌਕੀ (ਦੂਜੀ)** : ਇਸ ਵਿਚ ਉਪਰੋਕਤ ਚੌਕੀ ਦੇ ਅਨੁਸਾਰ

ਸ਼ਬਦ ਕੀਰਤਨ ਕੀਤਾ ਜਾਂਦਾ ਹੈ। ਇਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਬਿਲਾਵਲ ਵਿਚ | ਵੇਖੋ ਅੰਤਿਕਾ 3.13 |
| ਮੰਗਲਾਚਰਨ | ਡੰਡਓਤ ਬੰਦਨ ਅਨਿਕ | ਵੇਖੋ ਅੰਤਿਕਾ 3.14 |
| ਪੜਤਾਲ | ਬੋਲਹੁ ਭਈਆ ਰਾਮ ਨਾਮ... | ਵੇਖੋ ਅੰਤਿਕਾ 3.18 |
| ਸ਼ਬਦ (ਮੱਧ ਲੈਅ) | ਜੀਵਓ ਨਾਮ ਸੁਨੀ... | ਵੇਖੋ ਅੰਤਿਕਾ 3.19 |
| ਪਉੜੀ | ਤੂ ਹਰਿ ਪ੍ਰਭ ਆਪ ਅਗੰਮ... | ਵੇਖੋ ਅੰਤਿਕਾ 3.17 |

3.5 ਬਿਲਾਵਲ ਦੀ ਚੌਕੀ ਤੀਜੀ : ਇਸ ਵਿਚ ਉਪਰੋਕਤ ਚੌਕੀ ਦੇ ਅਨੁਸਾਰ ਸਮੇ ਦੇ ਰਾਗਾਂ ਤੇ ਆਧਾਰਿਤ ਸ਼ਬਦ ਕੀਰਤਨ ਕੀਤਾ ਜਾਂਦਾ ਹੈ।

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਬਿਲਾਵਲ ਵਿਚ | ਵੇਖੋ ਅੰਤਿਕਾ 3.13 |
| ਮੰਗਲਾਚਰਨ | ਡੰਡਓਤ ਬੰਦਨਾ..., | ਵੇਖੋ ਅੰਤਿਕਾ 3.14 |
| ਧਮਾਰ | ਹਮਾਰੈ ਏਕੈ ਹਰੀ ਹਰੀ॥... | ਵੇਖੋ ਅੰਤਿਕਾ 3.20 |
| ਸ਼ਬਦ ਰੀਤ | ਰੂੜੋ ਮਨ ਹਰਿ ਰੰਗੋ ਲੋੜੈ... | ਵੇਖੋ ਅੰਤਿਕਾ 3.21 |
| ਪਉੜੀ | ਆਪਣਾ ਆਪਉ ਪਾਇਓਨ... | ਵੇਖੋ ਅੰਤਿਕਾ 3.22 |

3.6 ਬਿਲਾਵਲ ਦੀ ਚੌਕੀ : ਉਪਰੋਕਤ ਅਨੁਸਾਰ। ਇਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਵਡਹੰਸ ਵਿਚ | ਵੇਖੋ ਅੰਤਿਕਾ 3.23 |
| ਮੰਗਲਾਚਰਨ | ਫਿਰਤ ਫਿਰਤ ਪ੍ਰਭ... | ਵੇਖੋ ਅੰਤਿਕਾ 3.24 |
| ਪੜਤਾਲ/ਧਰੁਪਦ | ਸੁਹਾਵੀ ਕਉਣ ਸੁਵੇਲਾ॥... | ਵੇਖੋ ਅੰਤਿਕਾ 3.25 |
| ਸ਼ਬਦ (ਮੱਧ ਲੈਅ) | ਹਰਿ ਕੋ ਨਾਮੁ ਸਦਾ ਸੁਖਦਾਈ॥... | ਵੇਖੋ ਅੰਤਿਕਾ 3.26 |
| ਪਉੜੀ | ਆਪੇ ਕਰਿ ਕਰਿ ਵੇਖਦਾ ਆਪੇ... | ਵੇਖੋ ਅੰਤਿਕਾ 3.27 |

3.7 ਆਨੰਦ ਦੀ ਚੌਕੀ : ਇਹ ਬਿਲਾਵਲ ਦੀ ਅੰਤਿਮ ਚੌਕੀ ਹੈ। ਇਸ ਵਿਚ ਦੁਪਹਿਰ ਅਤੇ ਪੂਰਵ ਦੁਪਹਿਰ ਦੇ ਰਾਗਾਂ ਵਿਚ ਭਾਵ ਵਡਹੰਸ ਦੱਖਣੀ, ਧਨਾਸਰੀ, ਤਿਲੰਗ, ਬਿਲਾਵਲ ਦੱਖਣੀ, ਮਾਰੂ ਅਤੇ ਸਾਰੰਗ ਰਾਗਾਂ ਵਿਚ ਚੌਕੀ ਦੀ ਰੀਤ ਮੁਤਾਬਿਕ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ। ਉਪਰੰਤ ਆਨੰਦ ਸਾਹਿਬ ਦਾ ਕੀਰਤਨ ਕਰਨ ਤੋਂ ਬਾਅਦ ਅਰਦਾਸ ਕਰਕੇ ਸਮਾਪਤੀ ਕੀਤੀ ਜਾਂਦੀ ਹੈ। ਇਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਸਾਰੰਗ ਵਿਚ | ਵੇਖੋ ਅੰਤਿਕਾ 3.28 |
| ਮੰਗਲਾਚਰਨ | ਸਭਨਾ ਦਾਤਾ ਆਪਿ ਹੈਂ... | ਵੇਖੋ ਅੰਤਿਕਾ 3.29 |
| ਪੜਤਾਲ | ਜਪ ਮਨ ਜਗੰਨਾਥ ਜਗਦੀਸਰੋ | ਵੇਖੋ ਅੰਤਿਕਾ 3.30 |
| ਸ਼ਬਦ ਰੀਤ | ਅਬ ਮੋਰੋ ਨਾਚਨੋ ਰਹੋ | ਵੇਖੋ ਅੰਤਿਕਾ 3.31 |
| ਆਨੰਦ ਸਾਹਿਬ | ਅਨੰਦ ਭਇਆ ਮੇਰੀ ਮਾਏ॥... | ਵੇਖੋ ਅੰਤਿਕਾ 3.32 |

3.8ਚਰਨ ਕਮਲ ਦੀ ਪਹਿਲੀ ਚੌਕੀ : ਇਸ ਵਿਚ ਸ਼ਬਦ ਚੌਕੀ ਦੀ ਸੰਪੂਰਨ ਮਰਿਆਦਾ ਦੇ ਤਹਿਤ ਸਾਰੰਗ, ਵਡਹੰਸ, ਸੂਹੀ, ਟੋਡੀ ਆਦਿ ਰਾਗਾਂ ਵਿਚ ਕੀਰਤਨ ਕੀਤਾ ਜਾਂਦਾ ਹੈ। ਇਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਤਿਲੰਗ ਵਿਚ | ਵੇਖੋ ਅੰਤਿਕਾ 3.1 |
| ਮੰਗਲਾਚਰਨ | ਡੰਡਉਤਿ ਬੰਦਨ ਅਨਿਕ... | ਵੇਖੋ ਅੰਤਿਕਾ 3.2 |
| ਧਰੁਪਦ ਅੰਗ | ਮੈਂ ਹਰਿ ਹਰਿ ਨਾਮ ਧਰ ਸੋਈ... | ਵੇਖੋ ਅੰਤਿਕਾ 3.33 |
| ਸ਼ਬਦ ਰੀਤ | ਗੁਰ ਸਜਣ ਮੇਰਾ ਮੇਲਿ ਹਰੇ... | ਵੇਖੋ ਅੰਤਿਕਾ 3.34 |
| ਪਉੜੀ | ਤੂ ਆਪੇ ਹੀ ਆਪਿ ਆਪਿ ਹੈ... | ਵੇਖੋ ਅੰਤਿਕਾ 3.35 |

3.9ਚਰਨ ਕਮਲ ਦੀ ਦੂਜੀ ਚੌਕੀ : ਇਸ ਵਿਚ ਚੌਕੀ ਦੀ ਉਪਰੋਕਤ ਮਰਿਆਦਾ ਅਨੁਸਾਰ ਸ਼ਬਦ ਕੀਰਤਨ ਸਮੇਂ ਦੇ ਰਾਗਾਂ ਵਿਚ ਕੀਤਾ ਜਾਂਦਾ ਹੈ। ਇਸ ਦਾ ਵਿਵਹਾਰਕ ਸਰੂਪ ਨਿਮਨ ਅਨੁਸਾਰ ਹੈ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਤੁਖਾਰੀ ਵਿਚ | ਵੇਖੋ ਅੰਤਿਕਾ 3.36 |
| ਮੰਗਲਾਚਰਨ | ਆਦਿ ਗੁਰੇ ਨਮ੍ਹੇ... | ਵੇਖੋ ਅੰਤਿਕਾ 3.37 |
| ਧਰੁਪਦ/ਪੜਤਾਲ | ਨਿਰਗੁਣ ਰਾਖਿ ਲੀਆ... | ਵੇਖੋ ਅੰਤਿਕਾ 3.38 |
| ਸ਼ਬਦ ਰੀਤ | ਇਹੀ ਹਮਾਰੈ ਸਫਲ ਕਾਜ... | ਵੇਖੋ ਅੰਤਿਕਾ 3.39 |
| ਪਉੜੀ | ਵਡੀ ਹੂ ਵਡ ਅਪਾਰ ਤੇਰਾ | ਵੇਖੋ ਅੰਤਿਕਾ 3.4 |

3.10 ਚਰਨ ਕਮਲ ਦੀ ਤੀਜੀ ਚੌਕੀ : ਇਸ ਚੌਕੀ ਦਾ ਆਰੰਭ ਧਨਾਸਰੀ ਜਾਂ ਹੋਰ ਸਮੇਂ ਦੇ ਰਾਗਾਂ ਜਿਵੇਂ ਵਡਹੰਸ ਦੱਖਣੀ, ਤਿਲੰਗ, ਬਿਲਾਵਲ ਦੱਖਣੀ, ਮਾਰੂ ਆਦਿ ਰਾਗਾਂ ਦੇ ਅੰਤਰਗਤ ਕੀਤਾ ਜਾਂਦਾ ਹੈ ਫਿਰ ਅੰਤ ਵਿਚ 'ਚਰਣ ਕਮਲ ਪ੍ਰਭ ਕੇ ਨਿਤ ਧਿਆਉ' ਸ਼ਬਦ ਦੇ ਗਾਇਨ ਤੋਂ ਬਾਅਦ ਫਿਰ ਆਰਤੀ ਦਾ ਕੇਵਲ ਪਹਿਲਾ ਸ਼ਬਦ 'ਗਗਨ ਮੈਂ ਥਾਲਿ ਰਵਿ ਚੰਦ ਦੀਪਕ ਬਨੇ' ਦਾ ਗਾਇਨ ਫਿਰ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਤੇ ਚਰਨ ਕਮਲ ਚੌਕੀ ਦੀ ਸਮਾਪਤੀ ਦੀ ਅਰਦਾਸ ਹੁੰਦੀ ਹੈ। ਇਸਦਾ

ਵਿਵਹਾਰਕ ਸਰੂਪ ਇਸ ਤਰ੍ਹਾਂ ਹੋਵੇਗਾ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਗਉੜੀ ਮਾਝ | ਵੇਖੋ ਅੰਤਿਕਾ 3.40 |
| ਮੰਗਲਾਚਰਨ | ਵਾਹਿਗੁਰੂ ਸਤਿਨਾਮੁ | ਵੇਖੋ ਅੰਤਿਕਾ 3.41 |
| ਧਰੁਪਦ/ਪੜਤਾਲ | ਹਰਿ ਰਾਮ ਰਾਮ ਰਾਮ ਰਾਮਾ | ਵੇਖੋ ਅੰਤਿਕਾ 3.42 |
| ਸ਼ਬਦ | ਚਰਨ ਕਮਲ ਪ੍ਰਭ ਕੇ ਨਿਤ ਧਿਆਓ | ਵੇਖ ਅੰਤਿਕਾ 3.43 |
| ਸ਼ਬਦ | ਗਗਨ ਮੈ ਥਾਲਿ ਰਵਿ ਚੰਦ ਦੀਪਕ.. | ਵੇਖੋ ਅੰਤਿਕਾ 3.44 |
| ਆਨੰਦ ਸਾਹਿਬ (6 ਪਉੜੀਆਂ) | ਅਨੰਦ ਭਇਆ ਮੇਰੀ ਮਾਏ... | ਵੇਖੋ ਅੰਤਿਕਾ 3.32 |

3.11 **ਸੋਦਰ ਦੀ ਪਹਿਲੀ ਚੌਕੀ :** ਇਸ ਵਿਚ ਸਮੇਂ ਅਨੁਸਾਰ ਜਿਵੇਂ ਜੈਤਸਰੀ, ਤੁਖਾਰੀ, ਬੈਰਾੜੀ, ਰਾਮਕਲੀ ਦੱਖਣੀ ਆਦਿ ਰਾਗਾਂ ਵਿਚ ਚੌਕੀ ਦੀ ਮਰਿਆਦਾ ਪੂਰੀ ਹੁੰਦੀ ਹੈ। ਕਈ ਗ੍ਰੰਥਾਂ ਵਿਚ ਸੋਦਰ ਦੀ ਪਹਿਲੀ ਚੌਕੀ ਨੂੰ ਜੈਤਸਰੀ ਦੀ ਚੌਕੀ ਆਖਿਆ ਜਾਂਦਾ ਹੈ।

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਜੈਤਸਰੀ ਵਿਚ | ਵੇਖੋ ਅੰਤਿਕਾ 3.45 |
| ਮੰਗਲਾਚਰਨ | ਫਿਰਤ ਫਿਰਤ ਪ੍ਰਭ... | ਵੇਖੋ ਅੰਤਿਕਾ 3.46 |
| ਧਰੁਪਦ ਅੰਗ | ਹਰਿ ਜੂ ਰਾਖਿ ਲੇਹੁ ਪਤਿ ਮੇਰੀ | ਵੇਖੋ ਅੰਤਿਕਾ 3.47 |
| ਸ਼ਬਦ ਮੱਧ ਲੈਅ | ਹਰਿ ਜਨੁ ਰਾਮ ਨਾਮ ਗੁਨ ਗਾਵੈ | ਵੇਖੋ ਅੰਤਿਕਾ 3.48 |
| ਪਉੜੀ | ਵਡੀ ਹੂ ਵਡਾ ਆਪਾਰ... | ਵੇਖੋ ਅੰਤਿਕਾ 3.4 |

3.12 **ਸੋਦਰ ਦੀ ਦੂਜੀ ਚੌਕੀ :** ਸ਼ਬਦ ਕੀਰਤਨ ਚੌਕੀ ਦੀ ਮਰਿਆਦਾ ਮੁਤਾਬਿਕ ਸ਼ਾਮ ਵੇਲੇ ਸਭ ਤੋਂ ਪਹਿਲਾਂ ਰਾਗ ਆਸਾ ਵਿਚ ਇਕ ਸ਼ਬਦ ਦਾ ਗਾਇਨ ਕੀਤਾ ਜਾਂਦਾ ਹੈ। ਫਿਰ 'ਹਰਿ ਜੁਗ ਜੁਗ ਭਗਤ ਉਪਾਇਆ' ਛੰਤ ਦਾ ਗਾਇਨ ਵਿਲੰਬਿਤ ਲੈਅ ਵਿਚ ਗਾਇਆ ਜਾਂਦਾ ਹੈ। ਫਿਰ ਆਸਾ ਦੀ ਵਾਰ ਦੇ 12ਵੇਂ ਸਲੋਕ "ਦੁਖ ਦਾਰੂ ਸੁਖ ਰੋਗ ਭਇਆ" ਦੇ ਉਚਾਰਣ ਤੋਂ ਆਰੰਭ ਕਰਕੇ ਰਾਗੀ ਸਿੰਘ ਵਾਰੋ ਵਾਰੀ ਆਲਾਪ ਕਰਦੇ ਹੋਏ 'ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛ' ਕਹਣਾ ਸੋ ਕਰਿ ਰਹਿਆ ਤੱਕ ਗਾਇਨ ਕਰਨ ਉਪਰੰਤ 'ਸੋ ਦਰ ਤੇਰਾ ਕੇਹਾ' ਪਉੜੀ ਤਾਲ ਵਿਚ ਸਾਰੀ ਪਉੜੀ ਦਾ ਗਾਇਨ ਮਿਲਕੇ ਕੀਤਾ ਜਾਂਦਾ ਹੈ। ਉਪਰੰਤ ਪਾਠ ਰਹਿਰਾਸ ਤੇ ਅਰਦਾਸ ਕਰਕੇ ਇਸਦੀ ਸਮਾਪਤੀ ਕੀਤੀ ਜਾਂਦੀ ਹੈ। ਇਸਦਾ ਵਿਵਹਾਰਕ ਰੂਪ ਇਸ ਪ੍ਰਕਾਰ ਹੋਵੇਗਾ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਬਦ | ਜੀਵਨੋ ਮੈ ਜੀਵਨ ਪਾਇਆ | ਵੇਖੋ ਅੰਤਿਕਾ 3.49 |
| ਛੰਤ | ਹਰਿ ਜੁਗ ਜੁਗ ਭਗਤ ਉਪਾਇਆ | ਵੇਖੋ ਅੰਤਿਕਾ 3.50 |
| ਸੋਦਰ | ਸੋਦਰ ਤੇਰਾ ਕੇਹਾ ਸੋ ਘਰ ਕੇਹਾ॥ | ਵੇਖੋ ਅੰਤਿਕਾ 3.51 |

3.13 **ਆਰਤੀ ਦੀ ਚੌਕੀ :** ਇਸ ਵਿਚ ਆਰਤੀ ਨਾਲ ਸਬੰਧਤ ਗੁਰੂ ਨਾਨਕ ਦੇਵ ਜੀ, ਭਗਤ ਰਵੀਦਾਸ, ਧੰਨਾ, ਸੈਣ ਦੁਆਰਾ ਰਚਿਤ ਸ਼ਬਦਾਂ ਦਾ ਗਾਇਨ ਰਾਗ ਧਨਾਸਰੀ ਵਿਚ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਭਗਤ ਕਬੀਰ ਜੀ ਦੁਆਰਾ ਰਚਿਤ ਆਰਤੀ ਪ੍ਰਭਾਤੀ ਰਾਗ ਵਿਚ ਮਿਲਦੀ ਹੈ। ਇਸ ਦੌਰਾਨ ਰਾਗੀ ਸਿੰਘ ਸਾਜ ਵਜਾਉਂਦੇ ਹੋਏ ਸੰਗਤ ਨਾਲ ਰਲਮਿਲ ਕੇ ਆਰਤੀ ਦਾ ਗਾਇਨ ਹੁੰਦਾ ਹੈ ਉਪਰੰਤ ਆਰਤੀ ਦੀ ਸੰਖੇਪ ਅਰਦਾਸ ਕੀਤੀ ਜਾਂਦੀ ਹੈ ਅਤੇ ਫਿਰ ਤੋਂ ਸ਼ਬਦ ਕੀਰਤਨ ਸ਼ੁਰੂ ਹੋ ਜਾਂਦਾ ਹੈ। ਇਸਦਾ ਵਿਵਹਾਰਕ ਸਰੂਪ ਇਸ ਪ੍ਰਕਾਰ ਹੋਵੇਗਾ :

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਆਰਤੀ | ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ | ਵੇਖੋ ਅੰਤਿਕਾ 3.44 |
| ਸ਼ਬਦ | ਸਰਨੀ ਆਇਓ ਨਾਥ ਨਿਧਾਨ | ਵੇਖੋ ਅੰਤਿਕਾ 3.52 |
| ਸ਼ਬਦ | ਬਿਸਰਤ ਨਾਹਿ ਮਨ ਤੇ ਹਰੀ | ਵੇਖੋ ਅੰਤਿਕਾ 3.53 |

3.14 **ਕਲਿਆਣ ਦੀ ਚੌਕੀ :** ਇਸ ਵਿਚ ਕਲਿਆਣ, ਕਲਿਆਣ ਭੂਪਾਲੀ, ਆਸਾ ਕਾਫੀ, ਮਾਝ, ਕੇਦਾਰ, ਗਉੜੀ ਦੇ ਪ੍ਰਕਾਰਾਂ, ਗਉੜੀ, ਗਉੜੀ ਗੁਆਰੇਰੀ, ਗਉੜੀ ਪੂਰਬੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਸੋਰਠਿ, ਗਉੜੀ ਦੀਪਕੀ ਵਿਚ ਸੰਪੂਰਨ ਚੌਕੀ ਮਰਿਆਦਾ ਵਿਚ ਕੀਰਤਨ ਕੀਤਾ ਜਾਂਦਾ ਹੈ।

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਰਾਗ ਕਲਿਆਣ | ਵੇਖੋ ਅੰਤਿਕਾ 3.54 |
| ਮੰਗਲਾਚਰਣ | ਬਲਿਹਾਰੀ ਇਸ ਜਾਤਿ ਕਉ... | ਵੇਖੋ ਅੰਤਿਕਾ 3.55 |
| ਧਰੁਪਦ ਅੰਗ | ਹਰਿ ਜੀਉ ਨਿਮਾਣਿਆ ਤੂ ਮਾਣ | ਵੇਖੋ ਅੰਤਿਕਾ 3.56 |
| ਸ਼ਬਦ ਰੀਤ | ਸਖੀ ਸਹੇਲੀ ਮੇਰੀਆ ਮੇਰੀ ਜਿੰਦੜੀਏ | ਵੇਖੋ ਅੰਤਿਕਾ 3.57 |
| ਪਉੜੀ | ਆਪੇ ਜੰਤ ਉਪਾਇਅਨ... | ਵੇਖੋ ਅੰਕਿਾ 3.58 |

3.15 **ਸਮਾਪਤੀ ਦੀ ਚੌਕੀ (ਕਾਨੜੇ ਦੀ ਜਾਂ ਕੀਰਤਨ ਸੋਹਿਲਾ ਦੀ) :** ਇਸ ਚੌਕੀ ਦੇ ਅੰਤਰਗਤ ਸਮੇਂ ਦੇ ਮੁਤਾਬਿਕ ਰਾਗ ਕਾਨੜਾ, ਜੈਜੈਵੰਤੀ, ਨਟ-ਨਾਰਾਯਨ, ਨਟ, ਸੋਰਠਿ, ਬਿਹਾਗੜਾ ਆਦਿ ਰਾਗਾਂ ਵਿਚ ਸ਼ਬਦਾਂ ਦਾ ਗਾਇਨ ਮਰਿਯਾਦਾ ਪੂਰਵਕ ਕੀਤਾ ਜਾਂਦਾ ਹੈ ਉਪਰੰਤ ਕੀਰਤਨ ਸੋਹਿਲਾ ਦਾ ਪਾਠ ਅਤੇ ਫਿਰ ਰਾਗੀ

ਸਿੰਘ 'ਤੂੰ ਆਪੇ ਹੀ ਸਿਧ ਸਾਧਿਕੋ' ਲਗਾਕੇ ਸਲੋਕ 'ਪਉਣ ਗੁਰੂ ਪਾਣੀ ਪਿਤਾ' ਪੜ੍ਹਕੇ ਕੀਰਤਨ ਦੀ ਸਮਾਪਤੀ ਕੀਤੀ ਜਾਂਦੀ ਹੈ ਉਪਰੰਤ ਸਮਾਪਤੀ ਦੀ ਅਰਦਾਸ ਕੀਤੀ ਜਾਂਦੀ ਹੈ।

| ਸ਼ੈਲੀ | ਬਾਣੀ | ਸੁਰਲਿਪੀ |
|---|---|---|
| ਸ਼ਾਨ | ਸੋਰਠਿ | ਵੇਖੋ ਅੰਤਿਕਾ 3.59 |
| ਮੰਗਲਾਚਰਣ | ਭੈ ਨਾਸਨ ਦੁਰਮਤਿ... | ਵੇਖੋ ਅੰਤਿਕਾ 3.60 |
| ਧਰੁਪਦ ਅੰਗ | ਬੀਤ ਜੈਹੇ ਬੀਤ ਜੈਹੇ | ਵੇਖੋ ਅੰਤਿਕਾ 3.61 |
| ਸ਼ਬਦ ਰੀਤ | ਐਸੀ ਮਾਂਗ ਗੋਬਿੰਦ | ਵੇਖੋ ਅੰਤਿਕਾ 3.62 |
| ਪਉੜੀ | ਤੂੰ ਆਪੇ ਹੀ ਸਿਧ ਸਾਧਿਕੋ | ਵੇਖੋ ਅੰਤਿਕਾ 3.63 |

ਸਿੱਖੀ ਜੀਵਨ ਨਾਲ ਸੰਬੰਧਿਤ ਕੀਰਤਨ ਚੌਕੀਆਂ ਵਿਚ ਜਨਮ ਤੋਂ ਅਕਾਲ ਚਲਾਣੇ ਦੀ ਵਿਸ਼ੇਸ਼ ਕੀਰਤਨ ਮਰਿਯਾਦਾ ਦੀਆਂ ਕੀਰਤਨ ਚੌਕੀਆਂ ਸਮਕਾਲੀ ਕੀਰਤਨ ਵਿਚ ਵੀ ਪ੍ਰਚਾਰ ਅਧੀਨ ਹਨ ਜਿਸ ਵਿਚ ਬਾਣੀ ਵਿਚ ਸੰਬੰਧਿਤ ਵਿਸ਼ੇ ਅਨੁਸਾਰ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ।

## ਜਨਮ ਸਮੇਂ ਦੀ ਚੌਕੀ

ਸਿੱਖੀ ਰਹੁ ਰੀਤਾਂ ਦੀ ਕੀਰਤਨ ਸਮੇਂ ਸਿੱਖ ਪਰਿਵਾਰ ਵਿਚ ਬੱਚੇ ਦੇ ਜਨਮ ਤੋਂ ਬਾਅਦ ਪ੍ਰਮਾਤਮਾ ਵਲੋਂ ਦਿੱਤੀ ਹੋਈ ਦਾਤ ਦਾ ਧੰਨਵਾਦ ਗੁਰਦਵਾਰੇ ਜਾ ਕੇ ਜਾਂ ਘਰ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਵਾਕੇ ਪ੍ਰਮਾਤਮਾ ਦੇ ਧੰਨਵਾਦ ਅਤੇ ਖੁਸ਼ੀ ਵਾਲੇ ਸ਼ਬਦ ਗਾਏ ਜਾਂਦੇ ਹਨ।



## ਕੁੜਮਾਈ ਸਮੇਂ ਦੀ ਕੀਰਤਨ ਚੌਕੀ

ਕੁੜਮਾਈ ਦੀ ਰਸਮ ਵੇਲੇ ਲੜਕੀ ਵਾਲੇ ਕਿਸੇ ਦਿਨ ਸੰਗਤ ਜੋੜਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਕੁੜਮਾਈ ਦੀ ਰਸਮ ਕਰਦੇ ਹਨ। ਇਸ ਵਿਚ ਆਨੰਦ ਮੰਗਲ/ਪ੍ਰਿਅ ਦੀ ਪ੍ਰੀਤ/ਵਰ ਘਰ ਆਦਿ ਪ੍ਰਕਰਣ ਦੇ ਸ਼ਬਦ ਗਾਏ ਜਾਂਦੇ ਹਨ ਉਪਰੰਤ ਆਨੰਦ ਸਾਹਿਬ ਦਾ ਪਾਠ ਅਤੇ ਅਰਦਾਸ ਕੀਤੀ ਜਾਂਦੀ ਹੈ।

ਸ਼ਾਨ



ਸ਼ਬਦ



ਸਤਿ ਸੰਤੋਖ ਕਰ ਭਾਉ, ਕੁੜਮ ਕੁੜਮਾਈ ਆਇਆ ਬਲਿਰਾਮ ਜੀਉ ॥



ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੇ ਰੰਗਿ ਰਤੀ



ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣ ਲਧਾ ਰਾਮ ਰਾਜੇ



ਕਾਰਜ ਰਾਸ ਦਾ/ਖੁਸ਼ੀ ਦਾ ਸ਼ਬਦ



ਆਨੰਦ ਸਾਹਿਬ



ਅਰਦਾਸ

## ਆਨੰਦ ਕਾਰਜ ਸਮੇਂ ਦੀ ਕੀਰਤਨ ਚੌਕੀ

ਵਿਆਹ ਵਾਲੇ ਦਿਨ ਸਿੱਖ ਧਰਮ ਵਿਚ ਜਦੋਂ ਲੜਕੇ ਵਾਲੇ ਲੜਕੀ ਦੇ ਘਰ ਆਉਂਦੇ ਹਨ ਤਾਂ ਜੰਞ ਦੇ ਢੁਕਾਅ ਸਮੇਂ "ਹਮ ਘਰਿ ਸਾਜਨ ਆਏ, ਸਾਚੇ ਮੇਲਿ ਮਿਲਾਏ" ਦਾ ਸ਼ਬਦ ਬਿਨਾਂ ਸਾਜ਼ਾਂ ਤੋਂ ਲੜਕੀ ਦੇ ਪਰਿਵਾਰ ਵਲੋਂ ਖੜੇ ਹੋ ਕੇ ਸਵਾਗਤ ਰੂਪ ਵਿਚ ਗਾਇਆ ਜਾਦਾ ਹੈ ਉਪਰੰਤ ਗ੍ਰੰਥੀ ਸਿੰਘ ਅਰਦਾਸ ਕਰਦਾ ਹੈ ਉਸ ਤੋਂ ਬਾਅਦ ਮਿਲਣੀ ਦੀਆਂ ਰਸਮਾਂ ਪੂਰੀਆਂ ਕੀਤੀਆਂ ਜਾਂਦੀਆਂ ਹਨ।

'ਆਨੰਦ ਕਾਰਜ' ਦੀ ਰਸਮ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਲਗਾਇਆ ਜਾਂਦਾ ਹੈ ਜਿੱਥੇ ਸੰਗਤ ਵਿਚ ਰਾਗੀ ਸਿੰਘ ਅਨੰਦ ਮੰਗਲ ਦੇ, ਖੁਸ਼ੀ ਦੇ ਸ਼ਬਦ ਗਾਉਂਦੇ ਹਨ। ਲੜਕੇ ਅਤੇ ਲੜਕੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬਿਠਾ ਕੇ ਦੋਨਾਂ ਪਰਿਵਾਰਾਂ ਦੇ ਮਾਪਿਆਂ ਨੂੰ ਖੜਾ ਕਰਕੇ ਅਰਦਾਸ ਕਰਕੇ

'ਅਨੰਦ ਦੀ ਰਸਮ' ਆਰੰਭ ਕੀਤੀ ਜਾਂਦੀ ਹੈ ਜਿਸ ਵਿਚ ਸਭ ਤੋਂ ਪਹਿਲਾਂ ਵਿਆਹ ਦੇ ਆਰੰਭ ਦੇ ਸ਼ਬਦ ਜਿਵੇਂ :

- ਸੰਤਾ ਕੇ ਕਾਰਜ ਆਪ ਖਲੋਇਆ
  ਹਰਿ ਕੰਮੁ ਕਰਾਵਣਿ ਆਇਆ ਰਾਮ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੩)

- ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣ ਆਇਆ॥

(ਉਹੀ, ਪੰਨਾ ੭੭੫)

ਇਸ ਤੋਂ ਬਾਅਦ ਲੜਕੀ ਦਾ ਪਿਤਾ, ਲੜਕੇ ਦਾ ਪੱਲਾ ਲੜਕੀ ਦੇ ਹੱਥ ਫੜਾਉਂਦੇ ਹਨ ਤਾਂ ਉਸ ਸਮੇਂ ਇਹ ਸ਼ਬਦ ਉਚਾਰਿਆ ਜਾਂਦਾ ਹੈ :

- ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥
  ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥

(ਸਲੋਕ ਮਹਲਾ ੫, ਪੰਨਾ ੯੬੩)

ਇਸ ਤੋਂ ਬਾਅਦ ਸੂਹੀ ਮਹਲਾ ੪ ਵਿਚ ਚਾਰ ਲਾਵਾਂ ਦਾ ਪਾਠ ਅਤੇ ਗਾਇਨ ਕੀਤਾ ਜਾਂਦਾ ਹੈ ਜਿਸਦੇ ਕ੍ਰਮ ਅਨੁਸਾਰ ਲੜਕਾ ਅਤੇ ਲੜਕੀ ਗੁਰੂ ਗ੍ਰੰਥ ਸਾਹਿਬ ਦੀਆਂ ਕ੍ਰਮ ਅਨੁਸਾਰ ਪ੍ਰਕਰਮਾਂ ਕਰਦੇ ਹੋਏ ਮੱਥਾ ਟੇਕਦੇ ਹਨ ਜਿਵੇਂ :

- ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥
- ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਓ॥
- ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਓ॥
- ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਓ॥

(ਸੂਹੀ ਮਹਲਾ ੪, ਆਦਿ ਗ੍ਰੰਥ, ਪੰਨਾ ੭੭੩-੭੭੪)

ਅਤੇ ਫਿਰ ਲਾਵਾਂ ਤੋਂ ਬਾਅਦ ਦੇ ਸ਼ਬਦ ਗਾਏ ਜਾਂਦੇ ਹਨ। ਜਿਵੇਂ :

- ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ॥
  ਵਰ ਲੋੜੀਦਾ ਆਇਆ ਵਜੀ ਵਾਧਾਈ॥

(ਜੈਤਸਰੀ ਮਹਲਾ ੫, ਪੰਨਾ ੭੦੪)

- ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥
  ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮)

- ਪੂਰੀ ਆਸਾ ਜੀ ਮਨਸਾ ਮੇਰੇ ਰਾਮ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੭)
- ਅਨੰਦ ਸਾਹਿਬ
- ਅਰਦਾਸ

## ਅਕਾਲੇ ਚਲਾਣੇ ਸਮੇਂ ਕੀਰਤਨ ਚੌਕੀ

ਸਿੱਖ ਧਰਮ ਵਿਚ ਜਦੋਂ ਕੋਈ ਪ੍ਰਾਣੀ ਅਕਾਲ ਚਲਾਣਾ ਕਰ ਜਾਂਦਾ ਹੈ ਤਾਂ ਗੁਰ ਆਦੇਸ਼ ਅਨੁਸਾਰ ਮੌਤ ਉਪਰੰਤ ਰਸਮਾਂ ਸ਼ਬਦ ਕੀਰਤਨ ਰਾਹੀਂ ਸੰਪੂਰਨ ਕੀਤੀਆਂ ਜਾਂਦੀਆਂ ਹਨ। ਜਦੋਂ ਪ੍ਰਾਣੀ 'ਦੇਹਿ' ਸਰੂਪ ਵਿਚ ਪਿਆ ਹੁੰਦਾ ਹੈ ਤਾਂ ਮਾਰੂ ਰਾਗ ਵਿਚ ਸ਼ਬਦ ਅਤੇ ਮਾਰੂ ਦੀ ਵਾਰ ਗਾਈ ਜਾਂਦੀ ਹੈ। ਮਾਰੂ ਰਾਗ ਵਿਚ ਸ਼ਬਦ :

1. ਮੋਕਉ ਕੋਇਨ ਜਾਨਤ ਕਹੀਅਤ ਦਾਸ ਤੁਮਾਰਾ॥
   ਏਹ ਓਟ ਆਧਾਰਾ॥
2. ਰਾਜਾ ਰਾਮ ਜਪਤ ਕੋ ਕੋ ਨ ਤਰਿਓ॥
3. ਬਿਰਖੈ ਹੇਠਿ ਸਭਿ ਜੰਤ ਉਪਾਏ॥
4. ਮਾਰੂ ਕੀ ਵਾਰ॥ (ਮਾਰੂ ਕੀ ਵਾਰ)

(ਮਾਰੂ ਰਾਗ ਦੇ ਸ਼ਬਦ)

ਦੇਹ ਨੂੰ ਦਾਹ ਦੇਣ ਮਗਰੋਂ ਰਾਗ ਵਡਹੰਸ ਵਿਚ ਅਲਾਹੁਣੀਆਂ ਦਾ ਕੀਰਤਨ ਹੁੰਦਾ ਹੈ।

ਅਲਾਹੁਣੀਆਂ



ਜੋ ਆਇਆ ਸੋ ਚਲਸੀ ਦੇ ਵਿਸ਼ੇ ਨਾਲ ਸਬੰਧਤ ਸ਼ਬਦ



ਜਗਤ ਮੈਂ ਝੂਠੀ ਦੇਖੀ ਪ੍ਰੀਤਿ



ਦੇਹੁ ਸਜਣ ਅਸੀਸੜੀਆ ਜੇ ਹੋਵੇ ਸਾਹਿਬ ਸਿਉ ਮੇਲ



ਆਨੰਦ ਸਾਹਿਬ



ਅਰਦਾਸ

ਪ੍ਰਾਣੀ ਦੀ ਅੰਤਿਮ ਅਰਦਾਸ ਸਮੇਂ ਦੇਹਿ ਦੀ ਨਾਸ਼ਵਾਨਤਾ, ਜਨਮ ਮਰਨ ਦੀ ਅਟੱਲ ਸਚਾਈਆਂ ਦੇ ਮਹੱਤਵ ਨਾਲ ਸਬੰਧਿਤ ਸ਼ਬਦ ਗਾਏ ਜਾਂਦੇ ਹਨ ਅਤੇ ਵਿਸ਼ੇਸ਼ ਕਰਕੇ 'ਦੇਹੁ ਸਜਣ ਅਸੀਸੜੀਆ ਜੇ ਹੋਵੇ ਸਾਹਿਬ ਸਿਉ ਮੇਲ' ਵਾਲਾ ਸ਼ਬਦ ਦਾ ਗਾਇਨ ਉਪਰੰਤ ਆਨੰਦ ਸਾਹਿਬ ਦਾ ਗਾਇਨ ਤੇ ਉਪਰੰਤ ਅਰਦਾਸ ਕੀਤੀ ਜਾਂਦੀ ਹੈ।

## ਸ਼ੁਭ ਅਵਸਰਾਂ ਸਮੇਂ ਕੀਰਤਨ ਚੌਕੀ

ਸਿੱਖ ਧਰਮ ਵਿਚ ਹੋਰ ਸਮਾਜਿਕ ਰੀਤੀਆਂ ਜੋ ਵੀ ਖੁਸ਼ੀ ਗਮੀ ਦਾ ਮੌਕਾ ਆ

ਬਣੇ ਜਿਵੇਂ : ਨਵੇਂ ਮਕਾਨ ਵਿਚ ਪ੍ਰਵੇਸ਼ ਕਰਨਾ, ਨਵੀਂ ਦੁਕਾਨ ਖੋਲਣਾ, ਬਾਲਕ ਦੀ ਦਸਤਾਰ ਬੰਦੀ, ਨਾਂ ਰੱਖਣਾ ਅਤੇ ਇਸੀ ਤਰ੍ਹਾਂ ਬਰਸੀ ਮਨਾਉਣਾ ਆਦਿ ਅਵਸਰਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਲਗਾਇਆ ਜਾਂਦਾ ਹੈ ਅਤੇ ਰਾਗੀ ਸਿੰਘਾਂ ਵਲੋਂ ਖੁਸ਼ੀ ਜਾਂ ਗਮੀ ਦੇ ਨਾਲ ਸਬੰਧਿਤ ਮੌਕੇ ਦੇ ਪ੍ਰਕਰਣਾਂ ਵਾਲੇ ਸ਼ਬਦਾਂ ਦਾ ਗਾਇਨ ਚੌਕੀ ਮਰਿਆਦਾ ਵਿਚ ਕੀਤਾ ਜਾਂਦਾ ਹੈ ਉਪਰੰਤ ਆਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ ਅਤੇ ਅਰਦਾਸ ਨਾਲ ਸਮਾਪਤੀ ਕੀਤੀ ਜਾਂਦੀ ਹੈ। ਕਿਉਂਕਿ ਸਿੱਖੀ ਵਿਚ ਸਾਰੇ ਸੰਸਕਾਰਾਂ ਦਾ ਜ਼ਰੂਰੀ ਅੰਗ ਸ਼ਬਦ ਕੀਰਤਨ ਹੈ।

## ਰੁੱਤ ਕਾਲੀਨ ਸ਼ਬਦ ਕੀਰਤਨ ਚੌਕੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਰਾਂ ਮਹੀਨਿਆਂ ਨਾਲ ਸਬੰਧਿਤ ਬਾਣੀ ਵਿਚੋਂ ਬਾਰਾਮਾਹ ਹਰ ਮਹੀਨੇ ਨਾਲ ਸਬੰਧਿਤ ਬਾਣੀ ਦਾ ਹਰ ਮਹੀਨੇ ਦੀ ਸੰਗਰਾਂਦ ਨੂੰ ਗਾਇਨ ਕਰਨ ਦੀ ਮਰਿਆਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਰਾਗ ਤੁਖਾਰੀ[7] ਵਿਚ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰਾਗ ਮਾਝ[8] ਦੇ ਅੰਤਰਗਤ ਬਾਰਹਮਾਹ ਰਚਿਤ ਹੈ। ਸਿੱਖ ਕੀਰਤਨਕਾਰ ਮੌਕੇ ਮੁਤਾਬਿਕ ਰੁੱਤਾਂ ਨਾਲ ਸਬੰਧਿਤ ਰਾਗਾਂ ਵਿਚ ਕੀਰਤਨ ਦਾ ਗਾਇਨ ਕਰਦੇ ਹਨ।

ਜਿਸ ਤਰ੍ਹਾਂ ਬਸੰਤ ਰਾਗ ਦਾ ਗੁਰਬਾਣੀ ਵਿਚ ਮਹੱਤਵਪੂਰਨ ਸਥਾਨ ਹੈ ਸ੍ਰੀ ਹਰਿਮੰਦਰ ਸਾਹਿਬ ਵਿਚ ਬਸੰਤ ਰਾਗ ਗਾਇਨ ਦੀ ਆਪਣੀ ਵਿਸ਼ੇਸ਼ ਪਰੰਪਰਾ ਹੈ। ਜਿਸ ਅਧੀਨ "ਬਸੰਤ ਖੋਲਣ" ਦੀ ਵਿਸ਼ੇਸ਼ ਮਰਿਯਾਦਾ ਹੈ। ਇਸ ਦਿਨ ਤੋਂ ਹਰ ਚੌਕੀ ਵਿਚ ਰਾਗ ਬਸੰਤ ਵਿਚ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ। ਉਸ ਦੌਰਾਨ ਸਾਰੰਗ ਦਾ ਬਿਲਕੁਲ ਗਾਇਨ ਨਹੀਂ ਕੀਤਾ ਜਾਂਦਾ। ਇਸ ਪ੍ਰਕਾਰ ਇਸ ਪ੍ਰਥਾ ਨੂੰ ਬੰਦ ਰਹਿਣ ਦੀ ਇਹ ਇਕ ਆਪਣੀ ਇਹ ਪ੍ਰਥਾ ਹੋਲੇ ਮੁਹੱਲੇ ਵਿਚ ਦੀ ਖੁਸ਼ੀ ਤੱਕ ਰਹਿੰਦੀ ਹੈ। ਚੌਕੀ ਦੀ ਸਮਾਪਤੀ ਵੇਲੇ ਬਸੰਤ ਰਾਗ ਦੇ ਸ਼ਬਦਾਂ ਦਾ ਗਾਇਨ ਉਪਰੰਤ ਬਸੰਤ ਦੀ ਪਉੜੀ ਲਗਾ ਕੇ ਸਮਾਪਤੀ ਦਾ ਕੀਰਤਨ ਕੀਤਾ ਜਾਦਾ ਹੈ। ਇਸ ਤਰ੍ਹਾਂ ਮਲਾਰ ਰਾਗ ਵਿਚ ਸਬੰਧਿਤ ਬਰਸਾਤ ਦੇ ਸ਼ਬਦਾਂ ਦਾ ਗਾਇਨ ਕੀਤਾ ਹੈ। ਉਪਰੰਤ ਅਰਦਾਸ ਵੀ ਕੀਤੀ ਜਾਂਦੀ ਹੈ। ਵਰਤਮਾਨ ਸਮੇਂ ਲੋਹੜੀ ਦੀ ਸੰਧਿਆ ਤੇ ਕੀਰਤਨੀ ਸਿੰਘ ਬਸਤ ਖੋਲਣ ਹਿਤ ਬਸੰਤ ਰਾਗ ਵਿਚ ਸ਼ਬਦਾਂ ਦਾ ਕੀਰਤਨ ਅਤੇ ਪਉੜੀ ਲਗਾਉਂਦੇ ਹਨ। ਇਸ ਦਾ ਵਿਵਹਾਰਿਕ ਸਰੂਪ ਇਸ ਪ੍ਰਕਾਰ ਹੋਵੇਗਾ :

ਬਰਸਾਤ ਦੇ ਦਿਨਾਂ ਵਿਚ ਮਲਾਰ ਰਾਗ ਵਿਸ਼ੇਸ਼ ਰਹਿੰਦਾ ਹੈ। ਇਸਦਾ ਆਰੰਭ ਸਾਵਣ ਦੀ ਸੰਗਰਾਂਦ ਤੋਂ ਹੁੰਦਾ ਹੈ। ਸਾਵਣ ਦੇ ਮਹੀਨੇ ਵਿਚ ਹਰ ਸ਼ਬਦ ਕੀਰਤਨ ਦੀ ਚੌਕੀ ਵਿਚ ਮਲਾਰ ਰਾਗ ਵਿਚ ਰਾਗ ਅਤੇ ਪਉੜੀ ਗਾਈ ਜਾਂਦੀ ਹੈ।

ਗੁਰਮਤਿ ਸੰਗੀਤ ਦੀ ਸ਼ਬਦ ਕੀਰਤਨ ਚੌਕੀ ਦੀ ਵਿਵਹਾਰਿਕ ਪਰੰਪਰਾ ਦੇ

ਅਧਿਐਨ ਤੋਂ ਇਸ ਪਰੰਪਰਾ ਦੇ ਵਿਸ਼ਾਲ ਵਿਵਹਾਰਿਕ ਸਰੂਪ ਸਰੂਪਿਤ ਹੁੰਦਾ ਹੈ। ਇਸ ਪਰੰਪਰਾ ਵਿਚ ਮੱਧਕਾਲੀਨ ਭਾਰਤੀ ਸੰਗੀਤ ਪਰੰਪਰਾ ਦੇ ਕਈ ਸੰਗੀਤਕ ਤੱਤਾਂ ਦੀ ਛੋਹ ਪ੍ਰਤੀਤ ਹੁੰਦੀ ਹੈ। ਜਿੱਥੇ ਸ਼ਬਦ ਕੀਰਤਨ ਚੌਕੀ ਦੀ ਇਹ ਰਾਗਾਤਮਿਕ ਪਰੰਪਰਾ ਗੁਰਮਤਿ ਸੰਗੀਤ ਦੇ ਸਿਧਾਂਤਾਂ ਨੂੰ ਦ੍ਰਿੜ ਕਰ ਰਹੀ ਹੈ ਉਥੇ ਸਿੱਖ ਧਰਮ ਵਿਚ ਸਿੱਖੀ ਮਰਿਯਾਦਾ ਦੇ ਅੰਤਰਗਤ ਗੁਰਦੁਆਰਿਆਂ ਅਤੇ ਸਿੱਖੀ ਜੀਵਨ ਨਾਲ ਸਬੰਧਤ ਅਵਸਰਾਂ ਤੇ ਜੀਵੰਤ ਰੂਪ ਵਿਚ ਕਾਰਜਸ਼ੀਲ ਹੈ। ਗੁਰਮਤਿ ਸੰਗੀਤ ਦੀ ਇਸ ਸ਼ਬਦ ਕੀਰਤਨ ਚੌਕੀ ਪਰੰਪਰਾ ਤੋਂ ਅਧਿਐਨ ਦੀ ਦ੍ਰਿਸ਼ਟੀ ਨਾਲ ਦੇਖੀਏ ਤਾਂ ਇਸ ਦੀਆਂ ਵਿਭਿੰਨ ਕੀਰਤਨ ਚੌਕੀਆਂ ਅਤੇ ਇਸ ਦੇ ਵਿਭਿੰਨ ਰੂਪਾਂ ਦੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੁਤੰਤਰ ਅਧਿਐਨ ਭਾਰਤੀ ਸੰਗੀਤ ਪਰੰਪਰਾ ਦੇ ਅੰਤਰਗਤ ਇਕ ਪ੍ਰਾਪਤੀ ਵਜੋਂ ਸਿੱਧ ਹੋ ਰਿਹਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 449.
2. ਵੀਰ ਸਿੰਘ (ਭਾਈ), ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 882.
3. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 1000.
4. ਕਾਨ੍ਹ ਸਿੰਘ ਨਾਭਾ (ਭਾਈ), ਗੁਰਮਤਿ ਮਾਰਤੰਡ (ਭਾਗ ਪਹਿਲਾ), ਪੰਨਾ 300.
5. ਮਹਾਨ ਕੋਸ਼, ਪੰਨਾ 463.
6. ਵੀਰ ਸਿੰਘ (ਭਾਈ), ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 882.
7. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੭.
8. ਉਹੀ, ਪੰਨਾ ੧੩੩.


* * *

# ਗੁਰਮਤਿ ਸੰਗੀਤ : ਰਾਗਾਤਮਕ ਵਿਕਾਸ ਦੇ ਸੰਦਰਭ ਵਿਚ

ਗੁਰਮਤਿ ਸੰਗੀਤ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਇਕ ਪ੍ਰਮੁੱਖ ਤੇ ਮਹੱਤਵਪੂਰਨ ਤੱਤ ਹੈ। ਗੁਰਮਤਿ ਸੰਗੀਤ ਦੇ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਵਰਗੀਕਰਨ ਅਤੇ ਅੰਕਣ ਦਾ ਪ੍ਰਮੁੱਖ ਆਧਾਰ ਰਾਗ ਹਨ। ਗੁਰਬਾਣੀ ਉਪਰ ਰਾਗ ਸਿਰਲੇਖ ਰੂਪ ਵਿਚ ਅਕਿਤ ਹਨ। ਰਾਗਾਂ ਦਾ ਇਹ ਅੰਕਣ ਕੇਵਲ ਇਸ ਦਾ ਪ੍ਰਯੋਗਾਤਮਿਕ ਮਹੱਤਵ ਹੀ ਨਹੀਂ ਦਰਸਾਉਂਦਾ ਬਲਕਿ ਬਾਣੀ ਦੀ ਲਿਖਤ ਅਤੇ ਪਾਠਾਤਮਿਕ ਰਚਨਾ ਨੂੰ ਵਿਸ਼ਿਸ਼ਟ ਰਚਨਾ ਦੇ ਰੂਪ ਵਿਚ ਵਖਰਿਆਉਂਦਾ ਹੈ। ਵਿਕਾਸ ਦੀ ਦ੍ਰਿਸ਼ਟੀ ਨਾਲ ਰਾਗ ਬਹੁ-ਪੱਖੀ ਸਮਰੱਥਾਵਾਂ ਰਖਦਾ ਹੋਇਆ ਗੁਰਮਤਿ ਸੰਗੀਤ ਦੇ ਵਿਧਾਨ ਦੇ ਨਾਲ-ਨਾਲ ਬਾਣੀ ਵਿਧਾਨ ਨਾਲ ਵੀ ਅੰਤਰੀਵੀ ਸਾਂਝ ਦਾ ਧਾਰਨੀ ਹੈ। ਗੁਰਮਤਿ ਸੰਗੀਤ ਦੇ ਅਨੁਸਾਰੀ ਹੋ ਕੇ ਗੁਰੂ ਸਾਹਿਬਾਨਾਂ ਦੀਆਂ ਰਚਨਾਵਾਂ ਦਾ ਰਾਗਾਂ ਵਿਚ ਬੰਨ੍ਹ ਕੇ ਗਾਇਨ ਕੀਤਾ ਜਾਂਦਾ ਹੈ ਤਾਂ ਜੋ ਸੰਗੀਤ ਅਤੇ ਪ੍ਰਭੂ ਗੁਣਗਾਨ ਮਿਲ ਕੇ ਉਥੋਂ ਤੱਕ ਪਹੁੰਚ ਸਕਣ ਜਿੱਥੇ ਬ੍ਰਹਮ ਦਾ ਰੂਪ ਹੈ ਕਿਉਂਕਿ ਨਾਦ ਹੀ ਬ੍ਰਹਮਾ ਹੈ। ਗੁਰਮਤਿ ਸੰਗੀਤ ਅਧੀਨ ਗੁਰੂ ਸਾਹਿਬਾਨਾਂ ਨੇ ਰਾਗਾਂ ਵਿਚ ਸ਼ਬਦ ਗਾਇਨ ਪ੍ਰਥਾ ਨੂੰ ਇਕ ਪੱਧਤੀ ਵਜੋਂ ਸਥਾਪਤ ਕੀਤਾ।

ਸੰਗੀਤ ਦੇ ਸੰਦਰਭ ਵਿਚ 'ਰੰਜਕੋ ਜਨਚਿਤਾਨਾਂ ਸ ਰਾਗ' ਕਹਿਕੇ ਧੁਨੀ ਦੀ ਉਸ ਵਿਸ਼ੇਸ਼ ਰਚਨਾ ਨੂੰ ਰਾਗ ਕਿਹਾ ਗਿਆ ਹੈ ਜੋ ਚਿਤ ਦਾ ਰੰਜਨ ਕਰੇ ਭਾਵ ਮਨ ਨੂੰ ਪ੍ਰਸੰਨ ਕਰੇ।[1] ਰਾਗ ਦਾ ਮੂਲ ਨਾਦ ਹੈ। ਭਾਰਤੀ ਪਰੰਪਰਾ ਦੇ ਅੰਤਰਗਤ ਨਾਦ ਨੂੰ ਬ੍ਰਹਮ ਰੂਪ ਮੰਨਿਆ ਗਿਆ ਹੈ ਜਿਸਦੀ ਉਪਾਸਨਾ ਨਾਲ ਪਰਮ ਸਤਿ/ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਸਦੀ ਅਵਸਥਾ ਵਿਸਮਾਦ ਦੀ ਅਵਸਥਾ/ਸਹਿਜ ਦੀ ਅਵਸਥਾ ਆ ਜਾਂਦੀ ਹੈ ਜਿਸ ਨਾਲ ਪਰਮ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਤਰ੍ਹਾਂ ਰਾਗ ਦਾ ਮੂਲ ਗੁਣ ਤੇ ਸੁਭਾਅ ਹੀ ਪਰਮ ਸੁਖਦਾਇਕ ਹੈ, ਜੋ ਪਰਮ ਆਨੰਦ ਦੀ ਪ੍ਰਾਪਤੀ ਕਰਵਾਉਂਦਾ ਹੈ। ਇਹੀ ਕਾਰਨ ਹੈ ਕਿ ਪ੍ਰਭੂ ਪ੍ਰਾਪਤੀ ਲਈ ਰਾਗ ਨੂੰ ਇਕ ਸਾਧਨ ਵਜੋਂ ਵਰਤਿਆ ਗਿਆ ਹੈ। ਜਿੱਥੋਂ ਤੱਕ ਰਾਗ ਦਾ ਸਬੰਧ ਹੈ ਇਹ ਇਕ ਅਜਿਹੀ ਪ੍ਰਬਲ ਸ਼ਕਤੀ ਹੈ ਜਿਸ ਤੋਂ ਮਨੁੱਖ ਹੀ ਨਹੀਂ, ਪਸ਼ੂ ਪੰਛੀ ਅਤੇ ਬਨਸਪਤੀ

ਵੀ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦੇ। ਜਿੱਥੋਂ ਤੱਕ ਮਨੁੱਖ ਦਾ ਸਬੰਧ ਹੈ, ਇਹ ਤਾਂ ਮਾਨੋ ਉਸਦੀ ਆਤਮਾ ਦੀ ਖੁਰਾਕ ਹੈ ਕਿਉਂਕਿ ਭਾਵੁਕਤਾ ਦੇ ਕਾਰਨ ਮਨੁੱਖੀ ਮਨ ਗਿਆਨ ਦੀ ਬਜਾਏ ਜਜ਼ਬਾਤਾਂ ਅਤੇ ਵਲਵਲਿਆਂ ਦੇ ਵਹਿਣ ਉਤੇ ਅਮਲ ਕਰਦਾ ਹੈ। ਸੋ ਇਨ੍ਹਾਂ ਮਨੋਂਭਾਵਾਂ ਦੇ ਵਹਿਣ ਦਾ ਰੁੱਖ ਸਹੀ ਦਿਸ਼ਾ ਵਿਚ ਕਰਨ ਲਈ ਜ਼ਰੂਰੀ ਹੈ ਕਿ ਇਨ੍ਹਾਂ ਨੂੰ ਪ੍ਰਭਾਵਿਤ ਕੀਤਾ ਜਾ ਸਕੇ। ਭਗਤੀ ਲਹਿਰ ਦਾ ਇਕ ਸਫ਼ਲ ਤਜਰਬਾ ਸੀ ਜਿਸਨੇ ਕਿ ਅਧਿਆਤਮਕ ਸੰਗੀਤ ਦੇ ਸਦਕੇ ਮਨੁੱਖੀ ਮਨ ਦੀਆਂ ਚੰਚਲ ਮਨੋਵਿਰਤੀਆਂ ਦਾ ਰੁੱਖ ਅਧਿਆਤਮਵਾਦ ਵੱਲ ਮੋੜਿਆ ਜਿਸਨੂੰ ਕਿ ਗੁਰੂ ਸਾਹਿਬਾਨਾਂ ਨੇ ਵੀ ਸਵੀਕਾਰ ਕੀਤਾ। ਇਸਦੀ ਪੁਸ਼ਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਗਏ ਰਾਗਾਂ ਸਬੰਧੀ ਹਵਾਲੇ ਕਰ ਰਹੇ ਹਨ ਜਿਨ੍ਹਾਂ ਤੋਂ ਰਾਗਾਂ ਦੇ ਮਹੱਤਵ ਅਤੇ ਪ੍ਰਯੋਗ ਵਿਧੀ ਬਾਰੇ ਪਤਾ ਚਲਦਾ ਹੈ :

- ਧੰਨ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥[2]
- ਰਾਗ ਨਾਦੁ ਸਭ ਸਚੁ ਹੈ ਕੀਮਤਿ ਕਹੀ ਨ ਜਾਇ॥[3]
- ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ॥[4]
- ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ॥[5]

ਰਾਗ ਤੇ ਬਾਣੀ ਦਾ ਸੰਜੋਗ ਹੀ ਗੁਰੂ ਗ੍ਰੰਥ ਸਾਹਿਬ ਜੀ ਹਨ। ਬਾਣੀ ਦਾ ਮੁੱਖ ਉਦੇਸ਼ ਵਿਛੜੀ ਹੋਈ ਆਤਮਾ ਨੂੰ ਪ੍ਰਮਾਤਮਾ ਨਾਲ ਅਭੇਦ ਕਰਨਾ ਹੈ। ਇਸ ਅਧਿਆਤਮਕ ਪ੍ਰਾਪਤੀ ਲਈ ਸ਼ਬਦ ਗੁਰੂ, ਸੁਰਤਿ ਧੁਨਿ ਚੇਲਾ ਦੇ ਸਿਧਾਂਤ ਅਨੁਸਾਰ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਬਾਣੀ ਉਪਰ ਰਾਗਾਂ ਦਾ ਅੰਕਣ ਬਾਣੀ ਦੇ ਕੀਰਤਨ ਵਲ ਸਿੱਧਾ ਸੰਕੇਤ ਹੈ। ਇਹ ਭਾਰਤੀ ਪਰੰਪਰਾ ਸੰਤ-ਭਗਤਾਂ ਵਿਚ ਗੁਰੂ ਨਾਨਕ ਸਾਹਿਬ ਤੋਂ ਪੂਰਵ ਵੀ ਪ੍ਰਚਲਿਤ ਸੀ। ਭਗਤੀ ਅੰਦੋਲਨ ਦੇ ਪੈਰੋਕਾਰਾਂ ਵਿਚ ਇਹ ਪ੍ਰਚਾਰ ਕਾਫੀ ਰਿਹਾ। ਸਰਗੁਣ ਤੇ ਨਿਰਗੁਣ ਭਗਤੀ ਦੇ ਸੰਤਾਂ-ਭਗਤਾਂ ਨੇ ਰਾਗਮਈ ਕੀਰਤਨ ਲਈ ਰਾਗਾਂ ਦਾ ਪ੍ਰਯੋਗ ਕੀਤਾ ਜਿਵੇਂ ਕਬੀਰ, ਸੂਰਦਾਸ, ਨਾਮਦੇਵ ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਵੀ ਰਾਗ ਨੂੰ ਆਧਾਰ ਬਣਾਇਆ ਗਿਆ। ਬਾਣੀ ਦੀ ਵੰਡ ਵੇਲੇ ਵੀ ਬਾਣੀਕਾਰਾਂ ਦੀ ਬਜਾਇ ਰਾਗ ਅਧਿਆਇਆਂ ਨੂੰ ਤਰਜੀਹ ਦਿੱਤੀ ਗਈ ਅਤੇ ਜਪੁਜੀ, ਸਵੱਈਏ, ਵਾਰਾਂ ਤੋਂ ਵਧੀਕ ਸਲੋਕਾਂ ਨੂੰ ਛੱਡ ਕੇ ਸਾਰੀ ਬਾਣੀ ਨੂੰ 31 ਰਾਗ ਤੇ 31 ਰਾਗ ਪ੍ਰਕਾਰਾਂ ਵਿਚ ਦਰਜ ਕੀਤਾ ਗਿਆ। ਇਸ ਪ੍ਰਕਾਰ ਗੁਰਮਤਿ ਸੰਗੀਤ ਵਿਚ ਪ੍ਰਯੁਕਤ ਹੋਣ ਵਾਲੇ ਰਾਗਾਂ ਦੀ ਤਾਲਿਕਾ ਇਸ ਪ੍ਰਕਾਰ ਹੈ :

ਗੁਰਮਤਿ ਸੰਗੀਤ ਵਿਚ ਪ੍ਰਯੁਕਤ ਰਾਗ ੩੧ ਮੁੱਖ ਰਾਗ ਸਿਰੀ (ਗੁ. ਗ੍ਰੰ. ਪੰਨਾ

੧੪), ਮਾਝ (ਗੁ. ਗ੍ਰੰ. ਪੰਨਾ ੯੪), ਗਉੜੀ (ਗੁ. ਗ੍ਰੰ. ਪੰਨਾ ੧੫੧), ਆਸਾ (ਗੁ. ਗ੍ਰੰ. ਪੰਨਾ ੩੪੭), ਗੂਜਰੀ (ਗੁ. ਗ੍ਰੰ. ਪੰਨਾ ੪੮੯), ਦੇਵਗੰਧਾਰੀ (ਗੁ. ਗ੍ਰੰ. ਪੰਨਾ ੫੨੭), ਬਿਹਾਗੜਾ (ਗੁ. ਗ੍ਰੰ. ਪੰਨਾ ੫੩੭), ਵਡਹੰਸ (ਗੁ. ਗ੍ਰੰ. ਪੰਨਾ ੫੫੭), ਸੋਰਠਿ (ਗੁ. ਗ੍ਰੰ. ਪੰਨਾ ੫੯੫), ਧਨਾਸਰੀ (ਗੁ. ਗ੍ਰੰ. ਪੰਨਾ ੬੬੦), ਜੈਤਸਰੀ (ਗੁ. ਗ੍ਰੰ. ਪੰਨਾ ੬੯੬), ਟੋਡੀ (ਗੁ. ਗ੍ਰੰ. ਪੰਨਾ ੭੧੧), ਬੈਰਾੜੀ (ਗੁ. ਗ੍ਰੰ. ਪੰਨਾ ੭੧੯), ਤਿਲੰਗ (ਗੁ. ਗ੍ਰੰ. ਪੰਨਾ ੭੨੧), ਸੂਹੀ (ਗੁ. ਗ੍ਰੰ. ਪੰਨਾ ੭੨੮), ਬਿਲਾਵਲ (ਗੁ. ਗ੍ਰੰ. ਪੰਨਾ ੭੯੪), ਗੋਂਡ (ਗੁ. ਗ੍ਰੰ. ਪੰਨਾ ੮੫੯), ਰਾਮਕਲੀ (ਗੁ. ਗ੍ਰੰ. ਪੰਨਾ ੮੭੬), ਨਟ-ਨਾਰਾਇਣ (ਗੁ. ਗ੍ਰੰ. ਪੰਨਾ ੯੭੫), ਮਾਲੀ ਗਉੜਾ (ਗੁ. ਗ੍ਰੰ. ਪੰਨਾ ੯੮੪), ਮਾਰੂ (ਗੁ. ਗ੍ਰੰ. ਪੰਨਾ ੯੮੯), ਤੁਖਾਰੀ (ਗੁ. ਗ੍ਰੰ. ਪੰਨਾ ੧੧੦੭), ਕੇਦਾਰਾ (ਗੁ. ਗ੍ਰੰ. ਪੰਨਾ ੧੧੧੮), ਭੈਰਉ (ਗੁ. ਗ੍ਰੰ. ਪੰਨਾ ੧੧੨੫), ਬਸੰਤ (ਗੁ. ਗ੍ਰੰ. ਪੰਨਾ ੧੧੬੮), ਸਾਰੰਗ (ਗੁ. ਗ੍ਰੰ. ਪੰਨਾ ੧੧੯੭), ਮਲਾਰ (ਗੁ. ਗ੍ਰੰ. ਪੰਨਾ ੧੧੫੪), ਕਾਨੜਾ (ਗੁ. ਗ੍ਰੰ. ਪੰਨਾ ੧੨੯੪), ਕਲਿਆਣ (ਗੁ. ਗ੍ਰੰ. ਪੰਨਾ ੧੩੧੯), ਪ੍ਰਭਾਤੀ (ਗੁ. ਗ੍ਰੰ. ਪੰਨਾ ੧੩੨੭), ਜੈਜੈਵੰਤੀ (੧੩੫੨) ਹਨ।

੩੧ ਰਾਗ ਪ੍ਰਕਾਰ ਗਉੜੀ ਗੁਆਰੇਰੀ (ਗੁ. ਗ੍ਰੰ. ਪੰਨਾ ੧੫੧), ਗਉੜੀ ਦੱਖਣੀ (ਗੁ. ਗ੍ਰੰ. ਪੰਨਾ ੧੫੨), ਗਉੜੀ ਚੇਤੀ (ਗੁ. ਗ੍ਰੰ. ਪੰਨਾ ੧੫੪), ਗਉੜੀ ਬੈਰਾਗਣਿ (ਗੁ. ਗ੍ਰੰ. ਪੰਨਾ ੧੫੬), ਗਉੜੀ ਪੂਰਬੀ ਦੀਪਕੀ (ਗੁ. ਗ੍ਰੰ. ਪੰਨਾ ੧੫੭), ਗਉੜੀ ਪੂਰਬੀ (ਗੁ. ਗ੍ਰੰ. ਪੰਨਾ ੨੪੨), ਗਉੜੀ ਦੀਪਕੀ (ਗੁ. ਗ੍ਰੰ. ਪੰਨਾ ੧੨), ਗਉੜੀ ਮਾਝ (ਗੁ. ਗ੍ਰੰ. ਪੰਨਾ ੧੭੨), ਗਉੜੀ ਮਾਲਵਾ (ਗੁ. ਗ੍ਰੰ. ਪੰਨਾ ੨੧੪), ਗਉੜੀ ਮਾਲਾ (ਗੁ. ਗ੍ਰੰ. ਪੰਨਾ ੨੧੪), ਗਉੜੀ ਸੋਰਠਿ (ਗੁ. ਗ੍ਰੰ. ਪੰਨਾ ੩੩੦), ਆਸਾ ਕਾਫੀ (ਗੁ. ਗ੍ਰੰ. ਪੰਨਾ ੩੬੫), ਆਸਾਵਰੀ (ਗੁ. ਗ੍ਰੰ. ਪੰਨਾ ੪੦੯), ਆਸਾਵਰੀ ਸੁਧੰਗ (ਗੁ. ਗ੍ਰੰ. ਪੰਨਾ ੩੬੯), ਦੇਵਗੰਧਾਰ (ਗੁ. ਗ੍ਰੰ. ਪੰਨਾ ੫੩੧), ਵਡਹੰਸ ਦੱਖਣੀ (ਗੁ. ਗ੍ਰੰ. ਪੰਨਾ ੫੮੦), ਤਿਲੰਗ ਕਾਫੀ (ਗੁ. ਗ੍ਰੰ. ਪੰਨਾ ੭੨੬), ਸੂਹੀ ਕਾਫੀ (ਗੁ. ਗ੍ਰੰ. ਪੰਨਾ ੭੫੧), ਸੂਹੀ ਲਲਿਤ (ਗੁ. ਗ੍ਰੰ. ਪੰਨਾ ੭੯੩), ਬਿਲਾਵਲ ਦੱਖਣੀ (ਗੁ. ਗ੍ਰੰ. ਪੰਨਾ ੮੪੩), ਬਿਲਾਵਲ ਮੰਗਲ (ਗੁ. ਗ੍ਰੰ. ਪੰਨਾ ੮੪੪), ਬਿਲਾਵਲ ਗੋਂਡ (ਗੁ. ਗ੍ਰੰ. ਪੰਨਾ ੮੭੪), ਰਾਮਕਲੀ ਦੱਖਣੀ (ਗੁ. ਗ੍ਰੰ. ਪੰਨਾ ੯੦੭), ਨਟ (ਗੁ. ਗ੍ਰੰ. ਪੰਨਾ ੯੭੫), ਮਾਰੂ ਕਾਫੀ (ਗੁ. ਗ੍ਰੰ. ਪੰਨਾ ੧੦੧੪), ਮਾਰੂ ਦੱਖਣੀ (ਗੁ. ਗ੍ਰੰ. ਪੰਨਾ ੧੦੩੩), ਬਸੰਤ-ਹਿੰਡੋਲ (ਗੁ. ਗ੍ਰੰ. ਪੰਨਾ ੧੧੭੧), ਕਲਿਆਣ ਭੋਪਾਲੀ (ਗੁ. ਗ੍ਰੰ. ਪੰਨਾ ੧੩੨੧), ਪ੍ਰਭਾਤੀ ਵਿਭਾਸ (ਗੁ. ਗ੍ਰੰ. ਪੰਨਾ ੧੩੨੭), ਪ੍ਰਭਾਤੀ ਦੱਖਣੀ (ਗੁ. ਗ੍ਰੰ. ਪੰਨਾ ੧੩੪੩), ਬਿਭਾਸ ਪ੍ਰਭਾਤੀ (ਗੁ. ਗ੍ਰੰ. ਪੰਨਾ ੧੩੪੭) ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਇਲਾਵਾ ਦਸਮ ਗ੍ਰੰਥ ਅਤੇ ਸਰਬ ਲੋਹ ਗ੍ਰੰਥ ਦੇ ਰਾਗ ਵੀ ਗੁਰਮਤਿ ਸੰਗੀਤ ਵਿਚ ਆਉਂਦੇ ਹਨ।

## ਗੁਰਮਤਿ ਸੰਗੀਤ ਦੇ ਮੌਲਿਕ ਰਾਗ

ਗੁਰਮਤਿ ਸੰਗੀਤ ਵਿਚ ਕੁਝ ਰਾਗ ਅਜਿਹੇ ਹਨ ਜਿਹੜੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਇਨ੍ਹਾਂ ਦਾ ਉਲੇਖ ਭਾਰਤੀ ਸੰਗੀਤ ਦੇ ਹੋਰ ਗ੍ਰੰਥਾਂ ਵਿਚ ਨਹੀਂ ਮਿਲਦਾ ਇਨ੍ਹਾਂ ਨੂੰ ਗੁਰਮਤਿ ਸੰਗੀਤ ਦੇ ਮੌਲਿਕ ਰਾਗ ਮੰਨਿਆ ਜਾਂਦਾ ਹੈ ਜਿਸ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਰਾਗਾਂ ਨੂੰ ਰੂਹਾਨੀ ਦਰਜਾ ਮਿਲਿਆ ਹੋਇਆ ਹੈ ਅਤੇ ਸੰਗੀਤ ਦਾ ਪੁਰਾਤਨ ਵਿਰਸਾ ਵੀ ਸਾਨੂੰ ਪ੍ਰਾਪਤ ਹੈ ਅਤੇ ਇਹ ਨਿਸ਼ਚਿਤ ਰੂਪ ਨਾਲ ਕਿਹਾ ਸਕਦਾ ਹੈ ਕਿ ਇਹ ਗੁਰਮਤਿ ਸੰਗੀਤ ਦੀ ਭਾਰਤੀ ਸ਼ਾਸਤਰੀ ਸੰਗੀਤ ਨੂੰ ਬਹਤੁ ਵੱਡੀ ਦੇਣ ਹੈ। ਇਨ੍ਹਾਂ ਰਾਗਾਂ ਦੀ ਗਿਣਤੀ 22 ਹੈ ਅਤੇ ਇਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ : ਮਾਝ, ਗਉੜੀ-ਬੈਰਾਗਣ, ਗਉੜੀ ਪੂਰਬੀ ਦੀਪਕੀ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਗੁਆਰੇਰੀ, ਗਉੜੀ ਭੀ ਸੋਰਠਿ ਭੀ, ਗਉੜੀ ਦੀਪਕੀ, ਗਉੜੀ ਮਾਝ, ਆਸਾ ਕਾਫੀ, ਆਸਾ, ਤਿਲੰਗ ਕਾਫੀ, ਸੂਹੀ ਕਾਫੀ, ਵਡਹੰਸ, ਸੂਹੀ ਲਲਿਤ, ਮਾਰੂ ਕਾਫੀ, ਮਾਰੂ, ਬਿਲਾਵਲ, ਗੌਂਡ, ਤੁਖਾਰੀ, ਬਸੰਤ, ਹਿੰਡੋਲ, ਪ੍ਰਭਾਤੀ ਵਿਭਾਸ, ਵਿਭਾਸ ਪ੍ਰਭਾਤੀ।

## ਗੁਰਮਤਿ ਸੰਗੀਤ ਵਿਚ ਰਾਗਾਂ ਦਾ ਪ੍ਰਯੋਗ

ਗੁਰੂ ਸਾਹਿਬਾਨ ਨੇ ਬਾਣੀ ਦੇ ਸੰਚਾਰ ਲਈ ਰਾਗਾਂ ਦਾ ਪ੍ਰਯੋਗ ਕੀਤਾ। ਬਾਣੀ ਦਾ ਮੁੱਖ ਉਦੇਸ਼ ਵਿਛੜੀ ਹੋਈ ਆਤਮਾ ਨੂੰ ਪਰਮਾਤਮਾ ਨਾਲ ਅਭੇਦ ਕਰਨਾ ਹੈ। ਇਸ ਅਧਿਆਤਮਕ ਪ੍ਰਾਪਤੀ ਲਈ ਸ਼ਬਦ ਗੁਰੂ, ਸੁਰਤਿ ਧੁਨਿ ਚੇਲਾ ਦੇ ਸਿਧਾਂਤ ਅਨੁਸਾਰ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਬਾਣੀ ਉਪਰ ਰਾਗਾਂ ਦਾ ਅੰਕਣ ਕੀਰਤਨਕਾਰ ਲਈ ਸੰਬੰਧਤ ਰਾਗ ਅਧੀਨ ਸ਼ਬਦ ਗਾਉਣ ਦਾ ਨਿਰਦੇਸ਼ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਰਾਗ ਨੂੰ ਸ਼ਬਦ ਭਾਵ ਬਾਣੀ ਦੀ ਪ੍ਰਸਤੁਤੀ ਦੇ ਲਈ ਗਾਇਆ ਜਾਂਦਾ ਹੈ ਅਤੇ ਰਾਗ ਨੂੰ ਸ਼ਬਦ ਭਾਵ ਤੇ ਭਾਰੂ ਨਹੀਂ ਹੋਣ ਦਿੱਤਾ ਜਾਂਦਾ ਭਾਵ ਕਿ ਰਾਗ ਨੂੰ ਸ਼ਬਦ ਦੇ ਲਈ ਗਾਇਆ ਜਾਂਦਾ ਹੈ ਨਾ ਕਿ ਸ਼ਬਦ ਨੂੰ ਰਾਗ ਦੇ ਲਈ। ਇਹੀ ਗੁਰਮਤਿ ਸੰਗੀਤ ਦੀਂ ਮੌਲਿਕ ਵਿਸ਼ੇਸ਼ਤਾ ਹੈ। ਬਾਣੀ ਨੂੰ ਰਾਗ ਦੀਆਂ ਸਮੂਹ ਅਤੇ ਵਿਭਿੰਨ ਸਮਰਥਾਵਾਂ ਅਧੀਨ ਸੰਚਾਰਿਤ ਕੀਤਾ ਜਾਂਦਾ ਹੈ। ਬਾਣੀ ਦਾ ਫੁਰਮਾਨ ਰਾਗ ਦੇ ਪ੍ਰਯੋਗ ਦੇ ਲਈ ਸਾਡਾ ਮਾਰਗ ਦਰਸ਼ਨ ਕਰ ਰਿਹਾ ਹੈ। ਜਿਵੇਂ :

ਸਭਨਾ ਰਾਗਾਂ ਵਿਚ ਸੋ ਭਲਾ ਭਾਈ
ਜਿਤੁ ਵਸਿਆ ਮਨਿ ਆਇ
ਰਾਗ ਨਾਦੁ ਸਭ ਸਚੁ ਹੈ ਕੀਮਤਿ ਕਹੀ ਨਾ ਜਾਇ॥

## ਗੁਰਮਤਿ ਸੰਗੀਤ ਅਧੀਨ ਰਾਗ ਵਰਗੀਕਰਨ

ਮੱਧਕਾਲ ਵਿਚ ਭਾਰਤੀ ਸੰਗੀਤ ਦੇ ਰਾਗਾਂ ਦੀ ਵੰਡ ਰਾਗ ਰਾਗਣੀ ਵਰਗੀਕਰਨ ਪੱਧਤੀ ਅਨੁਸਾਰ ਸੀ। ਪਰੰਤੂ ਗੁਰਮਤਿ ਸੰਗੀਤ ਵਿਚ ਸਾਰੇ ਰਾਗਾਂ ਨੂੰ ਰਾਗ ਵਜੋਂ ਸਵੀਕਾਰਿਆ ਗਿਆ ਹੈ। ਇਥੇ ਸਾਰੇ ਰਾਗ ਆਪੋ-ਆਪਣੇ ਸਥਾਨ ਤੇ ਬਤੌਰ ਰਾਗ ਹੀ ਦਾ ਇਕ ਸਮਾਨ ਹੱਕ ਤੇ ਸਤਿਕਾਰ ਰੱਖਦੇ ਹਨ। ਇਨ੍ਹਾਂ ਵਿਚ ਰਾਗਣੀ ਕੋਈ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਸੰਗੀਤ ਗ੍ਰੰਥ ਨਹੀਂ ਹੈ। ਇਸ ਵਿਚ ਰਾਗਾਂ ਨੂੰ ਉਨ੍ਹਾਂ ਦੇ ਅਧਿਆਤਮਕ ਅੰਦਾਜ਼ ਤੋਂ ਪਰਿਚਿਤ ਕਰਵਾਇਆ ਗਿਆ ਹੈ। ਗੁਰੂ ਸਾਹਿਬਾਨਾਂ ਦੀ ਦ੍ਰਿਸ਼ਟੀ ਵਿਚ ਸਾਰੇ ਰਾਗ ਇਕ ਸਮਾਨ ਸੀ ਕਿਉਂਕਿ ਉਨ੍ਹਾਂ ਦੀ ਧਾਰਨਾ ਦੇ ਮੁਤਾਬਕ ਜਿਸ ਕਿਸੀ ਰਾਗ ਵਿਚ ਭਗਵਾਨ ਦਾ ਕੀਰਤਨ ਹੋਵੇ ਅਤੇ ਜੋ ਹਿਰਦੇ ਵਿਚ ਕਲਿਆਣਕਾਰੀ ਗੱਲਾਂ ਦੇ ਲਈ ਪ੍ਰੇਮ ਉਤਪੰਨ ਕਰ ਸਕੇ ਰਾਗ ਹੈ। ਪਰੰਤੂ ਗੁਰਮਤਿ ਸੰਗੀਤ ਦੇ ਮੌਲਿਕ ਸੰਗੀਤ ਵਿਧਾਨ ਦੀ ਵਿਗਿਆਨਕ ਦ੍ਰਿਸ਼ਟੀ ਦੇ ਆਧਾਰ ਤੇ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਅਤੇ ਉਨ੍ਹਾਂ ਦੇ ਅੰਤਰਗਤ ਆਏ ਰਾਗ ਪ੍ਰਕਾਰਾਂ ਨੂੰ ਰਾਗ ਰਾਗਣੀ ਵਰਗੀਕਰਨ ਦੀ ਬਜਾਏ ਨਿਮਨਲਿਖਤ ਵਰਗਾਂ ਦੇ ਵਿਚ ਪਹਿਚਾਣ ਸਕਦੇ ਹਾਂ।

**ਸ਼ੁੱਧ ਰਾਗ :** ਸ਼ੁੱਧ ਰਾਗ ਉਹ ਹਨ ਜਿਨ੍ਹਾਂ ਵਿਚ ਕਿਸੇ ਹੋਰ ਰਾਗ ਦੀ ਛਾਇਆ ਨਹੀਂ ਹੁੰਦੀ ਅਤੇ ਇਹ ਆਪਣਾ ਸੁਤੰਤਰ, ਸਪੱਸ਼ਟ ਤੇ ਪ੍ਰਧਾਨ ਸਰੂਪ ਰੱਖਦੇ ਹ.ਨ। ਜਿਵੇਂ ਸਿਰੀ, ਮਾਝ, ਗਉੜੀ, ਆਸਾ, ਗੁਜਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਾਲਾਰ ਅਤੇ ਪ੍ਰਭਾਤੀ ਆਦਿ ਦੇ ਸ਼ੁੱਧ ਰਾਗ ਹਨ।

**ਛਾਇਆਲਗ ਰਾਗ :** ਉਹ ਰਾਗ ਹਨ ਜਿਨ੍ਹਾਂ ਵਿਚ ਕਿਸੇ ਰਾਗ ਦੀ ਛਾਇਆ ਹੁੰਦੀ ਹੈ। ਇਹ ਆਮ ਤੌਰ ਤੇ ਦੋ ਰਾਗਾਂ ਦੇ ਮਿਸ਼ਰਣ ਤੋਂ ਬਣੇ ਹੁੰਦੇ ਹਨ। ਅਜਿਹੇ ਰਾਗਾਂ ਵਿਚ ਜਿਸ ਪ੍ਰਧਾਨ ਰਾਗ ਦੀ ਛਾਇਆ ਆਉਂਦੀ ਹੈ। ਉਹ ਸਬੰਧਿਤ ਰਾਗ ਦਾ ਮੁੱਖ ਰਾਗ ਹੈ ਅਤੇ ਇਹ ਰਾਗ ਉਸ ਦੇ ਪ੍ਰਕਾਰ ਵਜੋਂ ਜਾਣਿਆ ਜਾਂਦਾ ਹੈ। ਜਿਵੇਂ :

(ੳ) ਤਿਲੰਗ ਕਾਫੀ, ਰਾਗ ਤਿਲੰਗ ਦਾ ਇਕ ਪ੍ਰਕਾਰ ਹੈ।

(ਅ) 'ਸੂਹੀ – ਕਾਫੀ' ਅਤੇ 'ਸੂਹੀ ਲਲਿਤ' ਰਾਗ ਸੂਹੀ ਦੇ ਦੋ ਪ੍ਰਕਾਰ ਹਨ।

(ੲ) ਰਾਮਕਲੀ ਦੱਖਣੀ, ਰਾਗ ਰਾਮਕਲੀ ਦਾ ਇਕ ਪ੍ਰਕਾਰ ਹੈ।

(ਸ) ਮਾਰੂ ਕਾਫੀ ਅਤੇ 'ਮਾਰੂ-ਦੱਖਣੀ' ਰਾਗ ਮਾਰੂ ਦੇ ਦੋ ਪ੍ਰਕਾਰ ਹਨ।

(ਹ) 'ਗਉੜੀ ਗੁਆਰੇਰੀ', 'ਗਉੜੀ ਚੇਤੀ', 'ਗਉੜੀ ਮਾਝ' ਆਦਿ ਗਉੜੀ ਦੇ ਪ੍ਰਕਾਰ ਹਨ।

(ਕ) 'ਗੋਂਡ ਬਿਲਾਵਲ', ਰਾਗ ਗੋਂਡ ਦਾ ਇਕ ਪ੍ਰਕਾਰ ਹੈ।

(ਖ) 'ਬਸੰਤ ਹਿੰਡੋਲ' ਰਾਗ ਬਸੰਤ ਦਾ ਇਕ ਪ੍ਰਕਾਰ ਹੈ।

(ਗ) 'ਕਲਿਆਣ ਭੂਪਾਲੀ' ਰਾਗ ਕਲਿਆਣ ਦਾ ਇਕ ਪ੍ਰਕਾਰ ਹੈ।

(ਘ) 'ਪ੍ਰਭਾਤੀ ਵਿਭਾਸ', 'ਪ੍ਰਭਾਤੀ ਦੱਖਣੀ', 'ਵਿਭਾਸ ਪ੍ਰਭਾਤੀ' – ਰਾਗ ਪ੍ਰਭਾਤੀ ਦੇ ਤਿੰਨ ਪ੍ਰਕਾਰ ਹਨ।

(ਙ) ਰਾਗ ਨਟ ਨਾਰਾਇਣ ਨਾਂ ਤੇ ਲਿਖੇ ਸ਼ਬਦ ਨਟ ਦੇ ਅੰਤਰਗਤ ਆਉਂਦਾ ਹੈ।

(ਚ) 'ਦੇਵਗੰਧਾਰੀ' ਰਾਗ ਦੇਵਗੰਧਾਰ ਦੇ ਅੰਤਰਗਤ ਆਉਂਦਾ ਹੈ।

(ਛ) 'ਆਸਾ ਕਾਫੀ' ਰਾਗ ਆਸਾਵਰੀ – ਇਹ ਰਾਗ ਆਸਾ ਦੇ ਹੀ ਪ੍ਰਕਾਰ ਹਨ।

(ਜ) ਗਉੜੀ ਗੁਆਰੇਰੀ, ਗਉੜੀ ਦੱਖਣੀ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਪੂਰਬੀ ਦੀਪਕੀ, ਗਉੜੀ ਮਾਲਾ, ਗਉੜੀ ਮਾਝ, ਗਉੜੀ ਮਾਲਵਾ, ਗਉੜੀ ਸੋਰਠਿ, ਗਉੜੀ ਪੂਰਬੀ, ਗਉੜੀ ਦੀਪਕੀ।

ਇਸਦੀ ਪੁਸ਼ਟੀ ਇਕ ਵਿਦਵਾਨ ਦੁਆਰਾ ਇਸ ਪ੍ਰਕਾਰ ਦਿੱਤੀ ਗਈ ਹੈ : "Guru were proficient in the knowledge of the basis traits of rags. They used several variations of ragas. A number of these are said to have their own innovations deried by compounding the main rag with other ragas to adjust the melodic appeal and to ensure that the music is in consonance with the theme.[6]

ਸੰਕੀਰਣ ਰਾਗ : ਉਹ ਰਾਗ ਹਨ ਜਿਨ੍ਹਾਂ ਅਧੀਨ ਕਿਸੇ ਮੁੱਖ ਜਾਂ ਪ੍ਰਧਾਨ ਰਾਗ ਦੇ ਅੰਤਰਗਤ ਦੋ ਜਾਂ ਵਧੀਕ ਰਾਗਾਂ ਦਾ ਮਿਸ਼ਰਣ ਹੋਵੇ ਜਿਵੇਂ ਰਾਗ ਗਉੜੀ ਪੂਰਬੀ ਦੀਪਕੀ।

ਸਨਾਤਨੀ ਰਾਗ : ਉਹ ਰਾਗ ਜਿਹੜੇ ਪਹਿਲਾਂ ਹੀ ਆਪਣੇ ਸਥਾਪਤ ਰੂਪ ਵਿਚ ਪ੍ਰਚਾਰ ਅਧੀਨ ਸੀ। ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਾਤਨੀ ਕਾਵਿ ਰੂਪਾਂ ਲਈ ਸ਼ੁੱਧ ਰੂਪ ਵਿਚ ਮਾਰਗੀ ਜਾਂ ਸਥਾਪਤ ਰਾਗਾਂ ਦਾ ਪ੍ਰਯੋਗ ਕੀਤਾ। ਜਿਵੇਂ ਸਿਰੀ, ਗਉੜੀ, ਪ੍ਰਭਾਤੀ, ਮਾਝ, ਗੂਜਰੀ, ਰਾਮਕਲੀ, ਪ੍ਰਭਾਤੀ।

ਦੇਸੀ ਰਾਗ : ਉਹ ਰਾਗ ਜਿਨ੍ਹਾਂ ਦਾ ਪ੍ਰਯੋਗ ਗੁਰੂ ਸਾਹਿਬਾਨਾਂ ਨੇ ਵਿਭਿੰਨ ਇਲਾਕਿਆਂ ਦੀਆਂ ਲੋਕ ਪਰੰਪਰਾ ਵਿਚੋਂ ਵਿਕਸਿਤ ਉਹ ਲੋਕ ਧੁਨਾਂ ਜੋ ਪ੍ਰਚਾਰ ਅਧੀਨ ਸੀ। ਉਨ੍ਹਾਂ ਨੂੰ ਸ਼ਾਸਤਰੀ ਨਿਯਮਾਂ ਵਿਚ ਬਣ ਕੇ ਗੁਰੂ ਗ੍ਰੰਥ ਸਾਹਿਬ ਵਿਚ ਲੋਕ ਕਾਵਿ ਰੂਪਾਂ ਨਾਲ ਸੰਬੰਧਤ ਲੋਕ ਧੁਨਾਂ ਨੂੰ ਦੇਸੀ ਰਾਗਾਂ ਅਧੀਨ ਨਿਬੰਧ ਕੀਤਾ। ਜਿਵੇਂ ਆਸਾ, ਤਿਲੰਗ, ਮਾਝ, ਵਡਹੰਸ, ਤੁਖਾਰੀ, ਬਿਹਾਗੜਾ, ਸੂਹੀ ਮਾਰੂ, ਮਾਝ, ਆਸਾ ਕਾਫੀ ਆਦਿ।

**ਮੌਸਮੀ ਰਾਗ :** ਗੁਰਮਤਿ ਸੰਗੀਤ ਦੇ ਅੰਤਰਗਤ ਕੁਝ ਐਸੇ ਰਾਗ ਵੀ ਹਨ ਜਿਵੇਂ ਬਸੰਤ, ਮਲਹਾਰ ਆਦਿ ਇਹ ਸੰਬੰਧਿਤ ਮੌਸਮ ਸਮੇਂ ਗਾਇਨ ਦੀ ਵਿਸ਼ੇਸ਼ ਪਰੰਪਰਾ ਦੇ ਅੰਤਰਗਤ ਹਰ ਸਮੇਂ ਗਾਏ ਜਾਂਦੇ ਹਨ। ਇਹੀ ਨਹੀਂ ਰਾਗਾਂ ਦੇ ਸਿਰਲੇਖ ਅਤੇ ਸੰਬੰਧਤ ਸ਼ਬਦ ਵਿਚਾਲੇ ਭਾਵਾਂ ਵਿਚ ਅੰਤਰੀਵੀ ਸਾਂਝ ਪ੍ਰਤੱਖ ਹੈ ਕਿਉਂ ਜੋ ਰਾਗ ਦੀ ਪ੍ਰਕ੍ਰਿਤੀ ਅਤੇ ਸ਼ਬਦ ਦਾ ਵਿਸ਼ਾ ਇਕੋ ਜਿਹੇ ਭਾਵਾਂ ਨੂੰ ਵਿਅਕਤ ਕਰਦੇ ਹਨ। ਜਿਵੇਂ :

**ਬਸੰਤ ਰਾਗ :**

ਬਸੰਤ ਚੜਿਆ ਫੂਲੀ ਬਨਰਾਇ॥
ਇਹ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੭)

ਮਾਹਾ ਰੁਤੀ ਮਹਿ ਸਦ ਬਸੰਤੁ॥
ਜਿਤ ਹਰਿਆ ਸਭੁ ਜੀਅ ਜੰਤੁ॥
ਕਿਆ ਹਉ ਆਖਾ ਕਿਰਮ ਜੰਤੁ॥
ਤੇਰਾ ਕਿਨੈ ਨ ਪਾਇਆ ਆਦਿ ਅੰਤੁ॥੧॥

(ਬਸੰਤ ਮਹਲਾ ੩, ਪੰਨਾ ੧੧੭੨)

ਰੁਤਿ ਆਇਲੇ ਸਰਸ ਬਸੰਤ ਮਾਹਿ॥
ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥
ਕਿਸ ਪੂਜ ਚੜਾਵਉ ਲਗਉ ਪਾਇ॥

(ਬਸੰਤ ਮਹਲਾ ੧, ਪੰਨਾ ੧੧੬੮)

ਮਨਿ ਬਸੰਤੁ ਤਨੁ ਮਨੁ ਹਰਿਆ ਹੋਇ॥
ਨਾਨਕ ਇਹੁ ਤਨੁ ਬਿਰਖ ਰਾਮ ਨਾਮੁ ਫਲੁ ਪਾਏ ਸੋਇ॥

(ਬਸੰਤ ਮਹਲਾ ੩, ਪੰਨਾ ੧੧੭੬)

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥

(ਰਾਗ ਬਸੰਤ ਮਹਲਾ ੧, ਪੰਨਾ ੧੧੬੮)

ਬਨਸਪਤੀ ਮਉਲੀ ਚੜਿਆ ਬਸੰਤੁ॥
ਇਹ ਮਨ ਮਉਲਿਆ ਸਤਿਗੁਰੂ ਸੰਗਿ॥

(ਬਸੰਤ ਮਹਲਾ ੩, ਪੰਨਾ ੧੧੭੬)

ਤਿਨ ਬਸੰਤੁ ਜੋ ਹਰਿ ਗੁਣ ਗਾਇ॥

ਪੂਰੈ ਭਾਗਿ ਹਰਿ ਭਗਤਿ ਕਰਾਇ॥

(ਬਸੰਤ ਮਹਲਾ ੩, ਪੰਨਾ ੧੧੭੬-੭੭)

ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ॥
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ॥

(ਸਲੋਕ ਮਹਲਾ ੧, ਪੰਨਾ ੭੯੧)

ਰਾਗ ਮਲਾਰ :

– ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥
ਹਰਿ ਜੀਉ ਅਪਣੀ ਕ੍ਰਿਪਾਕਰੇ ਤਾ ਵਰਤੈ ਸਭ ਲੋਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੩)

– ਊਨਵਿ ਊਨਵਿ ਆਇਆ ਵਰਸੈ ਲਾਇ ਝੜੀ॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ॥

(ਸਲੋਕ ਮਹਲਾ ੩, ਪੰਨਾ ੧੨੮੦)

– ਬਰਸੁ ਘਨਾ ਮੇਰਾ ਮਨੁ ਭੀਨਾ॥ ਅੰਮ੍ਰਿਤ ਬੂੰਦ ਸੁਹਾਨੀ ਹੀਅਰੈ
ਗੁਰਿ ਮੋਹੀ ਮਨੁ ਹਰਿ ਰਸਿ ਲੀਨਾ॥੧॥ ਰਹਾਉ॥

(ਮਲਾਰ ਮਹਲਾ ੧, ਪੰਨਾ ੧੨੫੪)

– ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥
ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ॥

(ਮਲਾਰ ਮਹਲਾ ੧, ਪੰਨਾ ੧੨੫੫)

– ਨਾਨਕ ਬਿਜੁਲੀਆ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ॥
ਬਰਸ਼ਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ॥

(ਮਹਲਾ ੫, ਪੰਨਾ ੧੧੦੨)

– ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥
ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ॥

(ਮਲਾਰ ਮਹਲਾ ੫, ੧੨੬੭-੬੮)

– ਸਾਵਣ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ ਸਹਿ ਨਾਲਿ ਪਿਆਰੁ॥

(ਮਹਲਾ ੨, ਪੰਨਾ ੧੨੮੦)

– ਰੁਤ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥ ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ॥ (ਛੰਤ, ਪੰਨਾ ੯੨੭)

– ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥

ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥

(ਮਹਲਾ ੧, ਪੰਨਾ ੧੧੦੮)

– ਸਾਵਣ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥

(ਮਹਲਾ ੪, ਪੰਨਾ ੧੨੫੦)

ਦੱਖਣੀ ਰਾਗ :

ਗੁਰਮਤਿ ਸੰਗੀਤ ਦੇ ਅੰਤਰਗਤ ਕੁਝ ਰਾਗਾਂ ਦੇ ਨਾਂ 'ਦੱਖਣੀ' ਸ਼ਬਦ ਦਾ ਵੀ ਉਲੇਖ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਦੇ ਕਾਲ ਤੱਕ ਭਾਰਤੀ ਸੰਗੀਤ ਆਪਣੀ ਦੋਵੇਂ ਪੱਧਤੀਆਂ ਹਿੰਦੁਸਤਾਨੀ ਜਾਂ ਉੱਤਰੀ ਭਾਰਤੀ ਸੰਗੀਤ ਅਤੇ ਕਰਨਾਟਕੀ ਜਾਂ ਦੱਖਣੀ ਭਾਰਤੀ ਸੰਗੀਤ ਅਧੀਨ ਪੂਰੀ ਤਰ੍ਹਾਂ ਵਿਭਾਜਿਤ ਹੋ ਚੁੱਕਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੇ ਦੌਰਾਨ ਦੱਖਣ ਭਾਰਤ ਗਏ ਅਤੇ ਉਥੋਂ ਦੇ ਰਾਗਾਂ ਨੂੰ ਆਪਣੀ ਬਾਣੀ ਦੇ ਗਾਇਨ ਲਈ ਪ੍ਰਯੋਗ ਕੀਤਾ। ਜਿਵੇਂ ਗਉੜੀ ਦੱਖਣੀ, ਵਡਹੰਸ ਦੱਖਣੀ, ਬਿਲਾਵਲ ਦੱਖਣੀ, ਰਾਮਕਲੀ ਦੱਖਣੀ, ਮਾਰੂ ਦੱਖਣੀ, ਪ੍ਰਭਾਤੀ ਦੱਖਣੀ। ਇਸ ਪ੍ਰਕਾਰ ਗੁਰੂ ਸਾਹਿਬਾਨਾਂ ਨੇ ਦੱਖਣੀ ਰਾਗਾਂ ਨੂੰ ਆਪਣੀ ਬਾਣੀ ਵਿਚ ਗਾਇਨ ਹਿੱਤ ਪ੍ਰਯੋਗ ਕਰਕੇ ਦੋਨਾਂ ਸੰਗੀਤ ਪੱਧਤੀਆਂ ਦੀ ਆਪਸੀ ਦੂਰੀ ਖਤਮ ਕੀਤੀ। ਜਿਸ ਵਿਚ ਗੁਰਮਤਿ ਸੰਗੀਤ ਪਰੰਪਰਾ ਦਾ ਨਿਵੇਕਲਾ ਯੋਗਦਾਨ ਸਿੱਧ ਹੋਇਆ।

ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੋਗ ਹੋਏ ਰਾਗ ਬੇਸ਼ੱਕ ਕਿਸੀ ਵਰਗੀਕਰਨ ਦੇ ਅੰਤਰਗਤ ਨਹੀਂ ਹਨ ਪਰ ਗੁਰਮਤਿ, ਸੰਗੀਤ ਵਿਧਾਨ ਦੇ ਵਿਗਿਆਨਿਕ ਦ੍ਰਿਸ਼ਟੀ ਤੋਂ ਇਹ ਉਕਤ ਵਰਗਾਂ ਦੇ ਅਧੀਨ ਆਉਂਦੇ ਹਨ। ਇਨ੍ਹਾਂ ਰਾਗਾਂ ਨੂੰ ਅਧਿਆਤਮਿਕ ਢੰਗ ਨਾਲੋਂ ਪਰਿਚਿਤ ਕਰਵਾਇਆ ਗਿਆ ਹੈ। ਇਨ੍ਹਾਂ ਰਾਗਾਂ ਦੇ ਮਹੱਤਵ ਨੂੰ ਬਾਣੀ ਦੁਆਰਾ ਪ੍ਰਚਾਰਨਾ ਅਤੇ ਵੱਖ-ਵੱਖ ਰਾਗਾਂ ਦੇ ਸ਼ਬਦ ਧਿਆਨਾਂ ਦੀ ਸਿਰਜਨਾ ਗੁਰਮਤਿ ਸੰਗੀਤ ਪਰੰਪਰਾ ਦੀ ਮੌਲਿਕਤਾ ਤੇ ਵਿਲੱਖਣਤਾ ਹੈ। ਜਿਵੇਂ :

1. ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੈ ਪਿਆਰਿ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੨)

2. ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)

3. ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੫)

4. ਧਨਾਸਰੀ ਧਨਵੰਤੀ ਜਾਣੀਏ ਭਾਈ ਜੋ ਸਤਿਗੁਰੂ ਕੀ ਕਾਰ ਕਮਾਈ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੯)

5. ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨ ਹੋਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੨)

6. ਰਾਮਕਲੀ ਰਾਮ ਮਨਿ ਵਸਿਆ ਤਾ ਬਨਿਆ ਸੀਗਾਰੁ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫0)

7. ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰਿ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧0੮੭)

## ਗੁਰਮਤਿ ਸੰਗੀਤ ਦੇ ਰਾਗਾਂ ਵਿਚ ਸੁਰਲਿੱਪੀਬਧ ਕਾਰਜ

ਗੁਰਮਤਿ ਸੰਗੀਤ ਦੇ ਵਿਵਹਾਰਕ ਖਜਾਨੇ ਦੀ ਸੁਰੱਖਿਆ ਅਤੇ ਸੰਭਾਲ ਲਈ 19ਵੀਂ ਤੇ 20ਵੀਂ ਸਦੀ ਦੇ ਕੁਸ਼ਲ ਰਾਗੀਆਂ ਤੇ ਸੰਗੀਤ ਵਿਦਵਾਨਾਂ ਵੱਲੋਂ ਉਨ੍ਹਾਂ ਦੀ ਤਾਲੀਮ ਨੂੰ ਸੁਰਲਿਪੀਬੱਧ ਕਰਨ ਦੀ ਕੋਸ਼ਿਸ਼ ਕੀਤੀ ਗਈ ਜਿਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਭਾਈ ਪ੍ਰੇਮ ਸਿੰਘ ਰਾਗੀ ਰਚਿਤ ਪੁਸਤਕ 'ਗੁਰਮਤਿ ਸੰਗੀਤ ਭੰਡਾਰ' ਅਤੇ ਮਾਸਟਰ ਸੁੰਦਰ ਸਿੰਘ ਰਚਿਤ ਪੁਸਤਕ 'ਗੁਰਮਤਿ ਸੰਗੀਤ' ਹਨ।[7]

ਇਨ੍ਹਾਂ ਦੀ ਸੁਰਲਿਪੀਆਂ ਭਾਵੇਂ ਵਰਤਮਾਨ ਭਾਤਖੰਡੇ ਸੁਰਲਿਪੀ ਤੋਂ ਭਿੰਨ ਹਨ ਪਰ ਆਰੰਭਿਕ ਕਾਰਜ ਵਜੋਂ ਇਹ ਇਕ ਸ਼ਲਾਘਾਯੋਗ ਕਦਮ ਸੀ। ਇਸੇ ਲੜੀ ਦਾ ਅਨੁਸਰਨ ਕਰਦੇ ਹੋਇਆਂ ਨਿਮਨਲਿਖਤ ਕੁਝ ਵਿਦਵਾਨਾਂ ਨੇ ਕਈ ਪੁਰਾਤਨ ਬੰਦਿਸ਼ਾਂ, ਪੁਰਾਤਨ ਰਾਗ ਸਵਰੂਪਾਂ ਅਤੇ ਆਪਣੀ ਸੰਗੀਤ ਸਿੱਖਿਆ ਦੇ ਆਧਾਰ ਤੇ ਗੁਰਮਤਿ ਸੰਗੀਤ ਦੇ ਰਾਗਾਂ ਵਿਚ ਸੁਰਲਿਪੀਬੱਧ ਕਾਰਜ ਕੀਤਾ ਇਨ੍ਹਾਂ ਵਿਚੋਂ ਕੁਝ ਕੁ ਦਾ ਵਿਵਰਣ ਇਸ ਪ੍ਰਕਾਰ ਹੈ :

1. **ਸ੍ਰੀ ਗਿਆਨ ਸਿੰਘ ਐਬਟਾਬਾਦ** ਨੇ ਪੁਰਾਣੀਆਂ ਸੁਰਲਿਪੀਆਂ ਦਾ ਸੰਗ੍ਰਹਿ ਗੁਰਬਾਣੀ ਸੰਗੀਤ ਭਾਗ ਪਹਿਲਾ ਤੇ ਦੂਜਾ ਵਿਚ ਕੀਤਾ ਹੈ। ਇਸ ਕਾਰਜ ਵਿਚ ਉਨ੍ਹਾਂ ਨੇ ਭਾਰਤੀ ਸੰਗੀਤ ਦੇ ਰਾਗਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀ ਵਰਤੋਂ ਕੀਤੀ। ਉਨ੍ਹਾਂ ਨੇ ਗੁਰਬਾਣੀ ਸੰਗੀਤ ਦੇ 127 ਰਾਗਾਂ ਵਿਚ ਸੁਰਲਿਪੀਆਂ ਕੀਤੀਆਂ ਹਨ।

2. **ਪ੍ਰੋ. ਤਾਰਾ ਸਿੰਘ** ਨੇ ਗੁਰਮਤਿ ਸੰਗੀਤ ਦੇ ਰਾਗਾਂ ਵਿਚ ਸ਼ਬਦਾਂ ਨੂੰ ਵੱਖ-ਵੱਖ ਤਾਲਾਂ ਵਿਚ ਪੂਰਨ ਰਾਗ ਪਰਿਚੈ ਤੇ ਸੁਰ-ਵਿਸਤਾਰ ਸਾਹਿਤ ਸੁਰਲਿਪੀਆਂ ਪੇਸ਼ ਕੀਤੀਆਂ ਹਨ। ਪ੍ਰੋ. ਤਾਰਾ ਸਿੰਘ ਨੇ 'ਗੁਰੂ ਤੇਗ਼ ਬਹਾਦਰ ਰਾਗ ਰਤਨਾਵਲੀ' ਵਿਚ ਗੁਰੂ ਸਾਹਿਬਾਨ ਦੁਆਰਾ ਵਰਤੇ ਗਏ ਸਲੋਕਾਂ ਤੇ ਸ਼ਬਦਾਂ ਨੂੰ ਉਨ੍ਹਾਂ ਦੇ ਨਿਰਧਾਰਤ ਰਾਗਾਂ ਵਿਚ ਸਵਰਬੱਧ ਕੀਤਾ ਹੈ। 'ਸ੍ਰੀ ਗੁਰੂ ਅਮਰਦਾਸ ਰਾਗ ਰਤਨਾਵਲੀ' ਵਿਚ

ਕੁੱਲ 39 ਨਿਰਧਾਰਤ ਰਾਗਾਂ ਵਿਚ ਸ਼ਬਦਾਂ ਦੀ ਸਵਰਲਿਪੀਆਂ ਦਰਜ ਕੀਤੀਆਂ ਹਨ। 'ਪੜਤਾਲ ਗਾਇਕੀ' ਵਿਚ ਪ੍ਰੋ. ਸਾਹਿਬ ਨੇ ਗੁਰਮਤਿ ਸੰਗੀਤ ਦੀ ਮੌਲਿਕ ਗਾਇਨ ਸ਼ੈਲੀ ਪੜਤਾਲ ਗਾਇਕੀ ਨੂੰ ਉਜਾਗਰ ਕਰਨ ਵਾਸਤੇ ਪੜਤਾਲਾਂ ਦੀਆਂ ਨਿਰਧਾਰਤ ਰਾਗਾਂ ਵਿਚ ਸਵਰਲਿਪੀਆਂ ਤਿਆਰ ਕੀਤੀਆਂ। 'ਸ੍ਰੀ ਗੁਰੂ ਅੰਗਦ ਦੇਵ ਰਾਗ ਰਤਨਾਵਲੀ' ਦੇ ਅੰਤਰਗਤ ਗੁਰੂ ਸਾਹਿਬ ਨੇ 63 ਸਲੋਕਾਂ ਨੂੰ ਰਾਗ ਸਿਰੀ, ਮਾਝ, ਆਸਾ, ਸੋਰਠਿ, ਸੂਹੀ, ਰਾਮਕਲੀ, ਮਾਰੂ, ਵਡਹੰਸ ਤੇ ਮਲਾਰ ਰਾਗਾਂ ਵਿਚ ਸਵਰਬੱਧ ਕਰਕੇ ਸੁਰਲਿਪੀਆਂ ਬਣਾਈਆਂ। 'ਭਗਤ ਰਾਗ ਰਤਨਾਵਲੀ' ਨਾਮਕ ਪੁਸਤਕ ਵਿਚ ਪ੍ਰੋ. ਤਾਰਾ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤਾਂ ਦੀਆਂ ਰਚਨਾਵਾਂ ਦੀਆਂ 926 ਸੁਰਲਿਪੀਆਂ ਦਰਜ ਹਨ। 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ' ਵਿਚ ਪ੍ਰੋ. ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 31 ਮੁੱਖ ਰਾਗਾਂ ਵਿਚ ਸ਼ਬਦਾਂ ਦੀਆਂ ਸਵਰਲਿਪੀਆਂ ਦਰਜ ਕੀਤੀਆਂ ਹਨ। ਇਸ ਪ੍ਰਕਾਰ 'ਗੁਰੂ ਅਰਜਨ ਦੇਵ ਰਾਗ ਰਤਨਾਵਲੀ', 'ਗੁਰੂ ਰਾਮਦਾਸ ਰਾਗ ਰਤਨਾਵਲੀ', 'ਗੁਰੂ ਗੋਬਿੰਦ ਸਿੰਘ ਰਾਗ ਰਤਨਾਵਲੀ' ਇਨ੍ਹਾਂ ਪੁਸਤਕਾਂ ਵਿਚ ਸਬੰਧਤ ਗੁਰੂ ਸਾਹਿਬਾਨ ਦੀਆਂ ਸ਼ਬਦਾਂ ਰਚਨਾਵਾਂ ਨੂੰ ਉਨ੍ਹਾਂ ਦੁਆਰਾ ਪ੍ਰਯੋਗ ਕੀਤੇ ਗਏ ਰਾਗਾਂ ਵਿਚ ਸਵਰਬੱਧ ਕੀਤਾ ਗਿਆ ਹੈ।

3. ਸੰਤ ਸਰਵਣ ਸਿੰਘ ਗੰਧਰਵ ਕ੍ਰਿਤ 'ਸੁਰ-ਸਿਮਰਨ ਸੰਗੀਤ' ਪੰਜ ਭਾਗਾਂ ਵਿਚ ਉਪਲਬਧ ਹੈ ਇਸ ਵਿਚ ਗੁਰਮਤਿ ਸੰਗੀਤ ਦੇ ਅਤੇ ਭਾਰਤੀ ਸੰਗੀਤ ਦੇ ਰਾਗਾਂ ਵਿਚ 1151 ਦੇ ਲਗਭਗ ਸੁਰਲਿਪੀਆਂ ਰਾਗ ਸਰੂਪ ਸਹਿਤ ਦਰਜ ਹਨ।

4. ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਕ੍ਰਿਤ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਦੋ ਭਾਗਾਂ ਵਿਚ ਉਪਲਬਧ ਹੈ। ਇਸ ਵਿਚ ਪੁਰਾਤਨ ਬੰਦਸ਼ਾਂ ਦਾ ਵਿਸ਼ਾਲ ਖਜ਼ਾਨਾ ਉਪਲਬਧ ਹੈ ਜਿਨ੍ਹਾਂ ਦੀ ਕੁੱਲ ਗਿਣਤੀ 479 ਹੈ।

5. ਪ੍ਰਿੰ. ਦਿਆਲ ਸਿੰਘ 'ਗੁਰਮਤਿ ਸੰਗੀਤ ਸਾਗਰ' ਪੁਸਤਕ ਵਿਚ ਪ੍ਰਿੰਸੀਪਲ ਦਿਆਲ ਸਿੰਘ ਨੇ 125 ਰਾਗਾਂ ਵਿਚ ਕਈ ਸ਼ਬਦ ਰੀਤਾਂ ਨੂੰ ਇਕੱਠਾ ਕਰਕੇ ਇਸ ਨੂੰ ਪੁਸਤਕ ਦਾ ਰੂਪ ਦਿੱਤਾ ਹੈ।

6. ਡਾ. ਗੁਰਨਾਮ ਸਿੰਘ ਜੀ ਦੁਆਰਾ 'ਸਿੱਖ ਮਿਊਜ਼ੀਕਾਲੋਜੀ' ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜਿਹੜੇ 62 ਰਾਗਾਂ ਦੀ ਰਿਕਾਰਡਿੰਗ ਕਰਵਾਈ, ਉਹੀ ਰਿਕਾਰਡ ਕੀਤੇ ਸ਼ਬਦਾਂ ਦਾ ਅੰਗਰੇਜ਼ੀ ਅਤੇ ਹਿੰਦੀ ਭਾਸ਼ਾ ਵਿਚ ਸੁਰਲਿਪੀਆਂ ਬਣਾ ਕੇ ਪੁਸਤਕ ਦਾ ਰੂਪ ਦਿੱਤਾ।

ਇਸ ਪ੍ਰਕਾਰ ਉਪਰੋਕਤ ਵਿਦਵਾਨਾਂ ਤੋਂ ਇਲਾਵਾ ਗੁਰਮਤਿ ਸੰਗੀਤ ਦੇ ਹੋਰ ਸਮਕਾਲੀ ਸੁਰਲਿਪੀਕਾਰ ਵਿਚੋਂ ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ, ਪ੍ਰੋ. ਕਰਤਾਰ

ਸਿੰਘ ਅਤੇ ਪ੍ਰੋ. ਪਰਮਜੋਤ ਸਿੰਘ ਹੁਰਾਂ ਨੇ 1991 ਵਿਚ 'ਅਦੁੱਤੀ ਸੰਗੀਤ ਸੰਮੇਲਨ' ਵਿਚ ਗਾਈਆਂ ਰਚਨਾਵਾਂ ਨੂੰ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਭਾਗ ਪਹਿਲਾ ਦੇ ਵਿਚ ਸੁਰਲਿਪੀਬੱਧ ਕੀਤਾ। ਇਸ ਤੋਂ ਇਲਾਵਾ 'ਅੰਮ੍ਰਿਤ ਕੀਰਤਨ' ਟਰੱਸਟ, ਚੰਡੀਗੜ੍ਹ ਦੁਆਰਾ ਜਿਸ ਦੇ ਆਨਰੇਰੀ ਸੰਪਾਦਕ ਡਾ. ਜਾਗੀਰ ਸਿੰਘ ਜੀ ਹਨ। ਗੁਰਮਤਿ ਸੰਗੀਤ ਤੇ ਆਧਾਰਿਤ ਤ੍ਰੈ-ਭਾਸ਼ੀ ਸੰਗੀਤ ਮੈਗਜ਼ੀਨ 'ਅੰਮ੍ਰਿਤ ਕੀਰਤਨ' 18 ਜੂਨ, 1989 ਤੋਂ ਹਰ ਮਹੀਨੇ ਚਲਾਇਆ ਜਾ ਰਿਹਾ ਹੈ। ਗੁਰਮਤਿ ਸੰਗੀਤ ਨਾਲ ਸੰਬੰਧਿਤ ਹੋਰ ਵਿਸ਼ਿਆਂ ਤੋਂ ਇਲਾਵਾ ਇਸ ਵਿਚ ਇਕ ਸ਼ਬਦ ਦੀ ਸੁਰਲਿਪੀ ਰਾਗ ਪਰਿਚੈ ਸਾਹਿਤ ਪ੍ਰਕਾਸ਼ਿਤ ਹੁੰਦੀ ਹੈ। ਇਸ ਪ੍ਰਕਾਰ ਵੱਖ-ਵੱਖ ਸੰਗੀਤ ਰਚਨਾਵਾਂ ਦੀਆਂ ਸੁਰਲਿਪੀਆਂ ਤਿਆਰ ਕਰਨ ਦਾ ਕਾਰਜ ਗੁਰਮਤਿ ਸੰਗੀਤ ਦੇ ਵਿਵਹਾਰਕ ਸਰੂਪ ਨੂੰ ਸੁਰਲਿਪੀਬੱਧ ਕਰਨ ਵਿਚ ਮਹੱਤਵਪੂਰਨ ਹੈ। ਇਹੀ ਨਹੀਂ ਉਸਤਾਦ ਸੁਰਜੀਤ ਸਿੰਘ ਦੀ ਪੁਸਤਕ 'ਤਾਲ ਰਤਨ' ਗੁਰਬਾਣੀ ਸੰਗੀਤ ਲਈ ਪ੍ਰੋ. ਪਰਮਜੋਤ ਸਿੰਘ, ਹਰਿਮੰਦਰ ਸਿੰਘ ਦੀ ਰਚਨਾ 'ਗੁਰਮਤਿ ਸੰਗੀਤ' ਭਾਗ ਪਹਿਲਾ ਗੁਰਮਤਿ ਸੰਗੀਤ ਦੇ ਇਸ ਖੇਤਰ ਵਿਚ ਆਪਣਾ ਅਹਿਮ ਸਥਾਨ ਰੱਖਦੀਆਂ ਹਨ।

ਇਸ ਪ੍ਰਕਾਰ ਉਪਰੋਕਤ ਵਿਦਵਾਨਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੇ ਵਿਵਹਾਰਕ ਸਰੂਪ ਦੀ ਸੁਰੱਖਿਆ ਤੇ ਸੰਭਾਲ ਲਈ ਸੁਰਲਿਪੀਆਂ ਤਿਆਰ ਕਰਨ ਦਾ ਕਾਰਜ ਕਰਨ ਵਿਚ ਆਪਣਾ ਯੋਗਦਾਨ ਪਾਇਆ ਹੈ ਅਤੇ ਪਾ ਰਹੇ ਹਨ। ਜਿਸ ਸਦਕਾ ਗੁਰਮਤਿ ਸੰਗੀਤ ਦੀ ਸੁਤੰਤਰ ਪਹਿਚਾਣ ਹੋ ਰਹੀ ਹੈ ਕਿਉਂਕਿ ਇਸ ਖੇਤਰ ਦੇ ਵੱਖ-ਵੱਖ ਗੁਣੀਜਨਾਂ ਵੱਲੋਂ ਆਪੋ-ਆਪਣੀ ਰਾਗ ਪ੍ਰਯੋਗ ਵਿਧੀ ਦੁਆਰਾ ਸ਼ਬਦ ਰਚਨਾਵਾਂ ਵਿਚ ਆਪਸੀ ਅੰਤਰ ਅਤੇ ਵਿਸ਼ੇਸ਼ਤਾਵਾਂ ਇਕ ਤੁਲਨਾਤਮਕ ਦ੍ਰਿਸ਼ਟੀ ਦੀ ਧਾਰਨੀ ਬਣਾਉਂਦੀਆਂ ਹਨ ਜੋ ਕਿ ਗੁਰਮਤਿ ਸੰਗੀਤ ਦੇ ਵਿਵਹਾਰਕ ਕਾਰਜ ਨੂੰ ਹੋਰ ਵਿਗਿਆਨਕ ਦ੍ਰਿਸ਼ਟੀ ਤੋਂ ਅਮੀਰ ਕਰ ਰਹੀਆਂ ਹਨ।

## ਗੁਰਮਤਿ ਸੰਗੀਤ ਦੇ ਰਾਗਾਂ ਦਾ ਸਰੂਪ

ਗੁਰਮਤਿ ਸੰਗੀਤ ਗੁਰੂ ਕਾਲ ਤੋਂ ਹੀ ਹੋਂਦ ਵਿਚ ਆਇਆ ਹੈ। ਗੁਰਮਤਿ ਸੰਗੀਤ ਦੇ ਸ੍ਰੋਤ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੁਕਤ ਹੋਏ ਰਾਗਾਂ ਦੀ ਵਿਵਹਾਰਕ ਪਰੰਪਰਾ ਸੀਨਾ-ਬ-ਸੀਨਾ ਚਲੀ ਆ ਰਹੀ ਹੈ ਅਤੇ ਵਰਤਮਾਨ ਸਮੇਂ ਤੱਕ ਇਨ੍ਹਾਂ ਰਾਗਾਂ ਦੇ ਸਰੂਪਾਂ ਸਬੰਧੀ ਵਿਦਵਾਨਾਂ ਵਿਚ ਕਈ ਮਤਭੇਦ ਆ ਗਏ ਇਹੀ ਨਹੀਂ ਗੁਰਮਤਿ ਸੰਗੀਤ ਵਿਚ ਵਰਤੀਂਦੇ ਰਾਗਾਂ ਵਿਚ ਬਹੁਤ ਰਾਗਾਂ ਦੇ ਸਰੂਪ ਭਾਰਤੀ ਸੰਗੀਤ ਦੇ ਰਾਗਾਂ ਨਾਲ ਮਿਲਦੇ ਹਨ ਪਰ ਕੁਝ ਰਾਗ ਅਜਿਹੇ ਵੀ ਹਨ ਜਿਨ੍ਹਾਂ ਦਾ ਨਾਮ ਤਾਂ ਭਾਰਤੀ ਸੰਗੀਤ ਵਿਚ ਹੈ ਪਰ ਉਨ੍ਹਾਂ ਦਾ ਸਰੂਪ ਭਾਰਤੀ ਸੰਗੀਤ ਦੇ ਰਾਗਾਂ ਨਾਲ ਨਹੀਂ ਮਿਲਦਾ ਜਿਵੇਂ ਕਾਨੜਾ, ਬਸੰਤ, ਮਲਹਾਰ, ਦੇਵਗੰਧਾਰ, ਮਾਰੂ ਆਦਿ।

ਗੁਰਮਤਿ ਸੰਗੀਤ ਦੇ ਰਾਗਾਂ ਦੇ ਸਰੂਪ ਨਿਸ਼ਚਿਤ ਕਰਨ ਲਈ ਸਭ ਤੋਂ ਪਹਿਲਾਂ ਸੰਤ ਬਾਬਾ ਸੁੱਚਾ ਸਿੰਘ ਜਵੱਦੀ ਕਲਾਂ ਲੁਧਿਆਣਾ ਨੇ 1991 ਵਿਚ ਪੰਡਿਤ ਦਲੀਪ ਚੰਦਰ ਬੇਦੀ ਦੀ ਸੁਯੋਗ ਅਗਵਾਈ ਵਿਚ ਇਕ 12 ਮੈਂਬਰੀ ਰਾਗ ਨਿਰਣਾਇਕ ਕਮੇਟੀ ਬਣਾਈ ਜਿਸ ਵਿਚ ਦੇਸ ਭਰ ਦੇ ਸੰਗੀਤ ਵਿਦਵਾਨ ਅਤੇ ਰਾਗੀ ਸ਼ਾਮਿਲ ਸੀ।[8] ਇਸ ਕਮੇਟੀ ਵਿਚ ਵਿਵਹਾਰ ਵਿਚ ਪ੍ਰਚੱਲਿਤ ਸਾਰੇ ਰਾਗਾਂ ਦੇ ਸਰੂਪਾਂ ਤੇ ਵਿਚਾਰ ਕਰਕੇ 31 ਮੁੱਖ ਰਾਗ ਅਤੇ 31 ਰਾਗ ਪ੍ਰਕਾਰਾਂ ਦੇ ਨਿਸ਼ਚਿਤ ਸਰੂਪਾਂ ਨੂੰ ਮਾਨਤਾ ਦਿੱਤੀ ਗਈ ਜੋ ਕਿ ਇਕ ਇਤਿਹਾਸਕ ਕਦਮ ਸੀ। ਇਹੀ ਰਾਗ ਸਰੂਪ ਭਵਿੱਖ ਵਿਚ ਗੁਰਮਤਿ ਸੰਗੀਤ ਦੇ ਰਾਗਾਂ ਦੇ ਨਿਸ਼ਚਿਤ ਸਰੂਪਾਂ ਦੀ ਪੈਰਵੀ ਕਰਨਗੇ। ਇਸ ਪ੍ਰਕਾਰ ਗੁਰਮਤਿ ਸੰਗੀਤ ਦੇ ਰਾਗ ਸਰੂਪਾਂ ਨੂੰ ਨਿਸ਼ਚਿਤ ਕਰਨ ਦਾ ਇਕ ਸਹੀ ਦਿਸ਼ਾ ਦੇਣ ਵਾਲਾ ਇਹ ਇਕ ਇਤਿਹਾਸਕ ਤੇ ਅਤਿ ਜ਼ਰੂਰੀ ਉਪਰਾਲਾ ਸਿੱਧ ਹੋਇਆ। ਜਿਸ ਸਦਕਾ ਗੁਰਮਤਿ ਸੰਗੀਤ ਦੀ ਸੁਤੰਤਰ ਪਹਿਚਾਣ ਹੋਈ ਜਿਸ ਕਰਕੇ ਅੱਜ ਸਾਡੇ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਰਾਗਾਂ ਦੇ ਨਿਸ਼ਚਿਤ ਸਰੂਪ ਹਨ ਤੇ ਵਰਤਮਾਨ ਸਮੇਂ ਗੁਰਮਤਿ ਸੰਗੀਤ ਸੰਬੰਧੀ ਰਚਨਾਵਾਂ ਵਿਚ ਇਨ੍ਹਾਂ ਨੂੰ ਹੀ ਰਾਗਾਂ ਦਾ ਆਧਾਰ ਮੰਨਿਆ ਹੈ।

## ਗੁਰਮਤਿ ਸੰਗੀਤ ਦੇ ਰਾਗਾਂ ਦੀ ਰਿਕਾਰਡਿੰਗ

ਗੁਰਮਤਿ ਸੰਗੀਤ ਦੇ ਰਾਗ ਨਿਰਣਾਇਕ ਕਮੇਟੀ ਵੱਲੋਂ ਮਾਨਤਾ ਪ੍ਰਾਪਤ 31 ਮੁੱਖ ਰਾਗ ਅਤੇ 31 ਰਾਗ ਪ੍ਰਕਾਰਾਂ ਦੇ ਵਿਵਹਾਰਕ ਸਰੂਪਾਂ ਦੀ ਸੁਰੱਖਿਆ ਅਤੇ ਸੰਭਾਲ ਦੇ ਯਤਨਾਂ ਵਿਚ ਰਾਗਾਂ ਦੀ ਰਿਕਾਰਡਿੰਗ ਦਾ ਕੰਮ ਆਰੰਭਿਆ ਗਿਆ ਜਿਸ ਦੇ ਤਹਿਤ ਸਭ ਤੋਂ ਪਹਿਲਾਂ ਜਵੱਦੀ ਕਲਾਂ ਦੇ ਵਿਸਮਾਦ ਨਾਦ ਵੱਲੋਂ ਆਡੀਓ-ਵੀਡੀਓ ਕੈਸਟਾਂ ਦੁਆਰਾ ਗੁਰਮਤਿ ਸੰਗੀਤ ਦੇ ਨਿਰਧਾਰਤ ਰਾਗ ਦੀ ਪਰੰਪਰਾ ਦਾ ਪ੍ਰਚਾਰ ਕੀਤਾ ਜਿਸ ਦੇ ਤਹਿਤ 31 ਰਾਗਾਂ ਵਿਚ ਕੀਰਤਨ ਦੀਆਂ 16 ਕੈਸਟਾਂ ਦਾ ਸੈੱਟ, 'ਰਾਗ ਰਤਨ ਰਸਨਾ ਆਲਾਪ', ਵੀਡੀਓ ਕੈਸਟ, ਗਉੜੀ ਰਾਗ ਅਤੇ ਉਸ ਦੇ 11 ਪ੍ਰਕਾਰਾਂ ਵਿਚ ਗੁਰਬਾਣੀ ਕੀਰਤਨ ਦੀਆਂ ਤਿੰਨ ਆਡੀਓ ਕੈਸਟਾਂ ਆਈਆਂ।[9] ਇਸ ਤੋਂ ਇਲਾਵਾ ਵਿਸਮਾਦ ਨਾਦ ਵੱਲੋਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੌਰਾਨ ਗਾਏ ਜਾਂਦੇ ਸ਼ਬਦਾਂ ਦੀਆਂ ਆਡੀਓ-ਵੀਡੀਓ ਕੈਸਟਾਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ।

'ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ' ਸੀ.ਡੀ. ਰਚੈਤਾ ਡਾ. ਰਘੁਬੀਰ ਸਿੰਘ ਬੈਂਸ ਨੇ ਕੈਨੇਡਾ ਵਿਚ ਰਾਗ ਨਿਰਣਾਇਕ ਕਮੇਟੀ ਵੱਲੋਂ ਨਿਰਧਾਰਤ ਕੀਤੇ 31 ਰਾਗਾਂ ਨੂੰ ਹੀ ਅੰਕਿਤ ਕੀਤਾ ਹੈ।[10]

ਇਹੀ ਨਹੀਂ ਗੁਰਮਤਿ ਸੰਗੀਤ ਦੇ ਮਹਾਨ ਵਿਦਵਾਨ ਡਾ. ਗੁਰਨਾਮ ਸਿੰਘ ਨੇ ਸ੍ਰੀ

ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਨੂੰ ਇਨ੍ਹਾਂ 62 ਰਾਗਾਂ ਵਿਚ ਪ੍ਰਯੋਗ ਕਰਵਾਇਆ ਜਿਸ ਦੀ ਰਿਕਾਰਡਿੰਗ ਐਚ.ਐਮ.ਵੀ. ਕੰਪਨੀ ਨੇ ਕਰਵਾਈ।

ਇਸ ਪ੍ਰਕਾਰ ਰਿਕਾਰਡਿੰਗ ਦੇ ਇਨ੍ਹਾਂ ਸਿੱਟਿਆਂ ਵਜੋਂ ਗੁਰਮਤਿ ਸੰਗੀਤ ਦੇ ਰਾਗਾਂ ਦੇ ਵਿਵਹਾਰਕ ਸਰੂਪ ਵੀ ਹੋਂਦ ਵਿਚ ਆ ਗਏ ਜੋ ਕਿ ਰਾਗਾਂ ਦੇ ਵਿਕਾਸ ਵਿਚ ਇਕ ਭਾਰੀ ਯੋਗਦਾਨ ਹੈ। ਇਸ ਪ੍ਰਕਾਰ ਗੁਰਮਤਿ ਸੰਗੀਤ ਦੇ ਹੋਰ ਵਿਦਵਾਨਾਂ ਦੁਆਰਾ ਵੀ ਗੁਰਮਤਿ ਸੰਗੀਤ ਅਨੁਸਾਰੀ ਨਿਰਧਾਰਤ ਰਾਗਾਂ ਵਿਚ ਸ਼ਬਦਾਂ ਦੇ ਗਾਇਨ ਦੀਆਂ ਰਿਕਾਰਡਿੰਗਜ਼ ਕਰਵਾਉਣੀਆਂ ਰਾਗਾਂ ਦੇ ਸਰੂਪਾਂ ਦੀ ਸੁਰੱਖਿਆ ਸੰਭਾਲ ਅਤੇ ਉਨ੍ਹਾਂ ਦੇ ਵਿਕਾਸ ਵਿਚ ਇਕ ਭਾਰੀ ਯੋਗਦਾਨ ਵਜੋਂ ਸਿੱਧ ਹੋ ਰਹੀਆਂ ਹਨ।

## ਗੁਰਮਤਿ ਸੰਗੀਤ ਨੂੰ ਵਿਸ਼ੇ ਵਜੋਂ ਮਾਨਤਾ

ਗੁਰਮਤਿ ਸੰਗੀਤ ਦੀ ਪਹਿਚਾਣ ਇਕ ਸੁਤੰਤਰ ਤੇ ਮੌਲਿਕ ਪਰੰਪਰਾ ਵਜੋਂ ਸਭ ਤੋਂ ਪਹਿਲਾ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ 'ਗੁਰਬਾਣੀ ਸੰਗੀਤ' ਨੂੰ ਇਕ ਵਿਸ਼ੇ ਵਜੋਂ ਸੀਨੀਅਰ ਸੈਕੰਡਰੀ ਭਾਗ ਇਕ ਅਤੇ ਦੋ ਵਿਚ ਮਾਨਤਾ ਪ੍ਰਾਪਤ ਹੈ। ਇਸ ਤੋਂ ਇਲਾਵਾ ਪੰਜਾਬ ਦੀਆਂ ਦੋ ਯੂਨੀਵਰਸਿਟੀਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਕਾਲਜਾਂ ਵਿਚ ਗੁਰਮਤਿ ਸੰਗੀਤ ਨੂੰ ਇਕ ਵਿਸ਼ੇ ਵਜੋਂ ਮਾਨਤਾ ਦਿੱਤੀ ਗਈ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਬੀ.ਏ. ਪਾਠਕ੍ਰਮ ਵਿਚ ਤੀਸਰਾ ਹਿੱਸਾ ਅਤੇ ਐਮ.ਏ. ਦੇ ਪਾਠਕ੍ਰਮ ਵਿਚ 'ਗੁਰਮਤਿ ਸੰਗੀਤ ਦਾ ਇਤਿਹਾਸ' ਅਤੇ ਸਾਇੰਟੇਫਿਕ ਸਟੱਡੀ ਆਫ਼ ਗੁਰਮਤਿ ਸੰਗੀਤ ਦਾ ਪਰਚਾ ਲਾਜ਼ਮੀ ਬਣਾਇਆ ਗਿਆ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਗੁਰਮਤਿ ਸੰਗੀਤ ਪ੍ਰਵੇਸ਼ਿਕਾ, ਡਿਪਲੋਮਾ ਇਨ ਗੁਰਮਤਿ ਸੰਗੀਤ, ਐਮ.ਏ. ਇਨ ਗੁਰਮਤਿ ਸੰਗੀਤ ਸ਼ੁਰੂ ਹੋ ਚੁੱਕੇ ਹਨ। ਇਸ ਤੋਂ ਇਲਾਵਾ ਬੀ.ਏ. ਪੱਧਰ ਦੇ ਪਾਠਕ੍ਰਮ ਵਿਚ ਤੀਸਰਾ ਭਾਗ ਗੁਰਮਤਿ ਸੰਗੀਤ ਦਾ ਹੈ।

ਇਸ ਪ੍ਰਕਾਰ ਅਕਾਦਮਿਕ ਪੱਧਰ ਤੇ ਗੁਰਮਤਿ ਸੰਗੀਤ ਇਕ ਵਿਸ਼ੇ ਵਜੋਂ ਲਾਗੂ ਹੋਣ ਕਰਕੇ ਗੁਰਮਤਿ ਸੰਗੀਤ ਦੇ ਰਾਗਾਂ ਦਾ ਅਧਿਐਨ ਸਿਖਲਾਈ ਦੀ ਦ੍ਰਿਸ਼ਟੀ ਤੋਂ ਅਤੇ ਖੋਜ ਦੀ ਦ੍ਰਿਸ਼ਟੀ ਤੋਂ ਵੀ ਕਰਵਾਇਆ ਜਾ ਸਕੇਗਾ ਜੋ ਕਿ ਰਾਗਾਂ ਦੇ ਵਿਕਾਸ ਵਿਚ ਬਹੁਤ ਸਹਾਈ ਹੋਵੇਗਾ।

ਰਾਗਾਂ ਦੇ ਵਿਕਾਸ ਵਿਚ ਗੁਰਮਤਿ ਸੰਗੀਤ ਦਾ ਭਰਪੂਰ ਯੋਗਦਾਨ ਹੈ। ਗੁਰਮਤਿ ਸੰਗੀਤ ਵਿਚ ਰਾਗਾਂ ਦਾ ਪ੍ਰਯੋਗ ਗੁਰਬਾਣੀ ਦੇ ਸੰਦੇਸ਼ ਨੂੰ ਦੂਸਰੇ ਦੇ ਹਿਰਦੇ ਵਿਚ ਸ਼ਬਦ ਵਸਾਉਣ ਦਾ ਪ੍ਰਯੋਜਨ ਰੱਖਦਾ ਹੈ ਜੋ ਕਿ ਆਪਣੇ ਆਪ ਵਿਚ ਰਾਗ ਦੇ ਨਿਰੋਲ ਕਲਾਪੱਖੀ ਪ੍ਰਯੋਗ ਤੋਂ ਭਿੰਨ ਹੈ। ਵਿਗਿਆਨਕ ਦ੍ਰਿਸ਼ਟੀ ਤੋਂ ਗੁਰਮਤਿ ਸੰਗੀਤ ਵਿਚ ਰਾਗਾਂ ਦਾ ਵਿਭਾਜਨ ਕਿਸੇ ਰਾਗ-ਰਾਗਨੀ ਪੱਧਤੀ ਦੇ ਅੰਤਰਗਤ ਕਿਸੇ ਸ਼ੰਕਾ ਪੂਰਨ

ਝਮੇਲੇ ਵਿਚ ਨਾ ਆਉਂਦੇ ਹੋਏ ਕੇਵਲ ਰਾਗ, ਰਾਗ ਪੱਧਤੀ ਵਜੋਂ ਜਾਣਿਆ ਜਾਂਦਾ ਹੈ। ਇਹੀ ਨਹੀਂ ਇਸ ਵਿਚ ਸਗੋਂ ਕਿਤੇ ਸਨਾਤਨੀ, ਦੇਸੀ, ਸ਼ੁੱਧ, ਮੌਲਿਕ, ਦੱਖਣੀ, ਸੰਕੀਰਨ ਵੱਖੋ ਵੱਖਰੇ ਵਰਗਾਂ ਵਿਚ ਰਾਗ ਹਨ। ਸੋ ਗੁਰਮਤਿ ਸੰਗੀਤ ਵਿਚ ਲੋਕ-ਅੰਗ ਨਾਲ, ਸਨਾਤਨੀ ਅੰਗ ਨਾਲ, ਦੱਖਣੀ ਪੱਧਤੀ ਅਨੁਸਾਰ ਇਕ ਮੌਲਿਕ, ਨਿਵੇਕਲੇ ਤੇ ਵਿਲੱਖਣ ਰੂਪ ਵਿਚ ਰਾਗ ਦਾ ਪ੍ਰਯੋਗਾਤਮਕ ਵਿਕਾਸ ਹੁੰਦਾ ਹੈ। ਇਹੀ ਨਹੀਂ ਗੁਰਮਤਿ ਸੰਗੀਤ ਵਿਚ ਰਾਗ ਦੀ ਅਧਿਆਤਮਕ ਧਿਆਨ ਪਰੰਪਰਾ ਵੀ ਮੌਜੂਦ ਹੈ। ਗੁਰਮਤਿ ਸੰਗੀਤ ਪਰੰਪਰਾ ਵਿਚ ਅਧਿਐਨ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਰਾਗਾਂ ਦੇ ਵਿਵਹਾਰਕ ਸਰੂਪਾਂ ਨੂੰ ਨਿਸ਼ਚਿਤ ਕਰਕੇ ਉਨ੍ਹਾਂ ਨੂੰ ਸ਼ਬਦਾਂ ਵਿਚ ਸੁਰਲਿਪੀਬੱਧ ਕਰਕੇ ਅਤੇ ਰਿਕਾਰਡ ਕਰਵਾ ਕੇ ਸੁਰੱਖਿਅਤ ਸੰਭਾਲਿਆ ਜਾ ਰਿਹਾ ਹੈ ਜੋ ਗੁਰਮਤਿ ਸੰਗੀਤ ਦੁਆਰਾ ਰਾਗਾਤਮਕ ਪਰੰਪਰਾ ਦੇ ਭਰਪੂਰ ਵਿਕਾਸ ਵਿਚ ਸਹਾਈ ਹੋ ਰਿਹਾ ਹੈ।

## ਹਵਾਲੇ ਅਤੇ ਟਿੱਪਣੀਆਂ

1. ਸਾਰੰਗ ਦੇਵ (ਪੰ.), ਸੰਗੀਤ ਰਤਨਾਕਰ (ਭਾਗ-2), ਸਲੋਕ 2.
2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੮.
3. ਉਹੀ, ਪੰਨਾ ੧੪੨੩.
4. ਉਹੀ, ਪੰਨਾ ੮੪੯.
5. ਉਹੀ, ਪੰਨਾ ੮੨੧.
6. **Sikh Sacred Music**, Published by Sikh Sacred Society, New Delhi, 1967, p.33.
7. ਹਵਾਲਾ, ਗੁਰਨਾਮ ਸਿੰਘ (ਡਾ.), ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 188.
8. ਹਵਾਲਾ, ਸਿਮਰਤੀ ਗ੍ਰੰਥ, ਸੱਤਵਾਂ ਅਦੁੱਤੀ ਗੁਰਮਤਿ ਸੰਗੀਤ ਸਮੇਲਨ, 1997, ਪੰਨਾ 9.
9. ਉਹੀ, ਪੰਨਾ 27.
10. ਹਵਾਲਾ, ਸਿਮਰਤੀ ਗ੍ਰੰਥ, ਸੱਤਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ, 1997, ਪੰਨਾ 23.

* * *

# ਗੁਰਮਤਿ ਸੰਗੀਤ : ਸ਼ਾਸਤਰੀ ਅਤੇ ਲੋਕ ਗਾਇਨ ਰੂਪ

ਗੁਰਮਤਿ ਸੰਗੀਤ ਦੇ ਅੰਤਰਗਤ ਗੁਰਬਾਣੀ ਉਤੇ ਸਿਰਲੇਖਿਤ ਰੂਪ ਵਿਚ ਵਿਭਿੰਨ ਗਾਇਨ ਰੂਪ ਉਲੇਖਿਤ ਹਨ। ਬਾਣੀ ਵਿਧਾਨ ਅਨੁਸਾਰ ਇਹ ਗਾਇਨ ਰੂਪ ਇਕ ਨਿਸ਼ਚਿਤ ਕਾਵਿ ਰੂਪ ਦੇ ਧਾਰਨੀ ਹਨ ਜਿਨ੍ਹਾਂ ਦਾ ਆਪਣੇ ਮੌਲਿਕ ਰੂਪ ਵਿਚ ਸੰਗੀਤਕ ਸਰੂਪ ਹੈ ਪਰ ਗੁਰਬਾਣੀ ਦਾ ਅਧਿਐਨ ਕਰਨ ਨਾਲ ਗੁਰਮਤਿ ਸੰਗੀਤ ਦੇ ਅੰਤਰਗਤ ਇਕ ਨਵੀਂ ਦ੍ਰਿਸ਼ਟੀ ਮਿਲੀ ਹੈ। ਦੇਖਿਆ ਜਾਵੇ ਤਾਂ ਕਾਵਿ ਅਤੇ ਸੰਗੀਤ ਕਲਾ ਆਪੋ-ਆਪਣੇ ਪੱਧਰ ਤੇ ਸਥਾਪਿਤ ਅਤੇ ਵਿਕਸਿਤ ਰੂਪ ਵਿਚ ਹਨ ਪਰੰਤੂ ਭਾਵ ਦੇ ਸੰਚਾਰ ਲਈ ਇਕ ਦੂਜੇ ਉਤੇ ਆਸ਼ਰਿਤ ਹੁੰਦੇ ਹੋਏ ਇਕ ਦੂਜੇ ਨਾਲ ਸ਼ਿੰਗਾਰੀਆਂ ਹੁੰਦੀਆਂ ਹਨ। ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਸੰਯੁਕਤ ਕਿਰਿਆ ਵਿਦਮਾਨ ਹੈ। ਭਾਰਤੀ ਸੰਗੀਤ ਪਰੰਪਰਾ ਦੇ ਸੰਦਰਭ ਵਿਚ ਗਾਇਨ ਰੂਪਾਂ ਨੂੰ ਗਾਇਨ ਸ਼ੈਲੀਆਂ ਦੇ ਨਾਂਵਾਂ ਤੋਂ ਵੀ ਜਾਣਿਆ ਜਾਂਦਾ ਹੈ। ਗਾਇਨ ਸ਼ੈਲੀ ਤੋਂ ਭਾਵ ਲਿਆ ਜਾਂਦਾ ਹੈ ਗਾਉਣ ਦਾ ਢੰਗ। ਭਾਰਤੀ ਸੰਗੀਤ ਵਿਚ ਗਾਉਣ ਦੇ ਵੱਖੋ-ਵੱਖ ਢੰਗ ਆਪਣੇ ਖਾਸ ਵਿਸ਼ੇਸ਼ਤਾਵਾਂ ਕਰਕੇ ਪ੍ਰਚਲਿਤ ਹਨ। ਇਨ੍ਹਾਂ ਵਿਸ਼ੇਸ਼ਤਾਵਾਂ ਵਿਚ ਗਾਇਨ ਸ਼ੈਲੀ ਦਾ ਆਪਣਾ ਵਿਸ਼ੇਸ਼ ਨਿਸ਼ਚਿਤ ਸੰਗੀਤਕ ਸਰੂਪ ਹੁੰਦਾ ਹੈ। ਜਿਹੜਾ ਇਕ ਖਾਸ ਨਿਯਮਾਂ ਦਾ ਧਾਰਨੀ ਹੁੰਦਾ ਹੈ ਜੋ ਸਥਾਪਿਤ ਰੂਪ ਵਿਚ ਹੋਰ ਦੂਜੇ ਗਾਇਨ ਰੂਪਾਂ ਤੋਂ ਭਲੀ-ਭਾਂਤ ਪਹਿਚਾਣਿਆ ਜਾਵੇ। ਇਸ ਤੋਂ ਇਲਾਵਾ ਜੋ ਘਰਾਣੇਦਾਰ ਪਰੰਪਰਾ ਵਿਚ ਪਰਿਵਾਹਿਤ ਹੁੰਦਾ ਹੋਇਆ ਆਪਣਾ ਵਿਸ਼ੇਸ਼ ਪ੍ਰਭਾਵ ਰੱਖੇ ਤੇ ਜਿਸ ਦੀ ਵਿਸ਼ੇਸ਼ ਸਿਖਲਾਈ ਰਿਆਜ਼ ਦੀ ਜ਼ਰੂਰਤ ਹੋਵੇ – ਉਹ ਗਾਇਨ ਸ਼ੈਲੀ ਹੈ।

ਇਸ ਤੋਂ ਇਲਾਵਾ ਹਰ ਇਕ ਗਾਇਨ ਸ਼ੈਲੀ ਦੀ ਆਪਣੀ ਹੀ ਸੰਗੀਤਕ ਸੁੰਦਰਤਾ ਹੈ। ਭਾਰਤੀ ਸੰਗੀਤ ਪਰੰਪਰਾ ਦੇ ਅੰਤਰਗਤ ਧਰੁਪਦ, ਖਿਆਲ, ਧਮਾਰ, ਦਾਦਰਾ, ਠੁਮਰੀ ਆਦਿ ਵਿਭਿੰਨ ਗਾਇਨ ਸ਼ੈਲੀਆਂ ਹਨ। ਗੁਰਮਤਿ ਸੰਗੀਤ ਦੇ ਅੰਤਰਗਤ ਇਨ੍ਹਾਂ ਗਾਇਨ ਰੂਪਾਂ ਦੇ ਅਧਿਐਨ ਤੋਂ ਬਿਨਾਂ ਬਾਣੀ ਦਾ ਅਧਿਐਨ ਸੰਭਵ ਨਹੀਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਗਾਇਨ ਰੂਪ ਆਪਣੇ ਕਾਵਿਕ ਨਾਮਾਂ ਨਾਲ ਉਲੇਖਿਤ ਹਨ ਜੋ ਕਿ ਮੱਧਕਾਲ ਵਿਚ ਭਾਰਤੀ ਸੰਗੀਤ ਪਰੰਪਰਾ ਅਤੇ ਲੋਕ

ਸੰਗੀਤ ਪਰੰਪਰਾ ਦੇ ਅੰਤਰਗਤ ਆਪਣੇ ਅਸਲੀ ਨਾਂਵਾਂ ਨਾਲ ਹੀ ਪ੍ਰਚਾਰ ਵਿਚ ਰਹੇ। ਗੁਰਮਤਿ ਸੰਗੀਤ ਪ੍ਰਬੰਧ ਦੇ ਅਨੁਸਾਰ ਇਹ ਗਾਇਨ ਰੂਪ/ਕਾਵਿ ਰੂਪ, ਰਾਗ ਮਹਲਾ, ਘਰੁ, ਧੁਨੀ ਆਦਿ ਸੰਕੇਤਾਂ ਨਾਲ ਸਿਰਲੇਖਿਤ ਹਨ। ਇਹ ਸੰਕੇਤ ਇਨ੍ਹਾਂ ਗਾਇਨ ਰੂਪਾਂ ਦਾ ਗਾਇਨ ਵਿਧਾਨ ਨਿਸ਼ਚਿਤ ਕਰਦੇ ਹਨ ਅਤੇ ਇਸੇ ਵਿਧਾਨ ਦੇ ਅਨੁਸਾਰੀ ਹੋ ਕੇ ਗੁਰਮਤਿ ਸੰਗੀਤ ਦੀ ਕਿਸੇ ਗਾਇਨ ਸ਼ੈਲੀ ਦੀ ਪ੍ਰਸਤੁਤੀ ਹੁੰਦੀ ਹੈ। ਇਹ ਪ੍ਰਸਤੁਤੀ ਕਲਾਮੁਖੀ ਨਾ ਹੋ ਕੇ ਗੁਰਮਤਿ ਸੰਗੀਤ ਦੇ ਪ੍ਰਬੰਧ ਦੀ ਅਨੁਸਾਰੀ ਹੋਣ ਕਰਕੇ ਇਸ ਦਾ ਮੁੱਖ ਉਦੇਸ਼ ਸਰੋਤੇ ਦੇ ਮਨ ਵਿਚ ਸ਼ਬਦ ਨੂੰ ਮਨ ਵਿਚ ਵਸਾਉਣਾ/ਬਾਣੀ ਦਾ ਬੋਧ ਕਰਾਉਣ ਅਤੇ ਉਸ ਦੇ ਮਨ ਵਿਚ ਸੱਚ ਦਾ ਪ੍ਰਕਾਸ਼ ਕਰਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਾਤਨੀ ਕਾਵਿ ਰੂਪਾਂ ਲਈ ਸ਼ਾਸਤਰੀ ਅਤੇ ਲੋਕ ਕਾਵਿ ਰੂਪਾਂ ਲਈ ਲੋਕ ਗਾਇਨ ਰੂਪਾਂ ਦਾ ਇਸਤੇਮਾਲ ਕੀਤਾ ਗਿਆ ਹੈ। ਸਨਾਤਨੀ ਤੇ ਲੋਕ ਗਾਇਨ ਰੂਪਾਂ ਨੂੰ ਕੇਵਲ ਅੰਗ ਰੂਪ ਵਿਚ ਸਵੀਕਾਰ ਕਰ ਲਿਆ ਹੈ ਜਿਸ ਨਾਲ ਸ਼ਾਸਤਰੀ ਸੰਗੀਤ ਦੀ ਕੱਟੜਤਾ ਨੂੰ ਗੁਰਮਤਿ ਸੰਗੀਤ ਵਿਧਾਨ ਦੇ ਅੰਤਰਗਤ ਬੜੇ ਹੀ ਸਹਿਜ ਰੂਪ ਵਿਚ ਅਤੇ ਦੇਸੀ ਸੰਗੀਤ ਦੀ ਆਪਮੁਹਾਰੀ ਖੁਲ੍ਹ ਨੂੰ ਅਨੁਸ਼ਾਸਿਤ ਕੀਤਾ ਜਾਂਦਾ ਹੈ ਜਿਸ ਨਾਲ ਇਹ ਗਾਇਨ ਸ਼ੈਲੀਆਂ ਆਪਣੇ ਸਮਾਨ-ਅੰਤਰ ਗਾਇਨ ਸ਼ੈਲੀਆਂ ਤੋਂ ਅਲੱਗ ਅਤੇ ਭਿੰਨ ਹੋ ਜਾਂਦੀਆਂ ਹਨ ਤੇ ਗੁਰਮਤਿ ਸੰਗੀਤ ਦੀ ਨਿਵੇਕਲੀ ਪਹਿਚਾਣ ਅਤੇ ਵਿਸ਼ਿਸ਼ਟਤਾ ਦਾ ਕਾਰਨ ਬਣਦੀਆਂ ਹਨ।

ਉਕਤ ਦ੍ਰਿਸ਼ਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਾਤਨੀ ਅਤੇ ਲੋਕ ਕਾਵਿ ਰੂਪਾਂ ਨੂੰ ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ ਅਤੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਦੇ ਅੰਤਰਗਤ ਵਿਭਾਜਿਤ ਕਰ ਸਕਦੇ ਹਾਂ।

## ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ

ਇਸ ਦੇ ਅੰਤਰਗਤ ਉਹ ਗਾਇਨ ਸ਼ੈਲੀਆਂ ਆਉਂਦੀਆਂ ਹਨ ਜੋ ਭਾਰਤੀ ਸੰਗੀਤ ਦੇ ਅੰਤਰਗਤ ਆਪਣੇ ਵਿਸ਼ੇਸ਼ ਮੌਲਿਕ ਗਾਇਨ ਰੂਪ ਵਿਚ ਪ੍ਰਚੱਲਿਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਸਨਾਤਨੀ ਗਾਇਨ ਰੂਪਾਂ ਨੂੰ ਸ਼ਾਸਤਰੀ ਅੰਗ ਦੇ ਰੂਪ ਵਿਚ ਸਵੀਕਾਰਦਿਆਂ ਸ਼ਾਸਤਰੀ ਗਾਇਨ ਰੂਪਾਂ ਦੀ ਸ਼ਾਸਤਰੀਅਤਾ ਨੂੰ ਸਹਿਜ ਰੂਪ ਵਿਚ ਲੈ ਕੇ ਬਾਣੀ ਦੇ ਭਾਵ ਪੱਖ ਨੂੰ ਉਜਾਗਰ ਕੀਤਾ ਜਾਂਦਾ ਹੈ। ਇਸ ਦੇ ਅੰਤਰਗਤ ਪਦੇ (ਧਰੁਪਦ), ਅਸ਼ਟਪਦੀ (ਪ੍ਰਬੰਧ), ਪੜਤਾਲ ਗਾਇਨ ਸ਼ੈਲੀ ਸ਼ਾਸਤਰੀ ਅੰਗ ਦੇ ਗਾਇਨ ਰੂਪ ਹਨ। ਭਾਵ ਧਰੁਪਦ ਅੰਗ ਤੋਂ ਪਦ ਗਾਇਨ, ਪ੍ਰਬੰਧ ਅੰਗ ਤੋਂ ਅਸ਼ਟਪਦੀ ਆਦਿ ਇਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਹੈ :

**ਧਰੁਪਦ ਗਾਇਨ ਰੂਪ ਵਿਚ ਪਦੇ :** ਧਰੁਪਦ ਭਾਰਤੀ ਸੰਗੀਤ ਦੀ ਇਕ ਪ੍ਰਾਚੀਨ ਤੇ ਪ੍ਰਮੁੱਖ ਗਾਇਨ ਸ਼ੈਲੀ ਹੈ। ਬਾਣੀ ਵਿਧਾਨ ਦੇ ਅੰਤਰਗਤ ਪਦੇ ਤੇ ਗੁਰਮਤਿ

ਸੰਗੀਤ ਵਿਧਾਨ ਦੇ ਅੰਤਰਗਤ ਪਦ ਸ਼ੈਲੀ (ਧਰੁਪਦ) ਦਾ ਸਭ ਤੋਂ ਅਧਿਕ ਪ੍ਰਯੋਗ ਹੋਇਆ ਹੈ। ਗੁਰਬਾਣੀ ਵਿਚ ਪਦੇ ਤੋਂ ਭਾਵ ਪਦ ਗਾਇਨ ਰਚਨਾਵਾਂ ਤੋਂ ਹੈ। ਪਦਾਂ ਤੋਂ ਭਾਵ ਤੁੱਕ ਜਾਂ ਤੁੱਕ ਸਮੂਹ ਹੈ ਅਤੇ ਇਨ੍ਹਾਂ ਤੁਕਾਂ ਦੇ ਆਧਾਰ ਤੇ ਇਸ ਨੂੰ ਇਕ ਤੁਕਾ, ਦੁਤੁਕਾ, ਤਿਤੁਕਾ, ਚਉਤੁਕਾ ਵੀ ਕਿਹਾ ਜਾਂਦਾ ਹੈ। ਇਸ ਨੂੰ ਬੰਦ ਵੀ ਕਿਹਾ ਜਾਂਦਾ ਹੈ। ਗੁਰਬਾਣੀ ਦੇ ਅੰਤਰਗਤ ਸ਼ਬਦ ਵਿਚ ਪਦਾਂ/ਬੰਦਾਂ ਦੀ ਗਿਣਤੀ ਦੇ ਆਧਾਰ ਤੇ ਹੀ ਪਦ ਸਮੂਹ ਦਾ ਨਾਂ ਰੱਖਿਆ ਜਾਂਦਾ ਹੈ ਜਿਸ ਤਰ੍ਹਾਂ ਗੁਰਬਾਣੀ ਵਿਚ ਦੋ ਪਦਿਆਂ ਵਾਲੇ ਨੂੰ ਦੁਪਦਾ, ਤਿੰਨ ਪਦਿਆਂ ਵਾਲਿਆਂ ਨੂੰ ਤਿਪਦਾ, ਚਾਰ ਪਦਾਂ ਵਾਲੇ ਨੂੰ ਚਉਪਦਾ, ਪੰਚਪਦਾ, ਛਿਪਦਾ, ਅਸ਼ਟਪਦੀ ਆਦਿ ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਪਦ ਕਾਵਿ, ਛੰਦ ਜੋ ਕਾਵਯ ਵਰਣ, ਗੁਣ ਅਤੇ ਮਾਤਰਾ ਦੇ ਨਿਯਮ ਵਿਚ ਆ ਜਾਵੇ, ਉਸਦੀ ਪਦ ਸੰਗਯਾ ਹੈ, ਪਰ ਕਵੀਆਂ ਨੇ ਵਿਸ਼ਨੂੰਪਦ ਦੀ ਥਾਂ ਪਦ ਸ਼ਬਦ ਵਿਸ਼ੇਸ਼ ਵਰਤਿਆ ਹੈ, ਸੂਰਦਾਸ ਆਦਿ ਪ੍ਰਸਿੱਧ ਭਗਤਾਂ ਦੇ ਛੰਦ, ਪਦ ਨਾਮ ਤੋਂ ਪ੍ਰਸਿੱਧ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦ ਭੀ ਪਦ ਨਾਮ ਤੋਂ ਪ੍ਰਸਿੱਧ ਹਨ, ਜਿਵੇਂ ਦੁਪਦਾ, ਚਉਪਦਾ, ਅੱਠ ਪਦਾਂ ਦਾ ਸਮੁਦਾਯ ਅਸਟਪਦੀ ਆਦਿ।[1]

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਾਇਨ ਯੁਕਤ ਪਦ ਰਚਨਾਵਾਂ ਦੀ ਪਰੰਪਰਾ ਬਹੁਤ ਪੁਰਾਣੀ ਹੈ। ਰਾਗ ਸਹਿਤ ਪਦਾਂ ਦੀ ਰਚਨਾ 8ਵੀਂ ਤੇ 9ਵੀਂ ਸ਼ਤਾਬਦੀ ਵਿਚ ਵਰਤਮਾਨ ਸੀ। ਬੁੱਧ ਸਿੱਧਾਂ ਨਾਥਾਂ ਦੇ ਚਰਯਾਪਦ, ਸਰਹਪਦ, ਭੁਸੁਕਪਦ, ਲੂਈਪਦ ਅਤੇ ਕਨਹਪਾਦ ਆਦਿ ਦੇ ਪਦ ਵਿਭਿੰਨ ਰਾਗ ਰਾਗਨੀਆਂ ਦੇ ਆਧਾਰ ਤੇ ਲਿਖੇ ਗਏ ਹਨ। 12ਵੀਂ ਸ਼ਤਾਬਦੀ ਵਿਚ ਜਯਦੇਵ ਦੇ ਲਲਿਤ ਪਦਾਂ ਨੇ ਸਮਾਜ ਨੂੰ ਬਹੁਤ ਆਕਰਸ਼ਿਤ ਕੀਤਾ ਤੇ ਸਹੀ ਅਰਥਾਂ ਵਿਚ ਹਿੰਦੀ ਕਾਵਿ ਦੇ ਹਿੰਦੀ ਗੇਯ ਪਦਾਂ ਦਾ ਯੁਗ ਵਿਦਿਆਪਤੀ ਦੇ ਪਦਾਂ ਤੋਂ ਆਰੰਭ ਹੁੰਦਾ ਹੈ। ਇਨ੍ਹਾਂ ਦੀਆਂ ਪਦਾਵਲੀਆਂ ਪਰਾਵਰਤੀ ਗੇਯਪਦਾਂ ਦੇ ਇਕਦਮ ਅਨੁਰੂਪ ਹੈ - ਤੁੱਕ, ਤਾਲ, ਲਯ, ਟੇਕ ਆਦਿ ਸਾਰੀ ਦ੍ਰਿਸ਼ਟੀ ਤੋਂ ਵਿਦਿਆਪਤਿ ਦੇ ਪਦਾਂ ਨੇ ਪਰਵਰਤੀ ਸੰਤ ਕਾਵਿ ਅਤੇ ਕ੍ਰਿਸ਼ਨ ਕਾਵਿ ਦੇ ਪਦਾਂ ਦਾ ਮਾਰਗਦਰਸ਼ਨ ਕੀਤਾ। ਆਦਿ ਗ੍ਰੰਥ ਕਾਵਿ ਵਿਚ ਇਸੀ ਕਾਵਿ ਪਰੰਪਰਾ ਦਾ ਇਤਿਹਾਸਕ ਵਿਕਾਸ ਹੈ।[2]

ਮੱਧਕਾਲ ਵਿਚ ਭਗਤ ਕਵੀ ਆਪਣੀਆਂ ਅਧਿਆਤਮਿਕ ਰਚਨਾਵਾਂ ਪਦਸ਼ੈਲੀ ਵਿਚ ਹੀ ਕਰਦੇ ਸੀ ਤੇ ਮੱਧਕਾਲੀਨ ਭਾਰਤੀ ਸੰਗੀਤ ਪਰੰਪਰਾ ਦੇ ਅੰਤਰਗਤ ਉਸ ਸਮੇਂ ਧਰੁਪਦ ਗਾਇਨ ਸ਼ੈਲੀ ਦਾ ਪ੍ਰਚਾਰ ਸੀ। ਧਰੁਪਦ ਦਾ ਅਰਥ ਹੀ ਧਰੁਵ+ਪਦ ਹੈ ਭਾਵ ਉਹ ਪਦ ਜੋ ਧਰੁਵ, ਅਟੱਲ ਜਾਂ ਅਚੱਲ ਹੈ। ਇਨ੍ਹਾਂ ਅਰਥਾਂ ਵਿਚ ਕੇਵਲ ਈਸ਼ਵਰ ਹੀ ਧਰੁਵ ਹੈ ਅਤੇ ਉਸਦਾ ਗੁਣ ਕ਼ੀਰਤਨ ਸੂਚਕ ਪਦ ਨੂੰ ਧਰੁਪਦ ਕਿਹਾ ਜਾਂਦਾ ਹੈ।[3] ਮੂਲ ਰੂਪ ਨਾਲ ਭਾਰਤੀ ਸੰਗੀਤ ਪਰੰਪਰਾ ਦੇ ਅਨੁਸਾਰ ਧਰੁਪਦ ਪ੍ਰਬੰਧ

ਗਾਇਨ ਦਾ ਵਿਕਸਿਤ ਰੂਪ ਹੈ ਅਤੇ ਇਸ ਦੇ 4 ਭਾਗ – ਸਥਾਈ, ਅੰਤਰਾ, ਸੰਚਾਰੀ ਤੇ ਆਭੋਗ ਹਨ। ਸ਼ਾਸਤਰੀ ਪੱਖ ਤੋਂ ਸੰਗੀਤ ਵਿਚ ਧਰੁਪਦ ਗਾਉਣ ਦੀ ਆਪਣੀ ਹੀ ਵਿਸ਼ੇਸ਼ ਪਰੰਪਰਾ ਹੈ। ਸੰਗੀਤ ਆਚਾਰੀਯ ਸੁਆਮੀ ਹਰੀਦਾਸ, ਉਨ੍ਹਾਂ ਦੇ ਸ਼ਿਸ਼ ਤਾਨਸੇਨ, ਬੈਜੂ ਬਾਵਰਾ, ਰਾਮਦਾਸ ਆਦਿ ਨੇ ਧਰੁਪਦ ਸ਼ੈਲੀ ਵਿਚ ਕਈ ਰਚਨਾਵਾਂ ਕੀਤੀਆਂ ਅਤੇ ਇਨ੍ਹਾਂ ਦਾ ਆਪੋ-ਆਪਣੇ ਗਾਇਨ ਦੁਆਰਾ ਇਸ ਦਾ ਖੂਬ ਪ੍ਰਚਾਰ ਕੀਤਾ। ਭਾਰਤੀ ਸੰਗੀਤ ਪਰੰਪਰਾ ਦੇ ਅੰਤਰਗਤ ਇਨ੍ਹਾਂ ਸੰਗੀਤਕਾਰਾਂ ਦੀਆਂ ਧਰੁਪਦ ਰਚਨਾਵਾਂ ਦਾ ਵਿਸ਼ਾ ਰਾਜਿਆਂ ਦੀ ਉਸਤਤੀ, ਉਨ੍ਹਾਂ ਦਾ ਗੁਣਗਾਣ ਵੀ ਹੁੰਦਾ ਸੀ ਪਰ ਅਧਿਆਤਮਿਕ ਖੇਤਰ ਵਿਚ ਮੱਧਕਾਲੀਨ ਸੰਤ ਭਗਤ ਕਵੀਆਂ ਦੀਆਂ ਰਚਨਾਵਾਂ ਦਾ ਵਿਸ਼ਾ ਈਸ਼ਵਰੀ ਗੁਣਗਾਨ ਹੁੰਦਾ ਸੀ ਜੋ ਕਿ ਧਰੁਪਦ ਸ਼ੈਲੀ ਦੇ ਉੱਤਮ ਕਲਾ ਦੇ ਨਮੂਨੇ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ਼ ਵਿਚ ਸਾਡੇ ਗੁਰੂ ਸਾਹਿਬਾਨਾਂ ਨੇ ਖਲਕਤ ਨੂੰ ਸੰਦੇਸ਼ ਜ਼ਿਆਦਾ ਕਰਕੇ ਪਦ ਰਚਨਾਵਾਂ ਵਿਚ ਦਿੱਤਾ। ਗੁਰਬਾਣੀ ਵਿਚ ਪਦ ਰਚਨਾਵਾਂ ਰਾਗ, ਰਹਾਉ, ਅੰਕ, ਘਰ ਆਦਿ ਸੰਗੀਤਕ ਸੰਕੇਤਾਂ ਨਾਲ ਸਿਰਲੇਖਿਤ ਹਨ ਜਿਨ੍ਹਾਂ ਤੋਂ ਭਾਵ ਹੁੰਦਾ ਹੈ ਕਿ ਉਕਤ ਪਦ ਰਚਨਾਵਾਂ ਨੂੰ ਸਿਰਲੇਖਤ ਸੰਕੇਤਾਂ ਮੁਤਾਬਿਕ ਗਾਇਆ ਜਾਵੇ ਜਿਸ ਤਰ੍ਹਾਂ ਧਰੁਪਦ ਦੀ ਉਤਪਤੀ ਧਰੁਵ ਤੋਂ ਮੰਨੀ ਜਾਂਦੀ ਹੈ। ਧਰੁਵ ਦਾ ਅਰਥ ਹੈ ਚਿਰਸਥਾਈ ਅਟੱਲ ਸਚਾਈ ਅਤੇ ਉਹ ਪਦ ਜਿਸ ਵਿਚ ਚਿਰ ਸਥਾਈ ਅਟੱਲ ਸਚਾਈ ਵਿਦਮਾਨ ਹੈ ਉਸਨੂੰ ਸਥਾਈ ਦੇ ਅਨੁਰੂਪ ਉਸਦਾ ਬਾਰ ਬਾਰ ਗਾਇਨ ਕੀਤਾ ਜਾਵੇ। ਇਸ ਪ੍ਰਕਾਰ ਗੁਰਬਾਣੀ ਵਿਚ ਪਦ ਰਚਨਾ (ਦੁਪਦੇ ਜਾਂ ਤਿਪਦੇ ਜਾਂ ਚਉਪਦੇ ਜਾਂ ਪੰਚਪਦੇ ਜਾਂ ਛਿਪਦੇ ਆਦਿ) ਦੀ ਰਹਾਉ ਵਾਲੀ ਤੁੱਕ ਜਿਸ ਵਿਚ ਉਸ ਪਦ ਰਚਨਾ ਦਾ ਕੇਂਦਰੀ ਭਾਵ ਹੁੰਦਾ ਹੈ ਉਸਨੂੰ ਸਥਾਈ ਦੇ ਅਨੁਰੂਪ ਮੰਨ ਕੇ ਉਸ ਦਾ ਬਾਰ ਬਾਰ ਗਾਇਨ ਕੀਤਾ ਜਾਂਦਾ ਹੈ ਅਤੇ ਪਦ ਰਚਨਾਵਾਂ ਦੀਆਂ ਬਾਕੀ ਅੰਕਾਂ ਵਾਲੀਆਂ ਤੁਕਾਂ ਨੂੰ ਅੰਤਰਿਆਂ ਦੇ ਸਮਾਨ ਮੰਨ ਕੇ ਗਾਇਆ ਜਾਂਦਾ ਹੈ। ਜਿਸ ਤਰ੍ਹਾਂ ਦੁਪਦਾ, ਤਿਪਦਾ, ਪੰਚਪਦਾ ਜਾਂ ਤਿਪਦਾ ਆਦਿ ਰਚਨਾਵਾਂ ਵਿਚ ਧਰੁਪਦ ਦੇ ਗਾਇਨ ਹਿੱਤ ਚਾਰ ਭਾਗ ਨਹੀਂ ਦਿਖਾਏ ਜਾਂਦੇ ਤਾਂ ਇਥੇ ਕਿਤੇ ਸ਼ਬਦ ਰਚਨਾ ਅਨੁਸਾਰ ਸ਼ਾਸਤਰੀ ਨਿਯਮਾਂ ਤੋਂ ਖੁਲ ਲੈ ਲਈ ਜਾਂਦੀ ਹੈ। ਇਸ ਤਰ੍ਹਾਂ ਗੁਰਬਾਣੀ ਦੀਆਂ ਵਿਭਿੰਨ ਪਦ ਰਚਨਾਵਾਂ ਨੂੰ ਧਰੁਪਦ ਗਾਇਨ ਅੰਗ ਤੋਂ ਗਾਏ ਜਾਣ ਦੀ ਪਰੰਪਰਾ ਬਾਣੀ ਪ੍ਰਬੰਧ ਦੀ ਵਿਸ਼ਿਸ਼ਟਤਾ ਹੈ।

ਸੰਖੇਪ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਗੀਤ ਪ੍ਰਬੰਧ ਅਧੀਨ ਗੰਭੀਰ ਪ੍ਰਕਿਰਤੀ ਦੀ ਸਨਾਤਨੀ ਗਾਇਨ ਸ਼ੈਲੀ ਨੂੰ ਦੁਪਦੇ, ਤਿਪਦੇ, ਚਉਪਦੇ ਆਦਿ ਰਚਨਾਵਾਂ ਨੂੰ ਗਾਇਨ ਲਈ ਪ੍ਰਯੋਗ ਕਰਕੇ ਇਕ ਮੌਲਿਕ

ਸੰਗੀਤ ਵਿਧਾਨ ਉਜਾਗਰ ਹੋ ਰਿਹਾ ਹੈ ਜਿਸ ਦੇ ਅੰਤਰਗਤ ਧਰੁਪਦ ਦੇ ਕੱਟੜ ਸ਼ਾਸਤਰੀ ਨਿਯਮਾਂ ਤੋਂ ਮੁਕਤ ਹੋ ਕੇ ਇਨ੍ਹਾਂ ਦਾ ਗਾਇਨ ਧਰੁਪਦ ਅੰਗ ਤੋਂ ਕੀਤਾ ਜਾ ਰਿਹਾ ਹੈ ਜਿਸ ਤੋਂ ਇਹ ਗੱਲ ਸਹਿਜੇ ਹੀ ਸਪੱਸ਼ਟ ਹੋ ਜਾਂਦੀ ਹੈ ਕਿ ਗੁਰਬਾਣੀ ਕੇਵਲ ਲਿਖਤੀ ਰੂਪ ਵਿਚ ਜਾਂ ਵਿਭਿੰਨ ਕਾਵਿ ਰੂਪਾਂ ਵਿਚ ਸੰਜੋਏ ਅੱਖਰਾਂ ਦੁਆਰਾ ਮੂਰਤੀਮਾਨ ਨਹੀਂ ਹੁੰਦੀ ਬਲਕਿ ਇਹ ਪਦ ਰਚਨਾਵਾਂ ਵਿਸ਼ਿਸ਼ਟ ਗਾਇਨ ਰੂਪਾਂ ਦੀਆਂ ਧਾਰਨੀਆਂ ਹਨ ਜਿਨ੍ਹਾਂ ਦੇ ਅਨੁਸਾਰੀ ਹੋ ਕੇ ਬਾਣੀ ਦੇ ਪਰਮਸਤਿ ਦਾ ਬੋਧ ਸੰਚਾਰਿਤ ਹੋ ਕੇ ਖਲਕਤਿ ਤੱਕ ਪਹੁੰਚਦਾ ਹੈ।

**ਪ੍ਰਬੰਧ ਗਾਇਨ ਦੇ ਰੂਪ ਵਿਚ ਅਸ਼ਟਪਦੀਆਂ :** ਅਸ਼ਟਪਦੀ ਇਕ ਸਨਾਤਨੀ ਕਾਵਿ ਅਤੇ ਗਾਇਨ ਰੂਪ ਪੱਖੋਂ ਇਕ ਮਹੱਤਵਪੂਰਨ ਰਚਨਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਪ੍ਰਯੋਗ ਮੌਲਿਕ ਰੂਪ ਵਿਚ ਹੋਇਆ ਹੈ। ਅਸ਼ਟਪਦੀ ਤੋਂ ਭਾਵ ਅਸ਼ਟ+ਪਦ ਭਾਵ ਅੱਠ ਪਦਾਂ ਦੀ ਰਚਨਾ ਅਸ਼ਟਪਦੀ ਅਖਵਾਉਂਦੀ ਹੈ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਅਸ਼ਟਪਦੀ ਦੇ ਅੰਤਰਗਤ ਪਦਾਂ ਦੀ ਗਿਣਤੀ 7 ਤੋਂ ਲੈ ਕੇ 12 ਪਦਾਂ ਤੱਕ ਵੱਧ ਘੱਟ ਹੈ ਪਰੰਤੂ ਫਿਰ ਵੀ ਇਹ ਰਚਨਾਵਾਂ ਅਸ਼ਟਪਦੀ ਦੇ ਸਿਰਲੇਖ ਅਧੀਨ ਹੀ ਆਉਂਦੀਆਂ ਹਨ। ਹਰ ਪਹਿਲੇ ਪਦ/ਬੰਦ ਤੋਂ ਬਾਅਦ ਇਕ ਜਾਂ ਦੋ ਤੁਕਾਂ ਰਹਾਉ ਦੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਸਾਰੀ ਅਸ਼ਟਪਦੀ ਦਾ ਕੇਂਦਰੀ ਭਾਵ ਹੁੰਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਅਸ਼ਟਪਦੀ ਛੰਦ ਦੀ ਵਿਸ਼ੇਸ਼ ਜਾਤੀ ਨਹੀਂ ਜਿਸ ਪ੍ਰਬੰਧ ਵਿਚ ਅੱਠ ਛੰਦ ਇਕ ਸਥਾਨ ਤੇ ਹੋਣ ਉਹ ਅਸ਼ਟਪਦੀ ਹੈ।[4] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਸ਼ਟਪਦੀਆਂ ਵਿਚ ਅਨੇਕ ਜਾਤੀਆਂ ਦੇ ਛੰਦ ਮਿਲਦੇ ਹਨ ਜਿਵੇਂ ਨਿਸ਼ਾਨੀ ਛੰਦ ਵਿਚ ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਅਸ਼ਟਪਦੀ ਹੈ[5], ਸਾਰ ਛੰਦ ਵਿਚ ਮਲਾਰ ਰਾਗ[6], ਚੌਪਈ ਛੰਦ ਵਿਚ ਰਾਗ ਗਉੜੀ[7], ਅਧੀਨ ਅਸ਼ਟਪਦੀਆਂ ਹਨ। ਇਸ ਪ੍ਰਕਾਰ ਵੱਖ ਵੱਖ ਅਸ਼ਟਪਦੀਆਂ ਵਿਚ ਵੱਖ ਵੱਖ ਤੋਲ ਤੁਕਾਂਤ ਵਾਲੇ ਛੰਦ ਵੀ ਉਪਲਬਧ ਹੁੰਦੇ ਹਨ। ਕੁਝ ਅਸ਼ਟਪਦੀਆਂ ਵਿਚ ਇਕ ਬੰਦ ਵਿਚ ਤੁਕਾਂ ਦੀ ਗਿਣਤੀ ਇਕ ਤੋਂ ਚਾਰ ਵੀ ਹਨ।[8] ਮਾਤਰਿਕ ਪੱਖ ਤੋਂ ਵੀ ਅਸ਼ਟਪਦੀ ਵਿਲੱਖਣਤਾ ਦੀ ਧਾਰਨੀ ਹੈ। ਅਸ਼ਟਪਦੀ ਦੀਆਂ ਤੁਕਾਂ ਵਿਚ ਮਾਤਰਾਵਾਂ ਦੀ ਭਿੰਨਤਾ ਇਤਨੀ ਅਧਿਕ ਹੈ ਕਿ ਕਈ ਵੇਰ ਅਸ਼ਟਪਦੀਆਂ ਦਾ ਤੋਲ ਬਾਕੀ ਕਾਵਿ ਰੂਪਾਂ ਨਾਲ ਜਾ ਮਿਲਦਾ ਹੈ ਜਿਵੇਂ ਗੁਰੂ ਨਾਨਕ ਦੇਵ ਜੀ ਦੀਆਂ ਰਾਗ ਸੂਹੀ ਵਿਚ ਅੰਕਿਤ ਦੂਜੀ, ਅਸ਼ਟਪਦੀ ਦੀਆਂ ਤੁਕਾਂ 'ਦੋਹਰੇ' ਦੇ ਰੂਪ ਵਿਚ ਹਨ ਅਤੇ ਅਖੀਰਲੀਆਂ ਤਿੰਨ ਤੁਕਾਂ 'ਅੜਿਲ' ਨਾਲ ਮਿਲਦੀਆਂ ਹਨ। ਰਾਗ ਰਾਮਕਲੀ ਵਿਚ ਅੱਠਵੀਂ ਅਤੇ ਨੌਵੀਂ ਅਸ਼ਟਪਦੀ ਇਕ ਤੁਕ ਵਿਚ ਸੰਕਲਿਤ ਹੈ ਪਰ ਤੋਲ ਦਵਈਏ ਨਾਲ ਮਿਲਦਾ ਹੈ।[9]

ਇਸ ਪ੍ਰਕਾਰ ਗੁਰਬਾਣੀ ਵਿਚ ਰਚਿਤ ਇਨ੍ਹਾਂ ਅਸ਼ਟਪਦੀਆਂ ਵਿਚ ਗੁਰੂ ਸਾਹਿਬਾਨਾਂ

ਨੇ ਗੰਭੀਰ, ਰਹੱਸਮਈ ਤੇ ਧਾਰਮਿਕਤਾ ਪੂਰਣ ਬਿਰਤਾਂਤ ਦਿੱਤੇ ਹਨ। ਇਸ ਪ੍ਰਕਾਰ ਜਿੱਥੇ ਇਹ ਕਾਵਿ ਪੱਖੋਂ ਇਹ ਇਕ ਸਨਾਤਨੀ ਕਾਵਿ ਰੂਪ ਹੈ ਉਥੇ ਇਹ ਸਨਾਤਨੀ ਗਾਇਨ ਰੂਪ ਵਿਚ ਪ੍ਰਬੰਧ ਗਾਇਨ ਸ਼ੈਲੀ ਦੀ ਪ੍ਰਤੀਨਿਧਤਾ ਵੀ ਕਰਦਾ ਹੈ ਕਿਉਂਜੋ ਮੱਧਕਾਲ ਵਿਚ ਪਹਿਲੀ ਵਾਰ ਜੈਦੇਵ ਨੇ ਗੀਤ ਗੋਵਿੰਦ ਦੇ ਤਹਿਤ ਆਪਣੇ ਭਾਵਾਂ ਦੀ ਅਭੀਵਿਅਕਤੀ ਰਾਗ ਰਾਗਨੀਆਂ ਤੇ ਆਧਾਰਿਤ ਅਸ਼ਟਪਦੀਆਂ ਵਿਚ ਕੀਤੀ। ਉਸ ਸਮੇਂ ਮੱਧਕਾਲ ਵਿਚ ਪ੍ਰਬੰਧ ਗਾਇਨ ਸ਼ੈਲੀ ਦਾ ਪ੍ਰਚਾਰ ਸੀ। ਸ਼ਾਬਦਿਕ ਰੂਪ ਪੱਖੋਂ 'ਪ੍ਰਾ' ਤੋਂ ਭਾਵ ਵਿਸ਼ੇਸ਼ ਰੂਪ ਵਿਚ ਅਤੇ 'ਬੰਧ' ਤੋਂ ਭਾਵ ਹੈ ਬੰਨਿਆ ਹੋਇਆ। ਭਾਵ ਵਿਸ਼ੇਸ਼ ਰੂਪ ਵਿਚ ਨਿਬੱਧ ਰਚਨਾ। ਇਸ ਦੇ ਚਾਰ ਭਾਗ ਉਦਗ੍ਰਾਹ, ਮੇਲਾਪਕ, ਧਰੁਵ, ਆਭੋਗ ਹਨ। ਕਿਸੇ ਗੀਤ ਦੇ ਪਹਿਲੇ ਭਾਗ ਨੂੰ ਉਦਗ੍ਰਾਹ ਕਹਿੰਦੇ ਹਨ। ਮੇਲਾਪਕ ਦਾ ਕੰਮ ਉਦਗ੍ਰਾਹ ਅਤੇ ਧਰੁਵ ਦਾ ਆਪਸੀ ਮੇਲ ਭਾਗ ਹੁੰਦਾ ਹੈ। ਧਰੁਵ ਪ੍ਰਬੰਧ ਦਾ ਤੀਸਰਾ ਭਾਗ ਹੈ ਜੋ ਸਥਾਈ ਜਾਂ ਟੇਕ ਵਜੋਂ ਕਾਰਜਸ਼ੀਲ ਰਹਿੰਦਾ ਹੈ ਅਤੇ ਚੌਥਾ ਭਾਗ ਆਭੋਗ ਪ੍ਰਬੰਧ ਦਾ ਅੰਤਿਮ ਭਾਗ ਹੁੰਦਾ ਹੈ ਅਤੇ ਪ੍ਰਬੰਧ ਗਾਇਨ ਨੂੰ ਸੰਪੂਰਨਤਾ ਪ੍ਰਦਾਨ ਕਰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅਸ਼ਟਪਦੀਆਂ ਆਪਣੇ ਵਸ਼ਿਸ਼ਟ ਸਨਾਤਨੀ ਸਰੂਪ ਤੋਂ ਇਲਾਵਾ ਗੁਰਮਤਿ ਸੰਗੀਤ ਪ੍ਰਬੰਧ ਦੀਆਂ ਧਾਰਨੀ ਹਨ ਜਿਸ ਦੇ ਸੰਗੀਤਕ ਸਰੂਪ ਦੇ ਅੰਤਰਗਤ ਰਹਾਉ ਵਾਲੀ ਤੁਕਾਂ ਨੂੰ ਧਰੁਵ ਵਾਂਗੂੰ ਸਥਾਈ ਬਣਾ ਕੇ ਬਾਰ ਬਾਰ ਗਾਇਨ ਕੀਤਾ ਜਾਂਦਾ ਹੈ ਅਤੇ ਬਾਕੀ ਬੰਦਾਂ ਦੀਆਂ ਤੁਕਾਂ ਨੂੰ ਅੰਤਰਿਆਂ ਵਿਚ ਵਿਭਾਜਿਤ ਕਰਕੇ ਗਾਇਆ ਜਾਂਦਾ ਹੈ। ਇਸ ਪ੍ਰਕਾਰ ਬਾਣੀ ਦੀਆਂ ਅਸ਼ਟਪਦੀਆਂ ਪੂਰੀ ਤਰ੍ਹਾਂ ਪਰੰਪਰਾਗਤ ਪ੍ਰਬੰਧ ਸ਼ੈਲੀ ਦਾ ਅਨੁਸਰਣ ਨਾ ਕਰਦੀਆਂ ਹੋਈਆਂ ਸਗੋਂ ਸਹਿਜ ਰੂਪ ਵਿਚ ਅਸ਼ਟਪਦੀ ਦੇ ਕੇਂਦਰੀ ਭਾਵ ਦੇ ਬੁਨਿਆਦੀ ਵਿਚਾਰ ਤੇ ਸੁਰ ਦੇ ਦੁਆਲੇ ਇਸ ਦਾ ਆਕਾਰ ਸਿਰਜਦੀਆਂ ਹਨ ਅਤੇ ਸੰਗੀਤਕ ਸਰੂਪ ਵਿਚ ਪੂਰੀ ਅਸ਼ਟਪਦੀ ਦੇ ਭਾਵ ਦਾ ਸੰਚਾਰ ਕਰਦੀਆਂ ਹਨ ਕਿਉਂਜੋ ਇਹ ਗੁਰਮਤਿ ਸੰਗੀਤ ਪ੍ਰਬੰਧ ਅਧੀਨ ਹੈ ਜਿਸ ਦੇ ਅੰਤਰਗਤ ਇਹ ਅਸ਼ਟਪਦੀਆਂ ਵੱਖ ਵੱਖ ਰਾਗਾਂ ਅਧੀਨ ਅੰਕਿਤ ਹਨ ਤੇ ਖਾਸ ਕਰਕੇ ਅਸ਼ਟਪਦੀ ਦੇ ਸਨਾਤਨੀ ਕਾਵਿ ਰਚਨਾ ਵਿਚ ਪਰੰਪਰਾਗਤ ਤੌਰ ਤੇ ਸਥਾਪਿਤ ਰਾਗਾਂ ਦਾ ਹੀ ਪ੍ਰਯੋਗ ਕੀਤਾ ਗਿਆ ਹੈ। ਵਰਤਮਾਨ ਸਮੇਂ ਵਿਚ ਭਾਵੇਂ ਅਸ਼ਟਪਦੀ ਦੇ ਗਾਇਨ ਸਰੂਪ ਪ੍ਰਬੰਧ ਦਾ ਪ੍ਰਚਲਨ ਨਹੀਂ ਰਿਹਾ ਪਰ ਗੁਰਬਾਣੀ ਵਿਚ ਦਰਜ ਅਸ਼ਟਪਦੀਆਂ ਇਸੇ ਗਾਇਨ ਵਿਧਾਨ ਦੇ ਅੰਤਰਗਤ ਆਉਂਦੀਆਂ ਹਨ ਅਤੇ ਇਸਨੂੰ ਪ੍ਰਬੰਧ ਦੇ ਹੀ ਵਿਕਸਤ ਰੂਪ ਧਰੁਪਦ ਅੰਗ ਵਜੋਂ ਗਾਇਆ ਜਾਂਦਾ ਹੈ।

ਪੜਤਾਲ ਗਾਇਨ ਸ਼ੈਲੀ : ਪੜਤਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਾਤਨੀ

ਕਾਵਿ/ਗਾਇਨ ਰੂਪ ਵਜੋਂ ਦਰਜ ਹੈ ਜੋ ਕਿ ਗੁਰਮਤਿ ਸੰਗੀਤ ਪਰਬੰਧ ਅਧੀਨ ਇਕ ਮੌਲਿਕ ਗਾਇਨ ਵਿਧਾ ਹੈ। 'ਪੜਤਾਲ ਬਾਰੇ' ਵਿਭਿੰਨ ਵਿਦਵਾਨਾਂ ਦੇ ਵੱਖ-ਵੱਖ ਵਿਚਾਰ ਹਨ। ਇਕ ਵਿਦਵਾਨ ਦੇ ਮੱਤ ਅਨੁਸਾਰ "ਪੜਤਾਲ ਸੰਗਿਆ ਤੋਂ ਭਾਵ ਸ਼ਬਦ ਵਿਚ ਧੁਨ ਦਾ ਬਦਲਾਵ ਹੈ। ਇਸ ਸਿਰਲੇਖ ਅਧੀਨ ਸ਼ਬਦ ਜ਼ਿਆਦਾ ਕਰਕੇ ਘਰ ਚੌਥੇ ਵਿਚ ਗਾਏ ਜਾਂਦੇਂ ਹਨ।[10] ਇਸ ਤਰ੍ਹਾਂ ਡਾ. ਗੋਪਾਲ ਸਿੰਘ ਦੇ ਮੁਤਾਬਿਕ ਪੜਤਾਲ ਗਾਇਕੀ ਲਈ ਸਵਰਲਿਪੀ ਦਾ ਸਕੇਲ ਬਦਲ ਕੇ ਗਾਉਣ ਦੀ ਹਿਦਾਇਤ ਹੈ।[11] ਪਰ ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ, ਪਟਤਾਲ, ਚਾਰਤਾਲ ਦਾ ਭੇਦ ਹੈ। ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ "ਪੜਤਾਲ" ਸੰਗਿਆ ਹੋ ਗਈ ਹੈ, ਭਾਵੇਂ ਉਹ ਕਿਸੇ ਵੀ ਧਾਰਨਾ ਦੇ ਹੋਣ। ਪੜਤਾਲ ਗਾਉਣ ਦੀਆਂ ਪੁਰਾਣੀਆਂ ਰੀਤਾਂ ਹੁਣ ਲੋਪ ਹੋ ਰਹੀਆਂ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖਾਇਆ ਸੰਗੀਤ ਸਿੱਖਾਂ ਨੇ ਅਣਗਹਿਲੀ ਕਰਕੇ ਭੁਲਾ ਦਿੱਤਾ ਹੈ।[12]

ਪਰੰਤੂ ਵਰਤਮਾਨ ਸਮੇਂ ਸਿੱਖ ਰਾਗੀ ਅਤੇ ਗੁਰਮਤਿ ਸੰਗੀਤ ਵਿਦਵਾਨ ਪੜਤਾਲ ਦੇ ਬਾਰੇ ਇਹ ਦਲੀਲ ਦਿੰਦੇ ਹਨ ਕਿ ਪੜਤਾਲ ਤੋਂ ਭਾਵ ਉਸ ਸ਼ਬਦ ਰਚਨਾ ਤੋਂ ਹੈ ਜਿਸ ਵਿਚ ਤਾਲਾਂ ਨੂੰ ਬਦਲ-ਬਦਲ ਕੇ ਪ੍ਰਯੋਗ ਕੀਤਾ ਜਾਂਦਾ ਹੈ। ਪੜਤਾਲ, ਪਰਤਤਾਲ, ਪਟਤਾਲ, ਪੰਚਤਾਲ ਆਦਿ ਨਾਵਾਂ ਦਾ ਸਬੰਧ ਪੜਤਾਲ ਨਾਲ ਦਰਸਾਇਆ ਜਾਂਦਾ ਹੈ। ਦੂਜਾ ਪੜਤਾਲ ਅਧੀਨ ਕਿਸੇ ਸ਼ਬਦ ਦੇ ਹਰ ਅੰਤਰੇ ਦੇ ਗਾਇਨ ਲਈ ਵੱਖ-ਵੱਖ ਪੰਜ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਪਰ ਸਥਾਈ ਲਈ ਇਕੋ ਤਾਲ ਹੀ ਰਹਿੰਦਾ ਹੈ। ਹਰ ਅੰਤਰੇ ਪਿੱਛੋਂ ਤਾਲ ਨਾਲ ਸਬੰਧਿਤ ਤਿਹਾਈ ਮਾਰਨ ਲਈ ਵਿਸ਼ੇਸ਼ ਤੋਲ ਤੁਕਾਂਤ ਮੌਜੂਦ ਹੁੰਦਾ ਹੈ। ਤੀਜਾ ਪੜਤਾਲ ਦੀ ਸਮੁੱਚੀ ਕਵਿਤਾ ਕਾਫੀ ਗੁੰਦਵੀਂ ਅਤੇ ਕਾਵਿ ਰੂਪ ਨਿਰਾਲਾ ਹੈ। ਚੌਥਾ ਭਾਰਤੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਸਮਕਾਲੀ ਸੰਗੀਤ ਵਿਚ ਪੜਤਾਲ ਗਾਇਕੀ ਦਾ ਉਲੇਖ ਹੋਰ ਕਿਧਰੇ ਨਹੀਂ ਮਿਲਦਾ।[13]

ਇਸ ਪ੍ਰਕਾਰ ਪੜਤਾਲ ਸਬੰਧੀ ਉਪਰੋਕਤ ਧਾਰਨਾ ਜੋ ਪੜਤਾਲ ਦੇ ਵਿਵਹਾਰਕ ਸਰੂਪ ਵੱਲ ਸੰਕੇਤਿਕ ਹੈ, ਯਥਾਰਥ ਦੇ ਵਧੇਰੇ ਨੇੜੇ ਜਾਪਦੀ ਹੈ।

ਗੁਰਮਤਿ ਸੰਗੀਤ ਪ੍ਰਬੰਧ ਦੇ ਅੰਤਰਗਤ ਪੜਤਾਲ ਮੂਲ ਰੂਪ ਨਾਲ ਪਦ ਰਚਨਾ ਹੋਣ ਕਰਕੇ ਧਰੁਪਦ ਅੰਗ ਤੋਂ ਗਾਏ ਜਾਣ ਦੀ ਰੀਤ ਹੈ। ਇਸ ਸ਼ਬਦ ਰਚਨਾ ਨੂੰ ਚਾਰ ਜਾਂ ਪੰਜ ਤਾਲਾਂ ਵਿਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਕਈ ਸਿੱਖ ਰਾਗੀਆਂ ਦੇ ਅਨੁਸਾਰ ਇਸ ਦਾ ਆਰੰਭ ਪੰਜ ਤਾਲ ਦੀ ਸਵਾਰੀ ਤੋਂ ਸ਼ੁਰੂ ਕੀਤਾ ਜਾਂਦਾ ਹੈ। ਜਦੋਂ ਪੜਤਾਲ ਵਿਚ ਨਿਬੱਧ ਕਿਸੀ ਸ਼ਬਦ ਦਾ ਗਾਇਨ ਕੀਤਾ ਜਾਂਦਾ ਹੈ ਤਾਂ ਪੜਤਾਲ ਦੀ ਰਹਾਉ ਵਾਲੀ ਤੁਕ ਨੂੰ ਸਥਾਈ ਬਣਾ ਕੇ ਕਿਸੇ ਇਕ ਤਾਲ ਵਿਚ ਨਿਬੱਧ ਕਰ ਲਿਆ

ਜਾਂਦਾ ਹੈ। ਇਸ ਤਰ੍ਹਾਂ ਸਥਾਈ ਦਾ ਤਾਲ ਕਾਇਮ ਕਰਕੇ ਅੰਤਰੇ ਦੀਆਂ ਤੁਕਾਂ ਨੂੰ ਵਿਭਿੰਨ ਤਾਲਾਂ ਵਿਚ ਗਾਉਣ ਉਪਰੰਤ ਹਰ ਅੰਤਰੇ ਤੋਂ ਬਾਅਦ ਦੁਬਾਰਾ ਸਥਾਈ ਤਾਲ ਵੱਲ ਪਰਤਿਆ ਜਾਂਦਾ ਹੈ। ਪੜਤਾਲ ਵਿਚ ਹਰੇਕ ਤਾਲ ਵਿਚ ਲਯ ਦੇ ਵਿਭਿੰਨ ਰੂਪ ਵੀ ਦਿਖਾਏ ਜਾਂਦੇ ਹਨ ਜਿਵੇਂ – ਠਾਹ, ਦੁਗੁਣ, ਆੜ ਆਦਿ। ਜੇ ਕਿਸੀ ਸ਼ਬਦ ਵਿਚ ਸਥਾਈ ਅੰਤਰਾ ਹੈ ਤਾਂ ਉਸ ਵਿਚ ਵਿਭਿੰਨ ਤਾਲਾਂ ਵਿਚ ਪੜਤਾਲ ਹੋਵੇਗੀ। ਪੜਤਾਲ ਰਚਨਾਵਾਂ ਜਿਨ੍ਹਾਂ ਦੇ ਉਪਰ ਕਿਸੇ ਵਿਸ਼ੇਸ਼ ਘਰ ਦੇ ਬਾਰੇ ਵਿਚ ਨਹੀਂ ਲਿਖਿਆ ਹੁੰਦਾ। ਇਸ ਲਈ ਰਾਗੀਆਂ ਅਤੇ ਕੀਰਤਨੀਆਂ ਨੂੰ ਇਹ ਪੂਰਣ ਛੂਟ ਹੈ ਕਿ ਉਹ ਆਪਣੀ ਮਰਜ਼ੀ ਨਾਲ ਤਾਲਾਂ ਨੂੰ ਬਦਲਦੇ ਹੋਏ ਇਕ ਤੋਂ ਅਧਿਕ ਤਾਲਾਂ ਦਾ ਪ੍ਰਯੋਗ ਕਰ ਸਕਦੇ ਹਨ ਅਤੇ ਤਾਲ ਦੀ ਕਲਾਬਾਜ਼ੀਆਂ ਲਗਾਉਂਦੇ ਹੋਏ ਆਪਣੀ ਸੰਗੀਤਕ ਪ੍ਰਤਿਭਾ ਦਾ ਪ੍ਰਮਾਣ ਦਿੰਦੇ ਹੋਏ ਸਰੋਤਿਆਂ ਨੂੰ ਚਮਤਕਾਰਿਕ ਕਰਦੇ ਹਨ। ਇਸ ਗਾਇਨ ਸ਼ੈਲੀ ਵਿਚ ਰਾਗ ਨਹੀਂ ਬਦਲਦਾ ਬਲਕਿ ਤਾਲ ਬਦਲੇ ਜਾਂਦੇ ਹਨ ਜੋ ਗੁਰਮਤਿ ਸੰਗੀਤ ਦੀ ਹੀ ਨਹੀਂ ਬਲਕਿ ਭਾਰਤੀ ਸੰਗੀਤ ਦੇ ਲਈ ਗੌਰਵਮਈ ਅਤੇ ਵਿਲੱਖਣ ਗਾਇਨ ਸ਼ੈਲੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ 12 ਰਾਗਾਂ ਵਿਚ 55 ਪੜਤਾਲਾਂ ਰਚੀਆਂ ਜੋ ਭਾਰਤੀ ਸੰਗੀਤ ਨੂੰ ਇਕ ਅਨੁਪਮ ਦੇਣ ਹੈ। ਇਨ੍ਹਾਂ ਦੀ ਤਾਲਿਕਾ ਨਿਮਨ ਪ੍ਰਕਾਰ ਹੈ :

| ਕ੍ਰਮ ਅੰਕ | ਪੜਤਾਲ | ਰਾਗ ਮਹਲਾ | ਪੰਨਾ ਸ੍ਰੀ ਗੁ.ਗ੍ਰ.ਸਾਹਿਬ |
|---|---|---|---|
| 1. | ਬਿਕਾਰਿ ਮਾਇਆ ਮਾਦਿ ਸੋਇਓ | ਆਸਾ ਮਹਲਾ ੫ | ੪੦੮ |
| 2. | ਬਾਪਾਰਿ ਗੋਵਿੰਦ ਨਾਏ॥ | ਆਸਾ ਮਹਲਾ ੫ | ੪੦੮ |
| 3. | ਕੋਊ ਬਿਖਮ ਗਾਰ ਤੋਰੈ॥ | ” | ” |
| 4. | ਕਾਮੁ ਕ੍ਰੋਧੁ ਲੋਭੁ ਤਿਆਗੁ | ” | ” |
| 5. | ਹਰਖ ਸੋਗ ਬੈਰਾਗ ਅਨੰਦੀ | ” | ੪੦੯ |
| 6. | ਹਰ ਚਰਨ ਸਰਨ ਗੋਬਿੰਦ | ਧਨਾਸਰੀ ਮਹਲਾ ੫ | ੬੮੩ |
| 7. | ਹਲਤਿ ਸੁਖੁ ਪਲਤਿ ਸੁਖੁ | ” | ” |
| 8. | ਪ੍ਰੀਤਿ ਪ੍ਰੀਤਿ ਗੁਰੀਆ | ਸੂਹੀ ਮਹਲਾ ੫ | ੭੪੬ |
| 9. | ਰਾਸਿ ਮੰਡਲੁ ਕੀਨੋ ਅਖਾਰਾ॥ | ਸੂਹੀ ਮਹਲਾ ੫ | ੭੪੬ |
| 10. | ਤਉ ਮੈ ਆਇਆ ਸਰਨੀ ਆਇਆ॥ | ” | ” |
| 11. | ਬੋਲਹੁ ਭਈਆ ਰਾਮ ਨਾਮੁ | ਬਿਲਾਵਲ ਮਹਲਾ ੪ | ੮੦੦ |
| 12. | ਮੋਹਨ ਨੀਂਦ ਨ ਆਵੈ ਹਾਵੈ | ਬਿਲਾਵਲ ਮਹਲਾ ੫ | ੮੩੦ |

| | | |
|---|---|---|
| 13. ਮੋਰੀ ਅਹੰ ਜਾਇ ਦਰਸਨ ਪਾਵਤ ਹੇ॥ | ” | ” |
| 14. ਨਰਨਰਹ ਨਮਸਕਾਰੰ॥ | ਰਾਮਕਲੀ ਮਹਲਾ ੫ | ੯੦੧ |
| 15. ਰੂਪ ਰੰਗ ਸੁਗੰਧ ਭੋਗ | ” | ” |
| 16. ਮੇਰੇ ਮਨ ਸੇਵ ਸਫਲ ਹਰਿ ਘਾਲ | ਨਟ ਨਾਰਾਇਣ ਮਹਲਾ ੪ | ੯੭੭ |
| 17. ਮਨ ਮਿਲੁ ਸੰਤ ਸੰਗਤਿ ਸੁਭਵੰਤੀ | ” | ” |
| 18. ਕੋਈ ਆਨਿ ਸੁਨਾਵੈ ਹਰਿ ਕੀ ਗਾਲ॥ | ” | ” |
| 19. ਕੋਊ ਹੈ ਮੇਰੋ ਸਾਜਨੁ ਮੀਤੁ | ਨਟ ਮਹਲਾ ੫ | ੯੮੦ |
| 20. ਪਰਤਿਪਾਲ ਪ੍ਰਭ ਕਿਰਪਾਲ | ਭੈਰਉ ਮਹਲਾ ੫ | ੧੧੫੩ |
| 21. ਜਪਿ ਮਨ ਜਗੰਨਾਥ ਜਗਦੀਸਰੋ | ਸਾਰੰਗ ਮਹਲਾ ੪ | ੧੨੦੦ |
| 22. ਜਪ ਮਨ ਨਰਹਰੇ | ਸਾਰੰਗ ਮਹਲਾ ੪ | ੧੨੦੧ |
| 23. ਜਪਿ ਮਨ ਮਾਧੋ | ” | ” |
| 24. ਜਪਿ ਮਨੁ ਨਿਰਭਉ॥ | ” | ” |
| 25. ਜਪਿ ਮਨ ਗੋਵਿੰਦੁ | ” | ” |
| 26. ਜਪਿ ਮਨ ਸਿਰੀ ਰਾਮੁ | ” | ੧੨੦੨ |
| 27. ਸੁਭ ਬਚਨ ਬੋਲਿ ਗੁਨ ਅਮੋਲ॥ | ਸਾਰੰਗ ਮਹਲਾ ੫ | ੧੨੨੯ |
| 28. ਕੰਚਨਾ ਬਹੁ ਦਤ ਕਰਾ॥ | ” | ” |
| 29. ਰਾਮ ਰਾਮ ਰਾਮ ਜਾਪਿ | ” | ੧੨੩੦ |
| 30. ਹਰਿ ਹਰੇ ਹਰਿ ਮੁਖਹੁ | ਸਾਰੰਗ ਮਹਲਾ ੫ | ੧੨੩੦ |
| 31. ਨਾਮ ਭਗਤਿ ਮਾਗੁ ਸੰਤ | ” | ” |
| 32. ਗੁਨ ਲਾਲ ਗਾਵਉ ਗੁਰ ਦੇਖੇ॥ | ” | ” |
| 33. ਮਨਿ ਬਿਰਾਗੈ ਗੀ | ” | ” |
| 34. ਐਸੀ ਹੋਇ ਪਰੀ॥ | ਸਾਰੰਗ ਮਹਲਾ ੫ | ੧੨੩੦ |
| 35. ਲਾਲ ਲਾਲ ਮੋਹਨ ਗੋਪਾਲ ਤੂ॥ | ” | ੧੨੩੧ |
| 36. ਕਰਤ ਕੇਲ ਬਿਖੈ ਮੇਲ | ” | ” |
| 37. ਹਰਿ ਜਨ ਬੋਲਤ | ਮਲਾਰ ਮਹਲਾ ੪ | ੧੨੬੫ |
| 38. ਰਾਮ ਰਾਮ ਬੋਲਿ ਬੋਲਿ | ਮਲਾਰ ਮਹਲਾ ੪ | ੧੨੬੫ |
| 39. ਗੁਰ ਮਨਾਰਿ ਪ੍ਰਿਅ | ਮਲਾਰ ਮਹਲਾ ੫ | ੧੨੭੧ |
| 40. ਮਨ ਘਨੈ ਭ੍ਰਮੈ ਬਨੈ॥ | ” | ੧੨੭੨ |
| 41. ਪ੍ਰਿਅ ਕੀ ਸੋਭ ਸੁਹਾਵਨੀ ਨੀਕੀ॥ | ” | ” |

| | | |
|---|---|---|
| 42. ਗੁਰ ਪ੍ਰੀਤਿ ਪਿਆਰੇ | " | " |
| 43. ਬਰਸੁ ਸਰਸੁ ਆਗਿਆ | " | " |
| 44. ਗੁਨ ਗੋਪਾਲ ਗਾਉ ਨੀਤ | " | " |
| 45. ਘਨੁ ਗਰਜਤ ਗੋਬਿੰਦ ਰੂਪ | " | ੧੨੭੩ |
| 46. ਹੇ ਗੋਬਿੰਦ ਹੇ ਗੋਪਾਲ | " | " |
| 47. ਮਨ ਜਾਪਹੁ ਰਾਮ ਗੁਪਾਲ | ਕਾਨੜਾ ਮਹਲਾ ੪ | ੧੨੯੬ |
| 48. ਹਰਿ ਗੁਨ ਗਾਵਹੁ ਜਗਦੀਸ | " | ੧੨੯੬ |
| 49. ਭਜ ਰਾਮੋ ਮਨਿ ਰਾਮ॥ | " | ੧੨੯੭ |
| 50. ਸਤਿਗੁਰ ਚਾਟਉ ਪਗ ਚਾਟ॥ | ਕਾਨੜਾ ਮਹਲਾ ੫ | " |
| 51. ਜਪਿ ਮਨ ਗੋਬਿੰਦ ਮਾਧੋ॥ | ਕਾਨੜਾ ਮਹਲਾ ੫ | " |
| 52. ਹਰਿ ਜਸ ਗਾਵਹੁ ਭਗਵਾਨ॥ | ਕਾਨੜਾ ਮਹਲਾ ੪ | ੧੨੯੮ |
| 53. ਜਪਿ ਮਨ ਹਰਿ ਹਰਿ | ਪ੍ਰਭਾਤੀ ਬਿਭਾਸ ਮਹਲਾ ੪ | ੧੩੩੭ |
| 54. ਰਾਮ ਰਾਮ ਰਾਮ ਰਾਮ ਜਾਪ॥ | ਪ੍ਰਭਾਤੀ ਮਹਲਾ ੫ ਬਿਭਾਸ | ੧੩੪੧ |
| 55. ਚਰਨ ਕਮਲ ਸਰਨਿ ਟੇਕ॥ | ਪ੍ਰਭਾਤੀ ਬਿਭਾਸ ਮਹਲਾ ੫ | ੧੩੪੧ |

ਉਪਰੋਕਤ ਪੜਤਾਲ ਰਚਨਾਵਾਂ ਦੇ ਕਾਵਿ ਰੂਪ ਦਾ ਅਧਿਐਨ ਕਰਨ ਨਾਲ ਇਨ੍ਹਾਂ ਦੀ ਕਾਵਿ ਬਣਤਰ ਬਾਕੀ ਬਾਣੀਆਂ ਨਾਲੋਂ ਅਲੱਗ ਲੱਗਦੀ ਹੈ। ਇਨ੍ਹਾਂ ਵਿਚ ਸ਼ਬਦਾਂ ਦਾ ਦੁਹਰਾਉ, ਲੰਮੇਰੀਆਂ ਤੁਕਾਂ ਅਤੇ ਖਾਸ ਕਰਕੇ ਹਰ ਅੰਤਰੇ ਦੇ ਅੰਤ ਵਿਚ ਸ਼ਬਦਾਂ ਦੀ ਪੁਨਰਾਵਰਿਤੀ ਦੁਆਰਾ ਸ਼ਬਦਾਂ ਦੇ ਸੌਂਦਰਯ ਤੇ ਉਸਦੀ ਵਿਲੱਖਣ ਸਮਰੱਥਾ ਪ੍ਰਕਾਸ਼ਮਾਨ ਹੁੰਦੀ ਹੈ ਉਥੇ ਇਸ ਦੀ ਸੰਗੀਤਕ ਸੰਰਚਨਾ ਦੁਆਰਾ ਕਾਵਿ ਸੁਰ ਅਤੇ ਤਾਲ ਦਾ ਅਲੌਕਿਕ ਸੰਗਮ ਦ੍ਰਿਸ਼ਟੀਗੋਚਰ ਹੁੰਦਾ ਹੈ। ਜਿਵੇਂ :

– ਹਉ ਬਲਿ ਬਲੇ ਹਉ ਬਲਿ ਬਲੇ
ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥
(ਕਾਨੜਾ ਮਹਲਾ ੪ ਪੜਤਾਲ ਘਰੁ ੫, ਪੰਨਾ ੧੨੯੬)

– ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭੁ ਤੂ ਤੂ ਤੂ ਰਾਮ ਰਾਮ ਰਾਮ॥
ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ॥
(ਕਾਨੜਾ ਮਹਲਾ ੪ ਪੜਤਾਲ, ਪੰਨਾ ੧੨੯੭)

ਇਨ੍ਹਾਂ ਪੜਤਾਲਾਂ ਵਿਚ ਇਕੋ ਜਿਹੇ ਤੁਕਾਂਤ ਵਾਲੇ ਸ਼ਬਦਾਂ ਦੀ ਲੈਆਤਮਿਕਤਾ ਪੜਤਾਲ ਦੀ ਕਾਵਿ ਸੰਰਚਨਾ ਵਿਚ ਸ਼ਾਬਦਿਕ ਇਕਸੁਰਤਾ, ਗਤੀਸ਼ੀਲਤਾ ਤੇ ਸਰੋਦੀ ਨਾਦ ਉਤਪੰਨ ਕਰਦੀ ਹੈ। ਜਿਸ ਤਰ੍ਹਾਂ :

ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿੰਨ ਕਰੀਆ॥

ਵਿਚਿ ਮਨ ਕੋਟਵਰੀਆ॥ ਨਿਜ ਮੰਦਰਿ ਪਿਰੀਆ॥
ਤਹਾ ਆਨਦ ਕਰੀਆ॥ ਨਹ ਮਰੀਆ ਨਹ ਜਰੀਆ॥੧॥

(ਰਾਗ ਸੂਹੀ ਮਹਲਾ ੫, ਘਰ ੫, ਪੜਤਾਲ ੭੪੬)

ਮਨ ਮਿਲੁ ਸੰਤ ਸੰਗਤਿ ਸੁਭਵੰਤੀ॥ ਸੁਨਿ ਅਕਥ ਕਥਾ ਸੁਖਵੰਤੀ॥
ਸਭ ਕਿਲਬਿਖ ਪਾਪ ਲਹੰਤੀ॥ ਹਰਿ ਹੋ ਹੋ ਹੋ ਲਿਖਤੁ ਲਿਖੰਤੀ॥ ਰਹਾਉ॥

(ਨਟਮਹਲਾ ੪ ਪੜਤਾਲ, ਪੰਨਾ ੯੭੭)

ਪੜਤਾਲ ਵਿਚ ਸ਼ਬਦਾਂ ਦੀ ਲੈਆਤਮਕ ਵਿਲੱਖਣਤਾ ਸੰਗੀਤ ਛੰਦ ਦੇ ਪ੍ਰਯੋਗ ਵੱਲ ਸੰਕੇਤ। ਭਾਰਤੀ ਕਾਵਿ ਸ਼ਾਸਤਰ ਅਨੁਸਾਰ ਸੰਗੀਤ ਛੰਦ ਅਜਿਹਾ ਛੰਦ ਹੈ ਜਿਸ ਵਿਚ ਵਾਦਯ ਸੰਗੀਤ ਅਰਥਾਤ ਮ੍ਰਿਦੰਗ ਦੇ ਬੋਲ ਆਉਂਦੇ ਹਨ ਅਤੇ ਜਿਨ੍ਹਾਂ ਦਾ ਪਾਠ ਲੈਅ ਅਤੇ ਤਾਲ ਦਾ ਧਿਆਨ ਰੱਖ ਕੇ ਕੀਤਾ ਜਾਂਦਾ ਹੈ ਇਸੇ ਕਰਕੇ ਇਨ੍ਹਾਂ ਦੇ ਨਾਮ ਨਾਲ ਸੰਗੀਤ ਪਦ ਜੋੜਿਆ ਗਿਆ ਹੈ।[14] ਇਸ ਛੰਦ ਦੀ ਵਰਤੋਂ ਦਸਮ ਗ੍ਰੰਥ ਵਿਚ ਵੀ ਕੀਤੀ ਗਈ ਹੈ।

ਪੜਤਾਲ ਰਚਨਾ ਦੀ ਗਾਇਨ ਪ੍ਰਕਿਰਿਆ ਦਾ ਅਧਿਐਨ ਕਰਨ ਨਾਲ ਇਸ ਗਾਇਨ ਸ਼ੈਲੀ ਅਤੇ ਕਾਵਿ-ਰੂਪ ਦੀ ਸੰਪੂਰਣ ਵਿਲੱਖਣਤਾ ਹੋਰ ਵੀ ਸਪੱਸ਼ਟ ਹੋ ਕੇ ਦ੍ਰਿਸ਼ਟੀਗੋਚਰ ਹੁੰਦੀ ਹੈ ਉਦਾਹਰਨ ਵਜੋਂ ਨਿਮਨਲਿਖਤ ਪੜਤਾਲ ਰਚਨਾ ਰਾਗ ਮਲਾਰ ਸਿਰਲੇਖ ਅਧੀਨ ਦਰਜ ਹੈ। ਇਸ ਦੀ ਰਚਨਾ ਮਹਲਾ ੪ ਭਾਵ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਕੀਤੀ ਹੈ। ਇਸ ਗਾਇਨ ਰੂਪ ਵਿਚ ਰਾਗ ਮਲਾਰ ਹੀ ਰਹੇਗਾ ਪਰ ਸਾਰਿਆਂ ਅੰਤਰਿਆਂ ਵਿਚ ਵਿਭਿੰਨ ਤਾਲਾਂ (ਛੋਟਾ ਤਿੰਨਤਾਲ, ਝਪਤਾਲ, ਰੂਪਕ, ਧਮਾਰ, ਤਿੰਨਤਾਲ) ਦਾ ਪ੍ਰਯੋਗ ਕੀਤਾ ਗਿਆ ਹੈ ਜੋ ਇਸ ਪ੍ਰਕਾਰ ਸਪੱਸ਼ਟ ਹੈ :

ੴ ਸਤਿਗੁਰ ਪ੍ਰਸਾਦਿ

ਮਲਾਰ ਮਹਲਾ ੪ ਪੜਤਾਲ ਘਰੁ ੩

ਹਰਿ ਜਨ ਬੋਲਤ ਸ੍ਰੀਰਾਮ ਨਾਮਾ ਮਿਲਿ ਸਾਧਸੰਗਤਿ ਹਰਿ ਤੋਰ॥੧॥ ਰਹਾਉ॥
ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ॥੧॥
ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੇਖੰਰੂ ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥੩॥
ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ॥੪॥੧॥[15]
ਸਥਾਈ/ਰਹਾਉ – ਹਰਿ ਜਨ ਬੋਲਤ...ਹਰਿ ਤੋਰ॥੧॥ ਰਹਾਉ॥

(ਛੋਟਾ ਤਿੰਨ ਤਾਲ)

ਅੰਤਰਾ/ਅੰਕ ੧ – ਹਰਿ ਧਨੁ ਬਨਜਹੁ...ਨਹੀਂ ਚੋਰ॥੧॥ (ਤਾਲ ਝਪਤਾਲ)

ਸਥਾਈ/ਰਹਾਉ – ਹਰਿ ਜਨ ਬੋਲਤ...ਹਰਿ ਤੋਰ॥੧॥ ਰਹਾਉ॥

(ਛੋਟਾ ਤਿੰਨਤਾਲ)

ਅੰਤਰਾ/ਅੰਕ ੨ – ਚਾਤ੍ਰਿਕ ਮੋਰ...ਕੀ ਘੋਰ॥੨॥ (ਤਾਲ ਰੂਪਕ)

ਸਥਾਈ/ਰਹਾਉ – ਹਰਿ ਜਨ ਬੋਲਤ...ਹਰਿ ਤੋਰ॥੧॥ ਰਹਾਉ॥

(ਛੋਟਾ ਤਿੰਨਤਾਲ)

ਅੰਤਰਾ/ਅੰਕ ੩ – ਜੋ ਬੋਲਤ ਹੈ...ਨਹੀ ਹੋਰ॥੩॥ (ਤਾਲ ਧਮਾਰ)

ਸਥਾਈ/ਰਹਾਉ – ਹਰਿ ਜਨ ਬੋਲਤ...ਹਰਿ ਤੋਰ॥੧॥ ਰਹਾਉ॥

(ਛੋਟਾ ਤਿੰਨਤਾਲ)

ਅੰਤਰਾ/ਅੰਕ ੪ – ਨਾਨਕ ਜਨ ਹਰਿ...ਸਭ ਸੋਰ॥੪॥ (ਦਰੁੱਤ ਤਿੰਨ ਤਾਲ)

ਸਥਾਈ/ਰਹਾਉ – ਹਰਿ ਜਨ ਬੋਲਤ...ਹਰਿ ਤੋਰ॥੧॥ ਰਹਾਉ॥

(ਛੋਟਾ ਤਿੰਨਤਾਲ)

ਉਪਰੋਕਤ ਪੜਤਾਲ ਕਿਉਂ ਜੋ ਰਾਗ ਮਲਾਰ ਵਿਚ ਦਰਜ ਹੈ ਇਸ ਲਈ ਇਸ ਦੇ ਗਾਇਨ ਲਈ ਰਾਗ ਮਲਾਰ ਦਾ ਹੀ ਪ੍ਰਯੋਗ ਹੋਇਆ ਹੈ। ਇਸ ਦੀ ਰਹਾਉ ਵਾਲੀ ਤੁਕ ਨੂੰ ਸਥਾਈ ਅਤੇ ਵਿਭਿੰਨ ਅੰਕਾਂ ਵਾਲੀਆਂ ਤੁਕਾਂ ਅਨੁਸਾਰ ਅੰਤਰਿਆਂ ਨੂੰ ਵੱਖ-ਵੱਖ ਤਾਲਾਂ ਵਿਚ ਨਿਬੱਧ ਕੀਤਾ ਗਿਆ ਹੈ। ਇਸ ਦੀ ਸਥਾਈ (ਰਹਾਉ) ਦਾ ਤਾਲ ਛੋਟਾ ਤਿੰਨਤਾਲ ਹੈ। ਇਸ ਦੇ ਗਾਇਨ ਤੋਂ ਉਪਰੰਤ ਪਹਿਲਾਂ ਅੰਤਰਾ ਝਪਤਾਲ ਵਿਚ, ਦੂਜਾ ਅੰਤਰਾ ਰੂਪਕ ਤਾਲ ਵਿਚ, ਤੀਜਾ ਅੰਤਰਾ ਧਮਾਰ ਵਿਚ ਅਤੇ ਚੌਥਾ ਅੰਤਰਾ ਦਰੁੱਤ ਤਿੰਨਤਾਲ ਵਿਚ ਗਾਇਆ ਜਾਂਦਾ ਹੈ ਅਤੇ ਹਰ ਅੰਤਰੇ ਤੋਂ ਬਾਅਦ ਰਹਾਉ ਵਾਲੀ ਤੁਕ/ਸਥਾਈ ਦਾ ਗਾਇਨ ਛੋਟੇ ਤਿੰਨਤਾਲ ਵਿਚ ਕੀਤਾ ਜਾਂਦਾ ਹੈ। ਇਨ੍ਹਾਂ ਤਾਲਾਂ ਦੇ ਪ੍ਰਯੋਗ ਦੀ ਤਰਤੀਬ ਅਤੇ ਸਥਾਈ ਦੇ ਸਮਾਨਅੰਤਰ ਪ੍ਰਯੁਕਤ ਹੋਣ ਵਾਲੀ ਲੈਅ ਵਿਚ ਅਜਿਹੀ ਲੈਆਤਮਕ ਸਮਾਨਤਾ ਜ਼ਰੂਰੀ ਹੈ ਜੋ ਇਸ ਦੇ ਕੇਂਦਰੀ (ਸਥਾਈ) ਤਾਲ ਨਾਲ ਸਮਤਾਲੀ ਸਾਂਝ ਦੀ ਧਾਰਨੀ ਹੋਵੇ।[16]

ਇਸ ਪ੍ਰਕਾਰ ਪੜਤਾਲ ਆਪਣੀਆਂ ਕਾਵਿਕ ਵਿਸ਼ੇਸ਼ਤਾਵਾਂ ਕਰਕੇ ਤੇ ਸੰਗੀਤਕ ਸੰਰਚਨਾ ਕਰਕੇ ਇਸ ਦੀ ਗਾਇਨ ਪ੍ਰਕਿਰਿਆ ਗਤੀਸ਼ੀਲ ਰਹਿੰਦੀ ਹੈ। ਪੜਤਾਲ ਵਿਚ ਸ਼ਬਦਾਂ ਦੇ ਸਹੀ ਪ੍ਰਯੋਗ ਅਤੇ ਭਾਵ ਅਨੁਸਾਰ ਉਨ੍ਹਾਂ ਵਿਚ ਵਿਭਿੰਨ ਤਾਲਾਂ ਦੀ ਲੈਆਤਮਕਤਾ ਵਿਚ ਗੁੰਦਵੀਂ ਸੰਗੀਤਕ ਰਚਨਾ ਗੁਰਮਤਿ ਸੰਗੀਤ ਦੀ ਮੌਲਿਕ ਤੇ ਨਿਰੋਲ ਸਨਾਤਨੀ ਗਾਇਨ ਸ਼ੈਲੀ ਦੇ ਪੱਖੋਂ ਉਜਾਗਰ ਹੁੰਦੀ ਹੈ। ਇਸ ਲਈ ਪੜਤਾਲ ਗਾਇਕੀ ਲਈ ਇਕ ਗਾਇਕ ਦਾ ਧਰੁਪਦ, ਖਿਆਲ, ਤਰਾਨਾ ਆਦਿ ਸਾਰੀਆਂ ਸ਼ੈਲੀਆਂ ਵਿਚ ਪੂਰਣ ਅਧਿਕਾਰ ਹੋਵੇ ਅਤੇ ਰਾਗਾਂ ਦਾ ਚੰਗਾ ਗਿਆਨ, ਸੂਝ,

ਰਿਆਜ਼, ਤਾਲਾਂ ਦੀ ਪੂਰਣ ਜਾਣਕਾਰੀ, ਉਸ ਦੇ ਪ੍ਰਯੋਗ ਕਰਨ ਦੀ ਸਹੀ ਵਿਧੀ ਹੀ ਪੜਤਾਲ ਗਾਇਕੀ ਨੂੰ ਸੰਪੂਰਨ ਬਣਾ ਸਕਦੀ ਹੈ।

## ਲੋਕ ਅੰਗ ਦੀਆਂ ਗਾਇਨ ਸ਼ੈਲੀਆਂ

ਇਸ ਦੇ ਅੰਤਰਗਤ ਉਹ ਗਾਇਨ ਸ਼ੈਲੀ ਆਉਂਦੀਆਂ ਹਨ ਜਿਹੜੀਆਂ ਕਿਸੇ ਸਭਿਆਚਾਰ ਦੇ ਨਾਲ ਸੰਬੰਧਤ ਲੋਕ ਭਾਵਾਂ ਨੂੰ ਪ੍ਰਗਟਾਉਣ ਲਈ ਲੋਕ ਗਾਇਨ ਰਚਨਾਵਾਂ ਉਤੇ ਆਧਾਰਤ ਹੋਣ। ਗੁਰਮਤਿ ਸੰਗੀਤ ਦੇ ਅੰਤਰਗਤ ਸਾਡੇ ਗੁਰੂ ਸਾਹਿਬਾਨਾਂ ਨੇ ਬਾਣੀ ਦੇ ਪਰਮ ਸਤਿ ਦਾ ਸੰਦੇਸ਼ ਪਹੁੰਚਾਉਣ ਲਈ ਜਨ-ਮਾਨਸ ਦੇ ਆਪਣੇ ਹੀ ਲੋਕ ਧੁਨ ਵਿਚ ਸੰਵਰੇ ਲੋਕ ਕਾਵਿ ਰੂਪਾਂ ਦੀ ਵਰਤੋਂ ਕੀਤੀ। ਉਨ੍ਹਾਂ ਜਿੱਥੇ ਸਨਾਤਨੀ ਅੰਗ ਦੀਆਂ ਗਾਇਨ ਸ਼ੈਲੀਆਂ ਦਾ ਪ੍ਰਯੋਗ ਕੀਤਾ ਉਥੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਦੀ ਵੀ ਵਰਤੋਂ ਕੀਤੀ। ਗੁਰਬਾਣੀ ਦੇ ਅੰਤਰਗਤ ਇਨ੍ਹਾਂ ਲੋਕ ਕਾਵਿ ਰੂਪਾਂ ਦੇ ਬੁਨਿਆਦੀ ਸੁਭਾਅ ਨੂੰ ਕਾਇਮ ਰੱਖਦਿਆਂ ਹੋਇਆਂ ਵੀ ਗੁਰਬਾਣੀ ਦੇ ਸੰਗੀਤ ਵਿਧਾਨ ਦੇ ਅਨੁਸ਼ਾਸਨ ਦਾ ਧਾਰਨੀ ਬਣਾਇਆ ਜਿਸ ਨਾਲ ਇਨ੍ਹਾਂ ਲੋਕ ਕਾਵਿ ਰੂਪਾਂ ਦੀਆਂ ਸੰਬੰਧਤ ਗਾਇਨ ਸ਼ੈਲੀਆਂ ਦੀ ਆਪਮੁਹਾਰੀ ਖੁਲ੍ਹ ਅਤੇ ਸੁਤੰਤਰਤਾ ਉਤੇ ਅੰਕੁਸ਼ ਲੱਗਣ ਨਾਲ ਇਨ੍ਹਾਂ ਦਾ ਨਿਰਧਾਰਤ ਸਰੂਪ ਸਥਾਪਤ ਹੋ ਗਿਆ ਜਿਸ ਤਰ੍ਹਾਂ ਗੁਰਬਾਣੀ ਅਧੀਨ ਅਲਾਹੁਣੀਆਂ, ਘੋੜੀਆਂ, ਲਾਵਾਂ, ਛੰਤ ਆਦਿ ਰੂਪਾਂ ਦਾ ਆਪਣਾ ਹੀ ਸੰਗੀਤਕ ਸਰੂਪ ਹੈ ਪਰ ਇਨ੍ਹਾਂ ਨੂੰ ਨਿਰਧਾਰਿਤ ਰਾਗ ਅਧੀਨ ਸੰਕਲਿਤ ਕਰਨ ਨਾਲ ਇਨ੍ਹਾਂ ਲੋਕ ਗਾਇਨ ਸ਼ੈਲੀਆਂ ਨੂੰ ਵਿਸ਼ੇਸ਼ ਪ੍ਰਕਾਰ ਦਾ ਸੰਗੀਤਕ ਆਧਾਰ ਪ੍ਰਦਾਨ ਹੋਇਆ ਹੈ ਜੋ ਕਿ ਗੁਰਮਤਿ ਸੰਗੀਤ ਪ੍ਰਬੰਧ ਦਾ ਵਿਸ਼ੇਸ਼ ਲੱਛਣ ਹੈ। ਭਾਸ਼ਾ ਤੋਂ ਇਲਾਵਾ ਇਨ੍ਹਾਂ ਲੋਕ ਗਾਇਨ ਸ਼ੈਲੀਆਂ ਨੂੰ ਵਿਸ਼ੇਸ਼ ਪ੍ਰਬੰਧ ਦੇ ਧਾਰਨੀ ਬਣਾਉਣ ਲਈ ਇਕ ਗਾਇਨ ਵਿਧਾਨ ਵੀ ਸਿਰਜਿਆ ਗਿਆ ਹੈ ਜਿਸ ਦੇ ਅੰਤਰਗਤ ਗੁਰਮਤਿ ਦੇ ਸੰਦੇਸ਼ ਨੂੰ ਸਰੋਤੇ ਦੇ ਹਿਰਦੇ ਵਿਚ ਵਸਾਉਣ ਲਈ ਰਹਾਉ, ਅੰਕ, ਧੁਨੀ ਆਦਿ ਸੰਗੀਤਕ ਸੰਕੇਤਾਂ ਅਨੁਸਾਰ ਪ੍ਰਸਤੁਤ ਕੀਤਾ ਜਾਂਦਾ ਹੈ।

ਸਮੁੱਚੇ ਤੌਰ ਤੇ ਅਸੀਂ ਕਹਿ ਸਕਦੇ ਹਾਂ ਲੋਕ ਸੰਗੀਤ ਦੀਆਂ ਗਾਇਨ ਸ਼ੈਲੀਆਂ ਗੁਰਬਾਣੀ ਪ੍ਰਬੰਧ ਦੇ ਅੰਤਰਗਤ ਆ ਕੇ ਗੁਰਮਤਿ ਸੰਗੀਤ ਦੇ ਅਨੁਸ਼ਾਸਨ ਦੇ ਅਨੁਸਾਰੀ ਹੋ ਕੇ ਇਕ ਵਿਸ਼ਿਸ਼ਟ ਨਿਰਧਾਰਿਤ ਸਰੂਪ ਦੀਆਂ ਧਾਰਨੀ ਹੋ ਜਾਂਦੀਆਂ ਹਨ ਕਿਉਂਕਿ ਇਹ ਲੋਕ ਸੰਗੀਤ ਗਾਇਨ ਸ਼ੈਲੀਆਂ ਪੂਰਨ ਤੌਰ ਤੇ ਗੁਰਬਾਣੀ ਵਿਚ ਲੋਕ ਸੰਗੀਤ ਦੇ ਰੂਪ ਵਿਚ ਨਹੀਂ ਹੁੰਦੀਆਂ ਸਗੋਂ ਕੇਵਲ ਆਪਣੇ ਵਿਸ਼ੇਸ਼ ਲੋਕ ਅੰਗ ਜਾਂ ਅੰਦਾਜ਼ ਦੀ ਪ੍ਰਤੀਨਿਧਤਾ ਹੀ ਕਰਦੀਆਂ ਹਨ। ਲੋਕ ਅੰਗ ਦੀਆਂ ਕੁਝ ਗਾਇਨ ਸ਼ੈਲੀਆਂ ਦਾ ਵਿਵਰਣ ਇਸ ਪ੍ਰਕਾਰ ਹੈ :

## ਛੰਤ

ਛੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੋਗ ਹੋਇਆ ਇਕ ਲੋਕ ਕਾਵਿ ਰੂਪ ਹੈ। ਇਹ ਸੰਸਕ੍ਰਿਤ ਦੇ ਛੰਦਸ ਸ਼ਬਦ ਦਾ ਵਿਕਸਿਤ ਰੂਪ ਹੈ ਅਤੇ ਇਸ ਦਾ ਪ੍ਰਚਲਨ ਪੰਜਾਬੀ ਲੋਕ ਕਾਵਿ ਵਿਚ ਅਤੇ ਇਸ ਦਾ ਸਬੰਧ ਵਿਆਹ ਸ਼ਾਦੀਆਂ ਦੇ ਗੀਤਾਂ ਨਾਲ ਹੈ। ਇਹ ਸ਼ਿੰਗਾਰ ਰਸ ਦਾ ਇਕ ਅਨੂਠਾ ਨਮੂਨਾ ਹੈ ਜਿਸ ਵਿਚ ਪ੍ਰੇਮ ਸਬੰਧੀ ਅਭੀਵਿਅਕਤੀ ਆਪਣੇ ਸੁੰਦਰ ਅਤੇ ਪ੍ਰਭਾਵਸ਼ਾਲੀ ਰੂਪ ਵਿਚ ਹੁੰਦੀ ਹੈ। ਗੁਰੂ ਸਾਹਿਬਾਨ ਨੇ ਇਸ ਲੋਕ ਕਾਵਿ ਰੂਪ ਨੂੰ ਬੜੀ ਉਦਾਰਤਾ ਨਾਲ ਅਪਣਾਇਆ ਹੈ ਅਤੇ ਮੰਗਲਮਈ ਸ਼ਬਦਾਂ ਦੇ ਉਤੇ ਸਿਰਲੇਖ ਰੂਪ ਵਿਚ ਛੰਤ ਲਿਖਿਆ ਹੈ ਜਿਸ ਵਿਚ ਜੀਵਾਤਮਾ ਰੂਪੀ ਨਾਇਕਾਂ ਦੇ ਵਿਯੋਗ ਦਾ ਅਨੁਭਵ, ਸੰਯੋਗ ਦਾ ਸੁੱਖ ਦੀ ਅਭਿਲਾਖਾ, ਪ੍ਰੀਤਮ ਦੀ ਉਡੀਕ ਅਤੇ ਕਦੇ ਕਦੇ ਪ੍ਰਾਪਤ ਹੋਣ ਵਾਲੇ ਸੰਯੋਗ ਸੁਖ ਦੀਆਂ ਭਾਵਨਾਵਾਂ ਨੂੰ ਪ੍ਰਗਟ ਕੀਤਾ ਗਿਆ ਹੈ।[17]

ਗੁਰਬਾਣੀ ਵਿਚ ਛੰਤ ਕਾਵਿ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਵਿਭਿੰਨ ਰਾਗਾਂ ਵਿਚ ਜਿਵੇਂ ਗਉੜੀ, ਗਉੜੀ ਪੂਰਬੀ, ਆਸਾ, ਵਡਹੰਸ, ਧਨਾਸਰੀ, ਬਿਲਾਵਲ ਦੱਖਣੀ ਆਦਿ ਰਾਗਾਂ ਵਿਚ ਰਚਿਤ ਹਨ। ਬਾਣੀ ਵਿਧਾਨ ਅਨੁਸਾਰ ਇਸ ਵਿਚ ਪਦ ਸੰਖਿਆ ਚਾਰ-ਚਾਰ ਹੁੰਦੀ ਹੈ ਤੇ ਹਰ ਪਦੇ ਵਿਚ 6-6 ਪੰਕਤੀਆਂ ਹੁੰਦੀਆਂ ਹਨ। ਛੰਤਾਂ ਵਿਚ ਦਰਜ ਅੰਕ ਇਕ ਛੰਤ ਪੂਰਾ ਹੋਣ ਦਾ ਸੂਚਕ ਹੈ ਇਸ ਵਿਚ ਸਥਾਈ ਅੰਤਰਾ ਨਹੀਂ ਹੁੰਦਾ ਕਿਉਂਕਿ ਇਸ ਵਿਚ ਰਹਾਉ ਦਾ ਪ੍ਰਯੋਗ ਨਹੀਂ ਹੁੰਦਾ।

ਗੁਰਬਾਣੀ ਵਿਚ ਛੰਤਾਂ ਨੂੰ ਗੁਰਮਤਿ ਸੰਗੀਤ ਦੇ ਅਨੁਸ਼ਾਸਨ ਦੇ ਧਾਰਨੀ ਹੁੰਦੇ ਹੋਏ ਕ੍ਰਮਵਾਰ ਗਾਇਨ ਕਰਨ ਦੀ ਰੀਤ ਹੈ ਲੋਕ ਕਾਵਿ ਗਾਇਨ ਵਿਚ ਜਿਸ ਤਰ੍ਹਾਂ ਸ਼ਬਦਾਂ ਦੇ ਅੰਤ ਵਿਚ ਲੰਬੀ ਹੇਕ ਲਾ ਕੇ ਲਾਉਣ ਦੀ ਪਰੰਪਰਾ ਹੈ। ਗੁਰਬਾਣੀ ਵਿਚ ਛੰਤਾਂ ਦੇ ਆਖੀਰ ਵਿਚ ਰਾਮ, ਰਾਮਰਾਜੇ ਜਾਂ ਬਲਿਰਾਮ ਜੀਉ ਆਦਿ ਸ਼ਬਦਾਂ ਨੂੰ ਲਮਕਾ ਕੇ ਗਾਉਣਾ ਹੈ ਤਾਂ ਜੋ ਭਾਵ ਦਾ ਚਿਤਰਣ ਸਪੱਸ਼ਟ ਹੋ ਸਕੇ। ਇਹ 'ਛੰਤ' ਕਾਵਿ ਜਿੱਥੇ ਆਪਣੇ ਮੂਲ ਲੋਕ ਕਾਵਿ ਰੂਪ ਦੀ ਸ਼ਬਦਾਵਲੀ, ਬਿੰਬਾਂ ਤੇ ਪ੍ਰਤੀਕਾਂ ਦੇ ਧਾਰਨੀ ਹਨ ਉਥੇ ਇਸ ਦੇ ਧੁਨ ਤੇ ਸਰੋਦੀਪਨ ਨੂੰ ਕਾਇਮ ਰੱਖਣ ਲਈ ਤੁਕਾਂਤ ਤੋਂ ਇਲਾਵਾ ਇਨ੍ਹਾਂ ਸ਼ਬਦਾਂ ਦਾ ਦੁਹਰਾਅ ਲੋਕ ਧੁਨ ਨੂੰ ਕਾਇਮ ਰੱਖਣ ਵਿਚ ਵਿਸ਼ੇਸ਼ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ।[18]

## ਘੋੜੀਆਂ

ਇਹ ਪੰਜਾਬੀ ਸਭਿਆਚਾਰ ਨਾਲ ਸਬੰਧਤ ਲੋਕ ਗੀਤ ਹੈ। ਪੰਜਾਬੀ ਲੋਕ ਪਰੰਪਰਾ ਦੇ ਅਨਸਾਰ ਵਿਆਹ ਦੇ ਸਮੇਂ ਜਦੋਂ ਲਾੜਾ ਘੋੜੀ ਉਤੇ ਚੜ੍ਹ ਕੇ ਜਦੋਂ

ਵਿਆਹੁਣ ਜਾਂਦਾ ਹੈ ਤਾਂ ਉਸ ਸਮੇਂ ਭੈਣਾਂ ਵਲੋਂ ਜੋ ਰਸਮੀ ਗੀਤ ਗਾਏ ਜਾਂਦੇ ਹਨ ਉਨ੍ਹਾਂ ਨੂੰ ਘੋੜੀਆਂ ਕਿਹਾ ਜਾਂਦਾ ਹੈ। ਇਹ ਸਮੂਹਿਕ ਰੂਪ ਵਿਚ ਬਿਨਾਂ ਸਾਜ਼ਾਂ ਤੋਂ ਇਨ੍ਹਾਂ ਦਾ ਗਾਇਨ ਕੀਤਾ ਜਾਂਦਾ ਹੈ ਅਤੇ ਤੁਕ ਦੇ ਅਖੀਰਲੇ ਸ਼ਬਦ ਨੂੰ ਵਿਸ਼ੇਸ਼ ਲਮਕਾਅ ਸਹਿਤ ਗਾਇਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਾਮਦਾਸ ਜੀ ਨੇ ਪੰਜਾਬੀ ਲੋਕ ਕਾਵਿ ਰੂਪ ਨੂੰ ਬੜੀ ਉਦਾਰਤਾ ਨਾਲ ਅਪਣਾਉਂਦਿਆਂ ਹੋਏ ਰਾਗ ਵਡਹੰਸ ਵਿਚ ਘੋੜੀਆਂ ਸਿਰਲੇਖ ਹੇਠ ਦੋ ਸ਼ਬਦ ਰਚੇ ਹਨ।[19] ਇਨ੍ਹਾਂ ਵਿਚ ਗੁਰੂ ਸਾਹਿਬ ਨੇ ਮਨੁੱਖੀ ਦੇਹ ਨੂੰ ਘੋੜੀ ਅਤੇ ਜੀਵਾਤਮਾ ਨੂੰ ਲਾੜਾ ਪ੍ਰਤੀਕ ਵਜੋਂ ਕਲਪਿਤ ਕੀਤਾ ਹੈ। ਇਸ ਸ਼ਬਦ ਵਿਚ ਗੁਰੂ ਸਾਹਿਬਾਨਾਂ ਦਾ ਸੰਦੇਸ਼ ਹੈ ਕਿ ਉਹ ਜੀਵਾਤਮਾ ਧੰਨਤਾਯੋਗ ਹੈ ਜੋ ਦੇਹਰੂਪੀ ਘੋੜੀ ਉਤੇ ਆਪਣੇ ਪ੍ਰਭੂ ਦੀ ਸਿਫਤਿ ਸਲਾਹ ਦੀ ਕਾਠੀ ਪਾ ਕੇ, ਸਾਧ ਸੰਗਤਿ ਦੀ ਬਾਰਾਤ ਲੈ ਕੇ, ਮਨ ਨੂੰ ਵੱਸ ਵਿਚ ਕਰਨ ਵਾਲੇ ਸਾਧਨਾਂ ਨੂੰ ਲਗਾਮ ਬਣਾ ਕੇ ਇਸ ਸੰਸਾਰ ਦੇ ਔਖੇ ਮਾਰਗਾਂ ਨੂੰ ਪਾਰ ਕਰਦੀ ਹੋਈ ਲੋਕ ਪਰਲੋਕ ਦੀ ਯਾਤਰਾ ਤੈਅ ਕਰਦੀ ਹੈ।

ਗੁਰਮਤਿ ਸੰਗੀਤ ਦੇ ਅਨੁਸ਼ਾਸਨ ਦੇ ਅੰਤਰਗਤ ਇਹ ਘੋੜੀਆਂ ਰਾਗ, ਰਹਾਉ ਅਤੇ ਅੰਕ ਨਾਲ ਲਿਖੀਆਂ ਹੋਈਆਂ ਹਨ ਜਿਸ ਦੇ ਅੰਤਰਗਤ ਇਨ੍ਹਾਂ ਘੋੜੀਆਂ ਨੂੰ ਸਥਾਈ ਅੰਤਰੇ ਵਿਚ ਵਿਭਾਜਿਤ ਕਰਦੇ ਹੋਏ ਗਾਇਨ ਦੀ ਪਰੰਪਰਾ ਹੈ। ਇਸ ਪ੍ਰਕਾਰ ਗੁਰੂ ਸਾਹਿਬ ਨੇ ਇਸ ਲੋਕ-ਕਾਵਿ ਰੂਪ ਨੂੰ ਗੁਰਮਤਿ ਸੰਗੀਤ ਪ੍ਰਬੰਧ ਦੇ ਅਨੁਸਾਰੀ ਬਣਾ ਕੇ ਪ੍ਰਭੂ ਦੀ ਸਿਫਤਿ ਸਾਲਾਹ ਅਤੇ ਅਧਿਆਤਮਕ ਰਹੱਸਮਈ ਮਿਲਾਪ ਦਾ ਵਰਨਣ ਰੂਪਮਾਨ ਕੀਤਾ ਹੈ।

### ਅਲਾਹੁਣੀਆਂ

"ਅਲਾਹੁਣੀਆਂ" ਪੰਜਾਬੀ ਲੋਕ ਕਾਵਿ ਪਰੰਪਰਾ ਨਾਲ ਸਬੰਧਿਤ ਇਕ ਸ਼ੋਕਮਈ ਲੋਕਗੀਤ ਹੈ ਜਿਸ ਦੇ ਅੰਤਰਗਤ ਜਦੋਂ ਕੋਈ ਪ੍ਰਾਣੀ ਮਰ ਜਾਂਦਾ ਹੈ ਤਾਂ ਉਸ ਸਮੇਂ ਇਨ੍ਹਾਂ ਗੀਤਾਂ ਨੂੰ ਗਾਇਆ ਜਾਂਦਾ ਹੈ। ਅਲਾਹੁਣੀਆਂ ਸ਼ਬਦ ਅਲਾਹੁਣ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਸਲਾਹੁਣਾ ਜਾਂ ਸ਼ਲਾਘਾ ਕਰਨੀ। ਉਹ ਗੀਤ ਜਿਸ ਵਿਚ ਕਿਸੇ ਦੇ ਗੁਣ ਗਾਏ ਜਾਣ ਖਾਸ ਕਰਕੇ ਮੋਏ ਪ੍ਰਾਣੀ ਦੇ ਗੁਣ, ਸ਼ੁਭ ਕਰਮ ਕਹਿ ਕੇ ਜੋ ਗੀਤ ਗਾਇਆ ਜਾਂਦਾ ਹੈ, ਉਸ ਦਾ ਨਾਉਂ ਅਲਾਹੁਣੀ ਹੈ।[20] ਪੰਜਾਬੀ ਲੋਕ ਪਰੰਪਰਾ ਅਨੁਸਾਰ ਇਸ ਦੇ ਗਾਇਨ ਦੀ ਆਪਣੀ ਹੀ ਪਰੰਪਰਾ ਹੈ। ਜਦੋਂ ਕਿਸੇ ਦਾ ਸਕਾ ਸਬੰਧੀ ਜਾਂ ਪਿਆਰਾ ਮਰ ਜਾਂਦਾ ਹੈ ਤਾਂ ਸਭ ਇਸਤਰੀਆਂ ਇਕੱਠੀਆਂ ਹੋ ਕੇ ਉਸ ਮੋਏ ਪ੍ਰਾਣੀ ਦੇ ਜੀਵਨ ਕਾਲ ਦੌਰਾਨ ਕੀਤੇ ਗਏ ਕੰਮਾਂ ਜਾਂ ਗੁਣਾਂ ਨੂੰ ਯਾਦ ਕਰਦੀਆਂ ਹੋਈਆਂ ਪਿਟ ਸਿਆਪਾ ਕਰਦੀਆਂ ਹਨ। ਇਸ ਦੌਰਾਨ ਇਕ ਵਡੇਰੀ ਉਮਰ ਦੀ

ਇਸਤਰੀ ਜਾਂ ਮਰਾਸਣ ਜਾਂ ਮੁਖੀ ਇਸਤਰੀ ਅਲਾਹੁਣੀ ਬੋਲਦੀ ਹੈ ਤਾਂ ਬਾਕੀਆਂ ਦੀਆਂ ਇਸਤਰੀਆਂ ਉਸ ਦੇ ਪਿੱਛੇ ਇਕੋ ਹੇਕ ਵਿਚ, ਲਮਕਾਅ ਵਿਚ, ਬਿਨਾਂ ਸਾਜ਼ਾਂ ਤੋਂ ਇਕੋ ਸਵਰ ਤੇ ਲੈਅ ਵਿਚ ਬੋਲਦੀਆਂ ਹਨ। ਉਮਰ ਤੇ ਲਿੰਗ ਦੇ ਪੱਖੋਂ ਅਲਾਹੁਣੀਆਂ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ – ਜਵਾਨ ਦੀ ਮੌਤ ਵੇਲੇ ਬੇਧਕ, ਬੱਚੇ ਦੀ ਮ੍ਰਿਤੂ ਤੇ ਮਮਤਾ ਪੱਖ ਪ੍ਰਧਾਨ ਹੁੰਦਾ ਹੈ ਤੇ ਬਿਰਧ ਦੀ ਮੌਤ ਵੇਲੇ ਕਰੁਣ ਰਸ ਪ੍ਰਦਾਨ ਹੁੰਦਾ ਹੈ। ਇਸੀ ਪ੍ਰਕਾਰ ਮਰਦਾਂ ਅਤੇ ਇਸਤਰੀਆਂ ਨਾਲ ਸਬੰਧਿਤ ਅਲਾਹੁਣੀਆਂ ਵਿਚ ਕ੍ਰਮਵਾਰ ਮਰਦਾਨੇ ਅਤੇ ਜ਼ਨਾਨੇ ਗੁਣਾਂ ਨੂੰ ਅਲਾਹਿਆ ਜਾਂਦਾ ਹੈ। ਇਹ ਕੇਵਲ ਮੌਤ ਦੇ ਸਮੇਂ ਹੀ ਗਾਇਆ ਜਾਂਦਾ ਹੈ ਹੋਰ ਕਿਸੇ ਸਮੇਂ ਇਸ ਨੂੰ ਗਾਉਣਾ ਅਸ਼ੁੱਭ ਮੰਨਿਆ ਜਾਂਦਾ ਹੈ।

ਗੁਰਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ[21] ਅਤੇ ਸ੍ਰੀ ਗੁਰੂ ਅਮਰਦਾਸ[22] ਜੀ ਦੀਆਂ ਰਚਿਤ ਰਾਗ ਵਡਹੰਸ ਵਿਚ ਸਿਰਲੇਖਿਤ ਅਲਾਹੁਣੀਆਂ ਹਨ ਜਿਸ ਵਿਚ ਗੁਰੂ ਸਾਹਿਬਾਨ ਨੇ ਸਮਾਜ ਦੇ ਇਸ ਆਚਾਰ ਉਤੇ ਲੋਕ ਕਾਵਿ ਦੀ ਇਸੀ ਧੁਨ ਵਿਚ ਹੀ ਟਿੱਪਣੀ ਕਰਦੇ ਹੋਏ ਇਸ ਰੋਣ ਧੋਣ ਨੂੰ ਵਿਅਰਥ ਦੱਸਿਆ ਹੈ ਕਿਉਂਕਿ ਸਮਾਂ ਪੂਰਾ ਹੋਣ ਤੇ ਜੀਵ ਨੇ ਇਹ ਸਰੀਰ ਛੱਡਣਾ ਹੈ। ਗੁਰ ਫੁਰਮਾਨ ਹੈ :

"ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥[23]

ਮੌਤ ਨੂੰ ਅਟੱਲ ਸਚਾਈ ਬਿਆਨਦਿਆਂ ਸੰਸਾਰ ਨੂੰ ਇਕ ਬਹਾਨਾ ਮੰਨਿਆ ਹੈ:

ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ॥
ਜੋ ਤਿਸੁ ਭਾਵੇ ਸਮਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥[24]

ਤੇ ਜੇ ਮੌਤ ਤੇ ਰੋਣ ਨੂੰ ਦਿਲ ਕਰਦਾ ਹੈ ਤਾਂ ਉਸ ਪ੍ਰਭੂ ਦੇ ਪ੍ਰੇਮਵਸ ਹੋ ਕੇ ਰੋਈਐ। ਮਰਣ ਵਾਲੇ ਦੁਆਰਾ ਜੁਟਾਏ ਜਾਣ ਵਾਲੇ ਪਦਾਰਥਾਂ ਨੂੰ ਯਾਦ ਕਰਕੇ ਰੋਣਾ ਵਿਅਰਥ ਹੈ :

ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥[25]

ਇਸ ਤੋਂ ਇਲਾਵਾ ਗੁਰੂ ਸਾਹਿਬਾਨ ਨੇ ਅਲਾਹੁਣੀ ਦੀ ਰੀਤ ਨੂੰ ਅਪਣਾਉਂਦੇ ਹੋਏ ਪ੍ਰਾਣੀ ਨੂੰ ਜੀਵਣ ਦੌਰਾਨ ਉੱਤਮ ਕਰਮ ਕਰਨ, ਮੌਤ ਨੂੰ ਯਾਦ ਰੱਖਣ ਅਤੇ ਪ੍ਰਭੂ ਦਾ ਨਾਮ ਸਿਮਰਨ ਕਰਨ ਦੀ ਸਿੱਖਿਆ ਦਿੱਤੀ। ਇਸ ਦੇ ਨਾਲ ਹੀ ਰੱਬ ਦੇ ਹੁਕਮ ਅਤੇ ਰਜ਼ਾ ਵਿਚ ਰਹਿਣ ਦਾ ਉਪਦੇਸ਼ ਦਿੱਤਾ ਹੈ।[26] ਅਲਾਹੁਣੀਆਂ ਦਾ ਗਾਇਨ ਪ੍ਰਾਣੀ ਦੇ ਅਕਾਲ ਚਲਾਣੇ ਉਪਰਾਂਤ ਦੇਹ ਨੂੰ ਦਾਹ ਦੇਣ ਮਗਰੋਂ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਪੰਜ ਅਤੇ ਗੁਰ ਅਮਰਦਾਸ ਜੀ ਦੁਆਰਾ ਚਾਰ ਅਲਾਹੁਣੀਆਂ ਰਾਗ ਵਡਹੰਸ ਅਧੀਨ ਰਚਿਤ ਹਨ। ਇਨ੍ਹਾਂ ਅਲਾਹੁਣੀਆਂ ਦੇ ਛੇ-ਛੇ ਤੁਕਾਂ ਦੇ ਚਾਰ-ਚਾਰ ਪਦੇ ਹਨ ਅਤੇ ਪਰੰਤੂ ਦੱਖਣੀ

ਪ੍ਰਕਾਰ ਦੀ ਅਲਾਹੁਣੀ ਦੇ ਅੱਠ ਬੰਦ ਅਤੇ ਹਰ ਬੰਦ ਛੇ ਤੁਕਾਂ ਦਾ ਧਾਰਨੀ ਹੈ। ਇਸ ਵਿਚ ਸਥਾਈ ਵਜੋਂ ਰਹਾਉ ਦੀ ਤੁਕ ਵੀ ਹੈ ਪਰੰਤੂ ਬਾਕੀ ਦੀਆਂ ਅਲਾਹੁਣੀਆਂ ਨੂੰ ਕ੍ਰਮਵਾਰ ਹੀ ਗਾਇਨ ਦੀ ਪਰੰਪਰਾ ਹੈ। ਗੁਰੂ ਸਾਹਿਬ ਨੇ ਮੌਤ ਦੇ ਸੋਗੀ ਵਾਤਾਵਰਨ ਲਈ ਭਾਸ਼ਾ ਦੀ ਜੁਗਤ ਵਰਤਦਿਆਂ ਰੋਵਣ, ਮਰੀਐ, ਵੇਛੋੜਾ, ਮਿਰਤਕੜਾ, ਪਛਤਾਏ ਆਦਿ ਸ਼ਬਦਾਂ ਤੋਂ ਬਿਨਾਂ ਲਮਕਾਅ ਤੇ ਹੇਕ ਦੇ ਅਨੁਕੂਲ ਸ਼ਬਦ ਵਰਤੇ ਹਨ ਜੋ ਇਸ ਦੀ ਲੋਕ ਸੰਗੀਤਕ ਵਿਲੱਖਣਤਾ ਉਘਾੜਨ ਵਿਚ ਸਫ਼ਲ ਹੁੰਦੇ ਹਨ।[27]

### ਮੁੰਦਾਵਣੀ

ਲੋਕ ਕਾਵਿ ਸਭਿਆਚਾਰ ਸਬੰਧਤ ਮੁੰਦਾਵਣੀ ਇਕ ਵਿਸ਼ੇਸ਼ ਰੀਤ ਹੈ। ਮੁੰਦਾਵਣੀ ਸ਼ਬਦ 'ਮੁਦ' ਧਾਤੂ (ਪ੍ਰਸੰਨ ਕਰਨਾ) ਤੋਂ ਹੈ ਜਿਸ ਦਾ ਅਰਥ ਹੈ ਬੁਝਾਰਤ ਜਾਂ ਪਹੇਲੀ – ਪੱਛਮੀ (ਪੋਠੋਹਾਰ) ਵਿਚ ਹੁਣ ਵੀ ਇਸ ਦੀ ਵਰਤੋਂ ਹੈ।[28] ਇਸ ਰੀਤ ਦੌਰਾਨ ਪੋਠੋਹਾਰ ਵਿਚ ਜਦੋਂ ਜੰਞ ਰੋਟੀ ਖਾਣ ਲਗਦੀ ਹੈ ਤਾਂ ਥਾਲੀ ਬੰਨ ਕੇ ਜੋ ਗੀਤ ਗਾਏ ਜਾਂਦੇ ਹਨ ਤੇ ਬੁਝਾਰਤਾਂ ਪਾਈਆਂ ਜਾਂਦੀਆਂ ਹਨ ਉਹ ਮੁੰਦਾਵਣੀਆਂ ਅਖਵਾਉਂਦੀਆਂ ਹਨ। ਇਨ੍ਹਾਂ ਵਿਚ ਥਾਲੀ ਵਿਚ ਪਈਆਂ ਵਸਤੂ ਦਾ ਜ਼ਿਕਰ ਬੁੱਝਣਾ ਹੁੰਦਾ ਹੈ।

ਪੁਰਾਣੇ ਜ਼ਮਾਨੇ ਵਿਚ ਕਾਇਦਾ ਸੀ ਕਿ ਰਾਜੇ ਮਹਾਰਾਜਿਆਂ ਦਾ ਭੋਜਨ ਕਿਸੇ ਵਿਸ਼ੇਸ਼ ਅਧਿਕਾਰੀ ਦੀ ਨਿਗਰਾਨੀ ਵਿਚ ਬਣਾਇਆ ਜਾਂਦਾ ਹੈ ਤੇ ਥਾਲੀ ਪਰੋਸ ਕੇ ਉਤੇ ਮੋਹਰ ਲਾ ਦਿੱਤੀ ਜਾਂਦੀ ਸੀ ਤਾਂ ਕਿ ਕੋਈ ਦੋਖੀ ਹਾਨੀਕਾਰਕ ਜਾਂ ਵਾਧੂ ਹੋਰ ਚੀਜ਼ ਨਾ ਮਿਲਾ ਦੇਵੇ।[29]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਮੁੰਦਾਵਣੀ ਮਹਲਾ ੫ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਪੁਰ ਪਾਠ ਹੈ ਜਿਸ ਦਾ ਭਾਵ ਅੰਤਿਮ ਮੁਹਰ ਛਾਪ ਹੈ ਸਮਾਪਤੀ ਪੁਰ ਮੁਦ੍ਰਣ ਕਰਕੇ ਇਹ ਉਪਦੇਸ਼ ਹੈ ਕਿ ਇਥੇ ਧਰਮ ਗ੍ਰੰਥ ਦੇ ਪਾਠ ਦਾ ਭੋਗ ਹੈ ਅਤੇ ਸਤਿਗੁਰ ਨੇ ਸਿੱਖ ਮਰਿਯਾਦਾ ਦੀ ਮੁਹਰ ਛਾਪ ਲਾ ਦਿੱਤੀ ਹੈ, ਤਾਂ ਕਿ ਨਿਯਮਾਂ ਵਿਚ ਗੜਬੜ ਨਾ ਹੋਵੇ।[30]

ਸ੍ਰੀ ਗੁਰੂ ਅਰਜਨ ਦੇਵ ਜੀ ਮੁੰਦਾਵਣੀ ਦੇ ਇਸ ਕਾਵਿ ਰੂਪ ਵਿਚ ਸੰਕੇਤ ਕਰਦੇ ਹਨ :

ਮੁੰਦਾਵਣੀ ਮਹਲਾ ੫

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸਕਾ ਹੋਇ ਉਧਾਰੋ॥

ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖ ਉਰਿਧਾਰੋ॥

ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥[31]

ਇਸ ਤੋਂ ਭਾਵ ਲਿਆ ਜਾਂਦਾ ਹੈ ਕਿ ਮੁੰਦਾਵਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਤਿਮ ਮੋਹਰ ਹੈ ਕਿਉਂਕਿ ਜ਼ਿਕਰ ਕੀਤਾ ਗਿਆ ਹੈ ਕਿ ਇਸ ਮਹਾਨ ਗ੍ਰੰਥ ਵਿਚ (ਥਾਲ ਰੂਪੀ) ਸਤ, ਸੰਤੋਖ ਤੇ ਵਿਚਾਰ ਤਿੰਨ ਵਸਤੂਆਂ ਹਨ ਇਨ੍ਹਾਂ ਤਿੰਨਾਂ ਦੇ ਮਿਸ਼ਰਣ ਤੋਂ ਭੋਜਨ ਬਣਾਉਣ ਦੇ ਲਈ ਪਾਣੀ ਦੇ ਸਥਾਨ ਲਈ ਹਰਿ ਕਾ ਨਾਮ ਰੂਪੀ ਅੰਮ੍ਰਿਤ ਨਾਮ ਪਿਆ ਹੈ ਜੇ ਕੋਈ ਇਸ ਨਾਮ ਨੂੰ ਖਾਏਗਾ, ਵਿਚਾਰ ਕਰੇਗਾ, ਉਸ ਦਾ ਕਲਿਆਣ ਹੋਵੇਗਾ। ਇਸ ਲਈ ਸੰਸਾਰਿਕ ਪ੍ਰਾਣੀਆਂ ਨੂੰ ਇਹ ਹਿਦਾਇਤ ਕੀਤੀ ਗਈ ਹੈ ਕਿ ਹੋਰ ਭੋਜਨ ਤੋਂ ਬਗੈਰ ਗੁਜ਼ਾਰਾ ਹੋ ਸਕਦਾ ਹੈ ਪਰ ਇਸ ਭੋਜਨ ਦੇ ਬਗੈਰ ਮਾਨਵ ਜਾਤੀ ਜਿੰਦਾ ਨਹੀਂ ਰਹਿ ਸਕਦੀ। ਇਸ ਲਈ ਇਸ ਨੂੰ ਹਮੇਸ਼ਾਂ ਹਿਰਦਯ ਵਿਚ ਧਾਰਨ ਕਰਕੇ ਰੱਖੋ। ਇਹ ਥਾਲ ਕਿਹੜਾ ? ਇਸ ਦਾ ਉੱਤਰ ਹੈ ! ਗੁਰੂ ਗ੍ਰੰਥ ਸਾਹਿਬ।

ਇਸ ਪ੍ਰਕਾਰ ਮੁੰਦਾਵਣੀ ਗੁਰੂ ਗ੍ਰੰਥ ਸਾਹਿਬ ਵਿਚ ਦਾਰਸ਼ਨਿਕ ਬੁਝਾਰਤ ਦੇ ਅਰਥਾਂ ਵਿਚ ਤੇ ਮੁਹਰ ਦੇ ਅਰਥਾਂ ਵਿਚ ਵੀ ਹੈ।[32] ਸਿੱਖ ਧਰਮ ਵਿਚ ਇਸ ਦੇ ਗਾਇਨ ਦੀ ਰੀਤ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਭੋਗ ਸਮੇਂ ਅਤੇ ਰੋਜ਼ਾਨਾ ਸ਼ਾਮ ਨੂੰ ਰਹਿਰਾਸ ਪਾਠ ਦੇ ਅੰਤ ਵਿਚ ਬਿਨਾਂ ਸਾਜ਼ਾਂ ਤੋਂ ਸਮੂਹਿਕ ਰੂਪ ਵਿਚ ਗਾਇਨ ਕੀਤਾ ਜਾਂਦਾ ਹੈ।

### ਅੰਜੁਲੀ

'ਅੰਜੁਲੀ' ਸੰਸਕ੍ਰਿਤ ਦੇ ਅੰਜੁਲਿ ਸ਼ਬਦ ਦਾ ਵਿਕਸਿਤ ਰੂਪ ਹੈ। ਇਸ ਦੇ ਅਰਥ ਹਨ ਜੁੜੇ ਹੋਏ ਦੋਵੇਂ ਹੱਥ ਜਾਂ ਦੋਹਾਂ ਹਥੇਲੀਆਂ ਨੂੰ ਜੋੜ ਜਾਂ ਮਿਲਾ ਕੇ ਡੂਨੇ ਦੀ ਸ਼ਕਲ ਵਾਂਗ ਬਣਾਉਣਾ। ਅੰਜੁਲੀ ਦੁਆਰਾ ਪਿੱਤਰ ਜਾਂ ਦੇਵਤਾ ਨੂੰ ਪਾਣੀ ਚੜ੍ਹਾਉਣ ਦੀ ਕ੍ਰਿਆ ਨੂੰ ਅੰਜੁਲੀ ਕਹਿੰਦੇ ਹਨ। ਇਸ ਪ੍ਰਕਾਰ ਦੀ ਕ੍ਰਿਆ ਬਾਰੇ ਟਿੱਪਣੀਕਰਣ ਵਾਲੀ ਰਚਨਾ ਨੂੰ ਵੀ ਅੰਜੁਲੀ ਨਾਂ ਦਿੱਤਾ ਗਿਆ ਹੈ।[33] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੀਆਂ ਅੰਜੁਲੀ ਮਾਰੂ ਮਹਲਾ ੫ ਘਰੁ ੮ ਅੰਜੁਲੀਆਂ ਸਿਰਲੇਖ ਰਾਗ ਮਾਰੂ ਅਧੀਨ ਹਨ।[34] ਇਸ ਵਿਚ ਰਹਾਉ ਵਾਲੀ ਤੁਕ ਦਾ ਪਾਲਣ ਨਹੀਂ ਕੀਤਾ ਗਿਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਮੋਏ ਪ੍ਰਾਣੀ ਵਾਸਤੇ ਤਿਲਾਂਜਲਿ ਆਦਿਕ ਅਵਿਦਿਆ ਕਰਮ ਦੱਸ ਕੇ ਗੁਰੂ ਸਾਹਿਬ ਨੇ 'ਅੰਜੁਲੀ' ਸਿਰਲੇਖ ਹੇਠ ਮਾਰੂ ਰਾਗ ਵਿਚ "ਸੰਜੋਗੁ ਵਿਜੋਗੁ ਧੁਰਹੁ ਹੀ ਹੂਆ" ਆਦਿਕ ਸ਼ਬਦ ਲਿਖ ਕੇ ਭਾਣਾ ਮੰਨਣ ਦੀ ਸਿੱਖਿਆ ਦਿੱਤੀ ਹੈ।[35]

ਕਾਵਿ ਬਣਤਰ ਦੇ ਪੱਖੋਂ ਇਸ ਵਿਚ ਅੱਠ-ਅੱਠ ਬੰਦ ਹਨ। ਹਰ ਬੰਦ ਦੀਆਂ

ਪਹਿਲੀਆਂ ਦੋ ਤੁਕਾਂ ਛੋਟੀਆਂ ਅਤੇ ਤੀਸਰੀ ਤੁੱਕ ਲੰਬੀ ਹੈ। ਇਸ ਨੂੰ ਸਥਾਈ ਅੰਤਰਾ ਵਿਚ ਵਿਭਾਜਿਤ ਨਹੀਂ ਕੀਤਾ ਜਾਂਦਾ ਕਿਉਂਕਿ ਇਸ ਵਿਚ ਰਹਾਉ ਦਾ ਪਾਲਣ ਨਹੀਂ ਕੀਤਾ ਜਾਂਦਾ। ਇਸ ਨੂੰ ਕ੍ਰਮਵਾਰ ਹੀ ਗਾਇਆ ਜਾਂਦਾ ਹੈ।

### ਵਾਰ

'ਵਾਰ' ਪੰਜਾਬੀ ਲੋਕ ਕਾਵਿ ਦੀ ਇਕ ਪ੍ਰਚੱਲਿਤ ਅਤੇ ਲੋਕਪ੍ਰਿਯ ਗਾਇਨ ਸ਼ੈਲੀ ਹੈ। ਸਾਹਿਤਕ ਰੂਪ ਨਾਲ ਵਾਰ ਦਾ ਅਰਥ 'ਹਮਲਾ' ਜਾਂ 'ਆਕਰਮਣ' ਹੈ। ਪੰਜਾਬੀ ਸਾਹਿਤ ਵਿਚ 'ਵਾਰ' ਉਸ ਕਵਿਤਾ ਨੂੰ ਕਹਿੰਦੇ ਹਨ ਜਿਸ ਵਿਚ ਕਿਸੀ ਸ਼ੂਰ ਦੁਆਰਾ ਰਣਭੂਮੀ ਵਿਚ ਦਿਖਾਈ ਗਈ ਸ਼ੂਰਵੀਰਤਾ ਦਾ ਵਰਨਣ ਹੋਵੇ। ਆਮ ਤੌਰ ਤੇ ਸੈਨਿਕਾਂ ਨੂੰ ਉਤਸ਼ਾਹਿਤ ਕਰਨ ਦੇ ਵਾਸਤੇ ਵੀਰਤਾ ਨਾਲ ਭਰੇ ਜੋ ਗੀਤ ਗਾਏ ਜਾਂਦੇ ਹਨ ਉਨ੍ਹਾਂ ਨੂੰ ਵਾਰਾਂ ਕਹਿੰਦੇ ਹਨ। ਇਸ ਕਵਿਤਾ ਵਿਚ ਵੀਰ ਰਸ ਪ੍ਰਧਾਨ ਹੁੰਦਾ ਹੈ।

ਗੁਰੂ ਸਾਹਿਬਾਨ੍ਹਾਂ ਦੇ ਕਾਲ ਵਿਚ ਵੀ ਵਾਰ ਲੋਕ ਕਾਵਿ ਰੂਪ ਵਿਚ ਪ੍ਰਚੱਲਤ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਅਨੇਕ ਸਥਾਨਾਂ ਤੇ ਵਾਰਾਂ ਦਾ ਪ੍ਰਯੋਗ ਕੀਤਾ ਗਿਆ ਹੈ। ਗੁਰੂ ਸਾਹਿਬਾਨ ਨੇ ਵਾਰ ਗਾਇਨ ਸ਼ੈਲੀ ਦਾ ਅਧਿਆਤਮਿਕ ਕਾਵਿ ਦੇ ਲਈ ਪ੍ਰਯੋਗ ਕਰਕੇ ਵਾਰ ਵਿਚ ਨਵੀਆਂ ਸੀਮਾਵਾਂ ਅਤੇ ਸੰਭਾਵਨਾਵਾਂ ਦੀ ਸਿਰਜਨਾ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਈਆਂ ਹੋਈਆਂ ਵਾਰਾਂ ਪ੍ਰਮਾਤਮਾ ਦੇ ਯਸ਼ਗਾਨ ਦੇ ਲਈ ਗਾਈ ਜਾਂਦੀਆਂ ਹਨ। ਇਨ੍ਹਾਂ ਵਿਚ ਦੁਨਿਆਵੀ ਲੜਾਈ ਦਾ ਜ਼ਿਕਰ ਨਹੀਂ ਮਿਲਦਾ ਬਲਕਿ ਮਨੁੱਖ ਦੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦੁਸ਼ਮਣਾਂ ਦਾ ਖਾਤਮਾ ਕਰਨ ਦਾ ਜ਼ਿਕਰ ਆਉਂਦਾ ਹੈ। ਇਨ੍ਹਾਂ ਵਾਰਾਂ ਵਿਚ ਤਲਵਾਰਾਂ ਦੀ ਨਹੀਂ ਬਲਕਿ ਵਿਚਾਰਾਂ ਦੀ ਟੱਕਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ 22 ਵਾਰਾਂ ਸੰਕਲਿਤ ਹਨ। ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਭਗਤੀ ਭਾਵਨਾ ਦੇ ਲਈ ਪ੍ਰਚੱਲਿਤ ਰਾਗਾਂ ਦਾ ਪ੍ਰਯੋਗ ਕੀਤਾ ਅਤੇ ਉਸ ਦਾ ਅਨੁਸਰਣ ਕਰਦੇ ਹੋਏ ਬਾਕੀ ਗੁਰੂ ਸਾਹਿਬਾਨਾਂ ਨੇ ਵੀ ਰਾਗਾਂ ਵਿਚ ਵਾਰਾਂ ਰਚੀਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਿਤ ਵਾਰਾਂ ਵਿਚੋਂ ਕੁਝ ਵਾਰਾਂ ਨੂੰ ਉਨ੍ਹਾਂ ਦੇ ਉਪਰ ਲਿਖੇ ਧੁਨੀ ਸਿਰਲੇਖ ਅਧੀਨ ਗਾਉਣ ਦਾ ਆਦੇਸ਼ ਹੈ। ਧੁਨੀ ਦਾ ਅਰਥ ਹੈ – ਗਾਉਣ ਦੀ ਧਾਰਨਾ ਜਾਂ ਗਾਣ ਦਾ ਢੰਗ। ਗੁਰਬਾਣੀ ਵਿਚ 22 ਵਾਰਾਂ ਵਿਚੋਂ 9 ਵਾਰਾਂ ਐਸੀਆਂ ਹਨ ਜਿਨ੍ਹਾਂ ਦੇ ਉਪਰ ਧੁਨੀ ਸਿਰਲੇਖ ਪਾਏ ਜਾਂਦੇ ਹਨ। ਅਸਲ ਵਿਚ ਵਾਰਾਂ ਦੀਆਂ ਲੋਕ ਧੁਨਾਂ ਗੁਰੂ ਕਾਲ ਵਿਚ ਬਹੁਤ ਪ੍ਰਚਲਿਤ ਅਤੇ ਪ੍ਰਸਿੱਧ ਸੀ। ਇਸ ਲਈ ਗੁਰੂਆਂ ਨੇ ਇਨ੍ਹਾਂ ਲੋਕ ਧੁਨਾਂ ਦੇ ਆਰੰਭਿਕ ਮੁੱਢ ਸ਼ੁੱਧ ਵਾਰਾਂ ਦੇ ਉਪਰ ਲਿਖੇ ਜਿਸ ਤੋਂ ਮੰਤਵ ਇਹ ਹੈ ਕਿ ਵਾਰਾਂ ਨੂੰ ਉਸ ਦੇ ਉਪਰ ਲਿਖੀ ਧੁਨੀ ਦੇ ਅਨੁਸਾਰ ਗਾਇਆ ਜਾਵੇ।

ਇਹ ਵਾਰਾਂ ਸਿੱਖ ਸੰਮੇਲਨਾਂ ਅਤੇ ਕੀਰਤਨ ਦਰਬਾਰਾਂ ਵਿਚ ਗਾਈਆਂ ਜਾਂਦੀਆਂ ਹਨ। ਵਾਰਾਂ ਨੂੰ ਗਾਉਣ ਵਾਲੇ ਨੂੰ ਢਾਡੀ ਕਹਿੰਦੇ ਹਨ। ਇਹ ਵਾਰਾਂ ਦੇ ਲਈ ਢੱਡ ਅਤੇ ਸਾਰੰਗੀ ਦਾ ਪ੍ਰਯੋਗ ਕਰਦੇ ਹਨ। ਵਾਰ ਦੀਆਂ ਪਉੜੀਆਂ ਵਿਚ ਵਾਰ ਦਾਂ ਕੇਂਦਰੀ ਭਾਵ ਹੁੰਦਾ ਹੈ। ਵਾਰਾਂ ਵਿਚ ਇਕ ਵਿਸ਼ੇਸ਼ਤਾ ਇਹ ਹੈ ਕਿ ਵਾਰ ਵਿਚ ਪਉੜੀ ਕਿਸੇ ਹੋਰ ਗੁਰੂ ਦੀ ਹੈ ਅਤੇ ਸਲੋਕ ਕਿਸੇ ਹੋਰ ਗੁਰੂ ਦੇ। ਹਰੇਕ ਵਾਰ ਦੀ ਆਪਣੀ ਇਕ ਅਲੱਗ ਰੂਪ ਵਿਧੀ ਹੈ। ਗਉੜੀ, ਜੈਤਸਰੀ, ਗੁਜਰੀ ਅਤੇ ਰਾਮਕਲੀ ਦੀ ਵਾਰ ਵਿਚ ਹਰ ਪਉੜੀ ਦੇ ਆਰੰਭ ਵਿਚ ਦੋ-ਦੋ ਸਲੋਕ ਮਹਲਾ ਪ ਵਿਚ ਅੰਕਿਤ ਹਨ ਅਤੇ ਮਾਰੂ ਦੀ ਵਾਰ ਦੀ ਵਿਚਕਾਰ ਵਾਲੀ ਪਉੜੀ ਦੇ ਆਰੰਭ ਵਿਚ ਮਹਲਾ ਪ ਦੇ ਤਿੰਨ-ਤਿੰਨ ਸਲੋਕ ਦਰਜ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 22 ਵਾਰਾਂ ਵਿਚ ਇਕ ਵਾਰ ਨੂੰ ਛੱਡ ਕੇ ਬਾਕੀ 21 ਵਾਰਾਂ ਗੁਰੂ ਸਾਹਿਬਾਨਾਂ ਨੇ ਰਚੀਆਂ ਹਨ। ਇਨ੍ਹਾਂ ਵਿਚੋਂ ਇਕ ਵਾਰ ਜੋ ਰਾਗ ਰਾਮਕਲੀ ਵਿਚ ਹੈ। ਸੱਤਾ ਬਲਵੰਡ ਦੀ ਰਚਨਾ ਹੈ। ਇਹ ਉਸ ਸਮੇਂ ਦੇ ਪ੍ਰਸਿੱਧ ਟਕਸਾਲੀਏ ਰਬਾਬੀ ਸੀ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਕੀਰਤਨ ਦੀ ਸੇਵਾ ਕਰਦੇ ਰਹੇ ਇਨ੍ਹਾਂ ਦੀ ਵਾਰ ਨੂੰ ਸਿੱਖਾਂ ਦੁਆਰਾ 'ਟਿੱਕੇ ਦੀ ਵਾਰ' ਤੋਂ ਵੀ ਜਾਣਿਆ ਜਾਂਦਾ ਹੈਂ। ਇਨ੍ਹਾਂ ਦੀ ਵਾਰ ਦੀ ਪਹਿਲੀ ਪਉੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਯੋਗਦਾਨ ਕੀਤਾ ਹੋਇਆ ਹੈ। ਅੱਗੇ ਦੀਆਂ ਚਾਰ ਪਉੜੀਆਂ ਵਿਚ ਗੁਰੂ ਅੰਗਦ ਦੇਵ ਜੀ, ਅੰਤਿਮ ਤਿੰਨ ਪਉੜੀਆਂ ਵਿਚ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਹਨ। ਇਹ ਵਾਰ ਗੁਰੂਆਂ ਦੀ ਗੱਦੀ ਸੰਭਾਲਦੇ ਵਕਤ ਰਬਾਬੀਆਂ ਦੁਆਰਾ ਗਾਈ ਜਾਂਦੀ ਸੀ। ਬਾਅਦ ਵਿਚ ਇਹ ਸਿੱਖ ਰਾਜ ਵਿਚ ਰਾਜਿਆਂ ਦੇ ਰਾਜ ਤਿਲਕ ਦੇ ਸਮੇਂ ਗਾਈ ਜਾਂਦੀ ਸੀ।

ਇਨ੍ਹਾਂ ਵਾਰਾਂ ਵਿਚ ਸਭ ਤੋਂ ਅਧਿਕ ਪ੍ਰਸਿੱਧ 'ਆਸਾ ਦੀ ਵਾਰ' ਹੈ ਜਿਸ ਦਾ ਪ੍ਰਚਲਨ ਸਿੱਖ ਕੀਰਤਨ ਵਿਚ ਸਭ ਤੋਂ ਅਧਿਕ ਹੈ। ਸਿੱਖ ਧਰਮ ਵਿਚ ਕੀਰਤਨ ਦਾ ਆਰੰਭ ਆਸਾ ਦੀ ਵਾਰ ਤੋਂ ਹੀ ਸ਼ੁਰੂ ਹੁੰਦਾ ਹੈ। ਇਸ ਦਾ ਅਧਿਐਨ ਕਰਨ ਤੇ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਆਸਾ ਦੀ ਵਾਰ ਨੂੰ ਟੁੰਡੇ ਅਸਰਾਜੈ ਕੀ ਧੁਨੀ ਅਤੇ ਰਾਗ ਆਸਾ ਅਨੁਸਾਰ ਗਾਇਆ ਜਾਂਦਾ ਹੈ। ਇਸ ਵਿਚ ਸਲੋਕ ਅਤੇ ਪਉੜੀਆਂ ਹੀ ਨਹੀਂ ਬਲਕਿ ਗੁਰੂ ਰਾਮਦਾਸ ਜੀ ਦੇ ਛੰਤਾਂ ਦਾ ਗਾਇਨ ਕਰਨ ਦੀ ਪ੍ਰਥਾ ਹੈ। ਗੁਰਮਤਿ ਸੰਗੀਤ ਦੇ ਅਨੁਸਾਰ ਇਸ ਵਿਚ ਸਭ ਤੋਂ ਪਹਿਲਾਂ ਛੰਤ ਦਾ ਗਾਇਨ ਰਾਗ ਆਸਾ ਵਿਚ ਤਾਲ ਯੱਕਾ ਜਾਂ ਇਕਤਾਲ ਵਿਚ ਨਿਬੱਧ ਕਰਕੇ ਟਕਸਾਲੀ ਗਾਇਕੀ ਢੰਗ ਜੋ ਪਰੰਪਰਾਗਤ ਰੂਪ ਵਿਚ ਪ੍ਰਚੱਲਤ ਹੈ ਉਸ ਅਨੁਸਾਰ ਗਾਇਆ ਜਾਂਦਾ ਹੈ। ਛੰਤ ਗਾਇਨ ਉਪਰੰਤ ਸਹਾਇਕ ਰਾਗੀ ਰਾਗ ਆਸਾ ਵਿਚ ਹੀ ਸਲੋਕ ਦਾ ਗਾਇਨ ਤਾਲ

ਤੋਂ ਸੁਤੰਤਰ ਹੋ ਕੇ ਗਾਇਨ ਕਰਦਾ ਹੈ ਜਿਸ ਵਿਚ ਆਸਾ ਰਾਗ ਦਾ ਸਰੂਪ ਅਨਿਬੱਧ ਤਰੀਕੇ ਨਾਲ ਵਿਸਤਰਿਤ ਕੀਤਾ ਜਾਂਦਾ ਹੈ ਉਸ ਤੋਂ ਬਾਅਦ ਤਿੰਨੇ ਰਾਗੀ ਮਿਲ ਕੇ ਮੱਧ ਲੈਅ ਵਿਚ ਪਉੜੀ ਦਾ ਤਾਰ ਸਪਤਕ ਵਿਚ ਗਾਇਨ ਕਰਦੇ ਹਨ। ਪਉੜੀ ਨੂੰ ਪਉੜੀ ਤਾਲ ਵਿਚ ਹੀ ਗਾਇਆ ਜਾਂਦਾ ਹੈ ਜਿਸ ਦੇ ਬੋਲ ਹਨ - ਗੇ ਤਿਟ ਤਾ ਗੇਤਾ। ਪਉੜੀ ਦੀ ਆਖਿਰੀ ਤੁਕ ਨੂੰ ਵਿਸ਼ੇਸ਼ ਰੂਪ ਵਿਚ ਤੋੜਾ ਮਾਰ ਕੇ ਮੁਕਾਇਆ ਜਾਂਦਾ ਹੈ ਅਤੇ ਤੀਸਰੀ ਵਾਰ ਇਕ ਮਾਤਰਾ ਵਧਾ ਕੇ ਸਮਾਪਤੀ ਕੀਤੀ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਰ ਸਿਰਲੇਖ ਹੇਠ ਨਿਮਨਲਿਖਤ ਵਾਰਾਂ ਅਤੇ ਧੁਨੀ ਸਿਰਲੇਖਾਂ ਸਹਿਤ ਵਾਰਾਂ ਦੀ ਤਾਲਿਕਾ ਇਸ ਪ੍ਰਕਾਰ ਹੈ :

1. ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)
2. ਵਾਰ ਮਾਝ ਕੀ ਤਥਾ ਸਲੋਕ ਮਹਲਾ ੧॥ ਮਲਕ ਮੁਰੀਦ ਤਥਾ ਚੰਦ੍ਰਹੜਾ, ਸੋਹੀਆ ਕੀ ਧੁਨੀ ਗਾਵਣੀ॥ (ਉਹੀ, ਪੰਨਾ ੧੩੭)
3. ਗਉੜੀ ਕੀ ਵਾਰ ਮਹਲਾ ੪ (ਉਹੀ, ਪੰਨਾ ੩੦੦)
4. ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲ ਦੀ ਮੋਜ ਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ॥ (ਉਹੀ, ਪੰਨਾ ੩੧੮)
5. ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥ (ਉਹੀ, ਪੰਨਾ ੪੬੨)
6. ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ॥ (ਉਹੀ, ਪੰਨਾ ੫੦੮)
7. ਗੂਜਰੀ ਕੀ ਵਾਰ ਮਹਲਾ ੫ (ਉਹੀ, ਪੰਨਾ ੫੧੭)
8. ਬਿਹਾਗੜੇ ਕੀ ਵਾਰ ਮਹਲਾ ੪ (ਉਹੀ, ਪੰਨਾ ੫੪੮)
9. ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਿਲੀਮਾ ਕੀ ਧੁਨਿ ਗਾਵਣੀ॥ (ਉਹੀ, ਪੰਨਾ ੫੮੫)
10. ਸੋਰਠਿ ਵਾਰ ਮਹਲਾ ੪ ਕੀ (ਉਹੀ, ਪੰਨਾ ੬੪੨)
11. ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ (ਉਹੀ, ਪੰਨਾ ੭੦੫)
12. ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ (ਉਹੀ, ਪੰਨਾ ੭੮੫)
13. ਬਿਲਾਵਲ ਕੀ ਵਾਰ ਮਹਲਾ ੪ (ਉਹੀ, ਪੰਨਾ ੮੪੯)
14. ਰਾਮਕਲੀ ਕੀ ਵਾਰ ਮਹਲਾ ੩॥ ਜੋਧੈ ਵੀਰੈ ਪੂਰਬਾਣੀ ਕੀ ਧੁਨੀ॥ (ਉਹੀ, ਪੰਨਾ ੯੪੭)
15. ਰਾਮਕਲੀ ਕੀ ਵਾਰ ਮਹਲਾ ੫ (ਉਹੀ, ਪੰਨਾ ੯੫੭)

16. ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
(ਉਹੀ, ਪੰਨਾ ੯੬੬)

17. ਮਾਰੂ ਵਾਰ ਮਹਲਾ ੩ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੬)

18. ਮਾਰੂ ਵਾਰ ਮਹਲਾ ੫ ਡਖਣੇ ਮ:੫ (ਉਹੀ, ਪੰਨਾ ੧੦੯੪)

19. ਬਸੰਤ ਕੀ ਵਾਰ ਮਹਲਾ ੫ (ਉਹੀ, ਪੰਨਾ ੧੧੯੩)

20. ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ
(ਉਹੀ, ਪੰਨਾ ੧੨੩੭)

21. ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ
(ਉਹੀ, ਪੰਨਾ ੧੨੭੮)

22. ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ
(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੨)

ਸਨਾਤਨੀ ਅੰਗ ਤੋਂ ਗਾਏ ਜਾਂਦੇ ਹਨ ਜਾਂ ਲੋਕ ਅੰਗ ਤੋਂ ਇਨ੍ਹਾਂ ਦਾ ਆਧਾਰ ਸ਼ਾਸਤਰੀ ਹੈ ਕਿਉਂਕਿ ਇਨ੍ਹਾਂ ਨੂੰ ਰਾਗ, ਸਥਾਈ, ਅੰਤਰਾ ਆਦਿ ਵਿਚ ਗਾਉਣ ਦਾ ਆਦੇਸ਼ ਹੈ ਜੋ ਕਿ ਭਾਰਤੀ ਸ਼ਾਸਤਰੀ ਸੰਗੀਤ ਦੇ ਉਨ੍ਹਾਂ ਨਿਯਮਾਂ ਅਤੇ ਸਿਧਾਂਤਾਂ ਦੀ ਸਹਾਇਤਾ ਨਾਲ ਉਤਪੰਨ ਹੋਇਆ ਹੈ ਜੋ ਗੁਰਮਤਿ ਸੰਗੀਤ ਦੇ ਅੰਤਰਗਤ ਅਧਿਆਤਮ ਆਨੰਦ ਅਤੇ ਅਧਿਆਤਮ ਬੋਧ ਦੀ ਸਿਧੀ ਲਈ ਲਾਭਦਾਇਕ ਹਨ। ਇਨ੍ਹਾਂ ਗਾਇਨ ਸ਼ੈਲੀਆਂ ਦੀ ਇਹੀ ਵਿਲੱਖਣਤਾ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦ ਕੀਰਤਨ ਪਰੰਪਰਾ ਦੇ ਅੰਤਰਗਤ ਇਨ੍ਹਾਂ ਦਾ ਨਿਵੇਕਲਾ ਤੇ ਮੌਲਿਕ ਸੰਗੀਤਕ ਰੂਪ ਗੁਰਮਤਿ ਸੰਗੀਤ ਦੀ ਅਨਮੋਲ ਵਿਰਾਸਤ ਹੈ।

## ਹਵਾਲੇ ਅਤੇ ਟਿੱਪਣੀਆਂ

1. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 740.
2. ਹਵਾਲਾ, ਵਿਲਖੂ ਸੁਰੈਣ ਸਿੰਘ, ਆਦਿ ਗ੍ਰੰਥ ਕੇ ਪਰੰਪਰਾਗਤ ਤਤਵੋਂ ਕਾ ਅਧਿਐਨ, ਭਾਸ਼ਾ ਵਿਭਾਗ, ਪਟਿਆਲਾ, ਪੰਜਾਬ, 1978, ਪੰਨਾ 8.
3. ਹਵਾਲਾ, ਅੰਮ੍ਰਿਤਪਾਲ ਕੌਰ (ਡਾ.), ਗੁਰਬਾਣੀ ਅਧਿਐਨ : ਨਵ ਪਰਿਪੇਖ, ਨਿਸ਼ਾਤ ਪ੍ਰਕਾਸ਼ਨ, ਫਰੀਦਾਬਾਦ, 1990, ਪੰਨਾ 49.
4. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 26.
5. ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ॥
   ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ॥
   ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੨.

6. ਚਕਵੀ ਨੈਨ ਨੀਂਦ ਨਹਿ ਚਾਹੈ ਬਿਨ ਪਿਰੁ ਨੀਂਦ ਨ ਪਾਈ॥
ਸੂਰ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈਂ ਪਾਈ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੩.
7. ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ
ਕਲਿ ਕਲੇਸ ਤਨ ਮਾਹਿ ਮਿਟਾਵਉ॥
ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੬੨.
8. ਇਕ ਤੁਕੀ : ਆਸਾ ਰਾਗ ਦੀ ੧0ਵੀਂ ਅਸ਼ਟਪਦੀ।
*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੧੬.
ਤਿੰਨ ਤੁਕੀ : ਸਿਰੀ ਰਾਗ ਦੀਆਂ ਅਸ਼ਟਪਦੀਆਂ। (ਪੰਨਾ ੫੩)
ਚਾਰ ਤੁਕੀ : ਗਉੜੀ ਰਾਗ ਵਿਚ। (ਪੰਨਾ ੨੩੬)
9. ਹਵਾਲਾ ਗੁਰਨਾਮ ਸਿੰਘ (ਡਾ.), ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 140.
10. The term partal means the change of the tune in the hymns. The hymns with which this word occurs are mostly sung in Ghar No.4.
ਕੋਹਲੀ ਐਸ.ਐਸ. (ਡਾ.), **A Critical Study of Adi Granth**, pp. 99-100.
11. It's a direction for singers to change the scale of notation often.
Gopal Singh (Dr.), **Sri Guru Granth Sahib**, Vol.III, p.654.
12. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 757.
13. ਸਾਹਿਬ ਸਿੰਘ (ਪ੍ਰੋ.), ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਪੋਥੀ ਤੀਜੀ), ਪੰਨਾ 325.
14. ਗੁਰਨਾਮ ਸਿੰਘ (ਡਾ.), ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 144.
15. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੬੫.
16. ਹਵਾਲਾ, ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ ੧੪੮.
17. ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ), ਪੰਨਾ 518.
18. ਅੰਮ੍ਰਿਤਪਾਲ ਕੌਰ (ਡਾ.) ਗੁਰਬਾਣੀ ਅਧਿਐਨ : ਨਵ ਪਰਿਪੇਖ, ਪੰਨਾ 73.
19. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੫.

20. ਮਹਾਨ ਕੋਸ਼, ਪੰਨਾ 85.
21. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੮.
22. ਉਹੀ, ਪੰਨਾ ੫੮੨.
23. ਉਹੀ, ਪੰਨਾ ੫੯੭.
24. ਉਹੀ, ਪੰਨਾ ੫੯੭.
25. ਉਹੀ, ਪੰਨਾ ੫੯੭.
26. ਉਹੀ, ਪੰਨਾ ੫੯੭.
27. ਅੰਮ੍ਰਿਤਪਾਲ ਕੌਰ (ਡਾ.) ਗੁਰਬਾਣੀ ਅਧਿਐਨ : ਨਵ ਪਰਿਪੇਖ, ਪੰਨਾ 74.
28. ਪਿਆਰਾ ਸਿੰਘ ਪਦਮ (ਪ੍ਰੋ.) ਗੁਰੂ ਗ੍ਰੰਥ ਸੰਕੇਤ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 280.
29. ਉਹੀ।
30. ਕਾਨ ਸਿੰਘ ਨਾਭਾ (ਭਾਈ), ਮਹਾਨ ਕੋਸ਼, ਪੰਨਾ 986.
31. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੯.
32. ਗੁਰਨਾਮ ਸਿੰਘ (ਡਾ.), ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 151.
33. ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ), ਪੰਨਾ 158.
34. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੦੭.
35. ਕਾਨ੍ਹ ਸਿੰਘ ਨਾਭਾ (ਭਾਈ), ਮਹਾਨ ਕੋਸ਼, ਪੰਨਾ 113.

* * *

# ਗੁਰਮਤਿ ਸੰਗੀਤ : ਹਿੰਦੁਸਤਾਨੀ ਕੀਰਤਨ ਪਰੰਪਰਾਵਾਂ ਨਾਲ ਤੁਲਨਾਤਮਕ ਅਧਿਐਨ

ਗੁਰਮਤਿ ਸੰਗੀਤ ਦੇ ਸੰਦਰਭ ਵਿਚ ਸ਼ਬਦ-ਕੀਰਤਨ ਦੇ ਵੱਖ ਵੱਖ ਦ੍ਰਿਸ਼ਟੀਆਂ ਤੋਂ ਕੀਤੇ ਅਧਿਐਨ ਤੋਂ ਸ਼ਬਦ-ਕੀਰਤਨ ਪਰੰਪਰਾ ਦਾ ਇਕ ਨਿਸ਼ਚਿਤ ਤੇ ਮੌਲਿਕ ਸਰੂਪ ਉਜਾਗਰ ਹੁੰਦਾ ਹੈ। ਸ਼ਬਦ-ਕੀਰਤਨ ਦੇ ਇਤਿਹਾਸਿਕ ਪਰਿਪੇਖ ਤੋਂ ਸਪੱਸ਼ਟ ਹੈ ਕਿ ਕਿਵੇਂ ਗੁਰੂ ਸਾਹਿਬਾਨ ਅਤੇ ਉਨ੍ਹਾਂ ਤੋਂ ਉਤਰਕਾਲੀਨ ਸ਼ਬਦ-ਕੀਰਤਨ ਦੀ ਪਰੰਪਰਾ, ਵਰਤਮਾਨ ਸਮੇਂ ਤੱਕ ਵਿਕਸਿਤ ਹੋਈ। ਇਹ ਤੱਥ ਸ਼ਬਦ-ਕੀਰਤਨ ਦੀ ਵਿਵਹਾਰਿਕਤਾ ਤੋਂ ਸਪੱਸ਼ਟ ਹੈ।

ਸ਼ਬਦ-ਕੀਰਤਨ ਸਿੱਖ ਧਰਮ ਦੀ ਕੀਰਤਨ ਵਿਧੀ ਹੈ। ਇਸ ਕੀਰਤਨ ਵਿਧੀ ਦੇ ਸਿਧਾਂਤਕ, ਇਤਿਹਾਸਿਕ ਤੇ ਵਿਵਹਾਰਿਕ ਸਰੂਪ ਦੀ ਇਕ ਵਿਸ਼ਾਲ ਪਿੱਠ ਭੂਮੀ ਹੈ। ਇਸ ਪਿੱਠ ਭੂਮੀ ਉੱਤੇ ਭਾਰਤੀ ਸੰਗੀਤ ਦੀ ਸ਼ਾਸਤਰੀ ਅਤੇ ਲੋਕ ਸੰਗੀਤ ਪਰੰਪਰਾ ਤੋਂ ਬਿਨਾਂ ਕੀਰਤਨ ਦੀਆਂ ਵੱਖ ਵੱਖ ਪਰੰਪਰਾਵਾਂ ਵਿਦਮਾਨ ਹਨ। ਭਾਰਤੀ ਸੰਗੀਤ ਦੀਆਂ ਇਨ੍ਹਾਂ ਕੀਰਤਨ ਪਰੰਪਰਾਵਾਂ ਦਾ ਸੰਪੂਰਨ ਅਧਿਐਨ ਸੰਭਵ ਨਹੀਂ ਹੋ ਸਕਿਆ ਫਿਰ ਵੀ ਇਨ੍ਹਾਂ ਕੀਰਤਨ ਪਰੰਪਰਾਵਾਂ ਸਬੰਧੀ ਉਪਲਬਧ ਸਰੋਤਾ ਤੋਂ, ਇਨ੍ਹਾਂ ਦੇ ਸੰਗੀਤਕ ਨਕਸ਼ ਸਾਹਮਣੇ ਆਉਂਦੇ ਹਨ।

ਭਾਰਤੀ ਪਰੰਪਰਾ ਦੇ ਸੰਦਰਭ ਵਿਚ ਵਾਚੀਏ ਤਾਂ ਇਹ ਕੀਰਤਨ ਪਰੰਪਰਾਵਾਂ ਧਰਮ ਅਤੇ ਸੰਗੀਤ ਦੇ ਪਰੰਪਰਿਕ ਭਾਰਤੀ ਸੁਮੇਲ ਦਾ ਰੂਪ ਹਨ ਭਾਵ ਇਹ ਕੀਰਤਨ ਪਰੰਪਰਾਵਾਂ ਧਰਮ ਅਤੇ ਸੰਗੀਤ ਦੇ ਆਪਸੀ ਪੁਰਾਤਨ ਸਬੰਧਾ ਚੋਂ ਜਨਮੀਆਂ ਹਨ। ਇਨ੍ਹਾਂ ਦੇ ਸੁਤੰਤਰ ਅਧਿਐਨ ਤੋਂ ਉਘੜੇ ਸਰੂਪਾਂ ਦੇ ਆਧਾਰ ਤੇ ਸ਼ਬਦ-ਕੀਰਤਨ ਇਨ੍ਹਾਂ ਵੱਖ-ਵੱਖ ਕੀਰਤਨ ਪਰੰਪਰਾਵਾਂ ਨਾਲ ਤੁਲਨਾਤਮਕ ਅਧਿਐਨ ਅਨਿਵਾਰਯ ਪ੍ਰਤੀਤ ਹੁੰਦਾ ਹੈ। ਇਸ ਸੰਦਰਭ ਵਿਚ ਭਾਰਤੀ ਅਧਿਆਤਮਕ ਸੰਗੀਤ ਪਰੰਪਰਾ ਦਾ ਆਗਾਜ਼ ਵੈਦਿਕ ਕਾਲ ਤੋਂ ਪਹਿਲਾਂ ਸਿੰਧ ਘਾਟੀ ਸਭਿਅਤਾ ਤੋਂ ਹੋ ਚੁੱਕਾ ਸੀ ਜਿਸਦਾ ਪ੍ਰਮਾਣ ਸਾਨੂੰ ਖੁਦਾਈਆਂ ਤੋਂ ਪ੍ਰਾਪਤ ਭਿੰਨ ਆਵੇਸ਼ਾਂ ਤੋਂ ਮਿਲਦਾ ਹੈ।[1]

ਭਾਰਤੀ ਪਰੰਪਰਾ ਦੇ ਸੰਦਰਭ ਵਿਚ ਧਾਰਮਿਕ ਪੂਜਾ ਲਈ ਸੰਗੀਤ ਦੇ ਪ੍ਰਯੋਗ ਦੇ ਪ੍ਰਮਾਣਿਕ ਸ੍ਰੋਤ ਵੇਦ ਗ੍ਰੰਥਾਂ ਦੀ ਵੈਦਿਕ ਪਰੰਪਰਾ ਹੈ ਜਿਨ੍ਹਾਂ ਵਿਚ ਸਾਮਵੇਦ ਪੂਰਨ

ਤੌਰ ਉਤੇ ਸੰਗੀਤਮਈ ਰਚਨਾ ਹੈ। ਇਸ ਵਿਚ ਵੇਦ ਮੰਤਰਾਂ ਨੂੰ ਇਕ ਖਾਸ ਵਰਗ ਦੁਆਰਾ ਸੁਰ ਅਤੇ ਤਾਲ ਨਾਲ ਧਾਰਮਿਕ ਅਵਸਰਾਂ, ਯੱਗਾਂ ਆਦਿ ਉਤੇ ਆਪਣੇ ਇਸ਼ਟ ਨੂੰ ਖੁਸ਼ ਕਰਨ ਵਾਸਤੇ ਗਾਇਨ ਕੀਤਾ ਜਾਂਦਾ ਹੈ।[2]

ਇਸ ਪ੍ਰਕਾਰ ਵੈਦਿਕ ਕਾਲ ਦਾ 'ਸਾਮਗਾਨ' ਕੀਰਤਨ ਦੇ ਮੁੱਢਲੇ ਰੂਪ ਵਿਚ ਉਜਾਗਰ ਹੁੰਦਾ ਹੈ। ਉਪਨਿਸ਼ਦਾਂ ਵਿਚ 'ਸਾਮਗਾਨ' ਦਾ ਪ੍ਰਯੋਗ ਕੇਵਲ ਯੱਗਾਂ ਤੱਕ ਹੀ ਨਹੀਂ ਬਲਕਿ ਰੋਜ਼ਾਨਾ ਜੀਵਨ ਦਾ ਇਕ ਅਨਿੱਖੜ ਅੰਗ ਬਣ ਚੁੱਕਿਆ ਸੀ। 'ਉਦਗੀਥ' ਇਕ ਗਾਇਨ ਜੁਗਤੀ ਸੀ। ਇਸ ਤੋਂ ਬਿਨਾਂ ਸੰਗੀਤ ਸਾਜ਼ਾਂ ਦੇ ਨਾਲ ਪੂਜਾ ਅਰਚਨਾ ਦੇ ਪ੍ਰਸੰਗ ਵਿਚ ਵਰਨਣ ਉਪਲਬੱਧ ਹੈ।[3]

ਰਮਾਇਣ ਕਾਲ ਵਿਚ ਅਧਿਆਤਮਕ ਸੰਗੀਤ ਦਾ ਰੂਪ 'ਸਾਮ' ਤੇ 'ਗੰਧਰਵ' ਗਾਨ ਹੀ ਸੀ। ਇਸ ਤੋਂ ਇਲਾਵਾ ਵੈਦਿਕ ਰਸਮਾਂ ਤੇ ਮਾਰਗ਼ੀ ਸੰਗੀਤ ਦਾ ਪ੍ਰਯੋਗ ਕੀਤਾ ਜਾਂਦਾ ਸੀ। ਮਹਾਂਭਾਰਤ ਕਾਲ ਦਾ ਸੰਗੀਤ ਵੈਦਿਕ ਸੰਗੀਤ ਨਾਲੋਂ ਭਿੰਨ ਤੇ ਅੱਡਰੇ ਰੂਪ ਵਿਚ ਪ੍ਰਗਟ ਹੋਇਆ। ਇਹ ਪਰਿਵਰਤਨ ਮੌਲਿਕ ਤੱਥਾਂ ਵਿਚ ਨਹੀਂ ਹੋਇਆ ਬਲਕਿ ਉਸਦੀਆਂ ਪ੍ਰਦਰਸ਼ਨ ਕਰਨ ਦੀਆਂ ਸ਼ੈਲੀਆਂ ਵਿਚ ਹੋ ਗਿਆ ਸੀ। ਇਸ ਕਾਲ ਵਿਚ ਸਲੋਕ ਸ਼ੈਲੀ ਦਾ ਪ੍ਰਚਲਨ ਸੀ। ਇਸ ਕਾਲ ਵਿਚ ਸੰਗੀਤ ਨੂੰ ਜਨਮ ਦੇਣ ਵਾਲੇ, ਬ੍ਰਹਮਾ, ਮਹੇਸ਼ ਅਤੇ ਗਨੇਸ਼ ਆਦਿ ਦੇਵਤਿਆਂ ਦੀ ਸਮਾਜ ਵਿਚ ਪ੍ਰਤਿਸ਼ਠਾ ਹੋ ਗਈ ਤੇ ਸੰਗੀਤ ਦੀ ਸਾਧਨਾ ਹੋਣ ਲੱਗ ਪਈ।

ਜੈਨ ਅਤੇ ਬੁੱਧ ਧਰਮ, ਵੈਦਿਕ ਧਰਮ ਨਾਲੋਂ ਭਿੰਨ ਮਤ ਹੋਣ ਕਰਕੇ, ਭਾਰਤੀ ਅਧਿਆਤਮਿਕਤਾ ਦੇ ਵਿਕਾਸ ਵਿਚ ਇਕ ਭਾਰੀ ਤਬਦੀਲੀ ਆਈ। ਜੈਨ ਧਰਮ ਦੇ ਅਨੁਸਾਰ ਮਨੁੱਖੀ ਜੀਵਨ ਸਤ, ਪਾਵਨ, ਸੁੰਦਰਤਾ, ਅਹਿੰਸਾ ਅਤੇ ਅਸਤੇਯ, ਇਨ੍ਹਾਂ ਪੰਜ ਸਿਧਾਂਤਾਂ ਉਤੇ ਆਧਾਰਿਤ ਸੀ ਅਤੇ ਇਹੀ ਆਧਾਰ ਉਨ੍ਹਾਂ ਦੀ ਸੰਗੀਤ ਕਲਾ ਦਾ ਵੀ ਬਣਿਆ।

ਬੁੱਧ ਧਰਮ ਵਿਚ ਮਹਾਤਮਾ ਬੁੱਧ ਦੀ ਮੌਤ ਤੋਂ ਬਾਅਦ, ਬੋਧੀਆਂ ਨੇ ਗੌਤਮ ਬੁੱਧ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਸੰਗੀਤ ਦੇ ਜ਼ਰੀਏ ਕੀਤਾ। ਬੁੱਧ ਧਰਮ ਦਾ ਸਾਹਿਤ ਇਕ ਕਾਵਿ-ਰੂਪ (Verse form) ਵਿਚ ਹੈ ਜੋ ਕਿ ਇਸ ਗੱਲ ਦਾ ਸਬੂਤ ਹੈ। ਇਹ ਸੰਗੀਤ ਧਰਮ ਦੇ ਨਾਲ ਪੂਰੀ ਤਰ੍ਹਾਂ ਇਕਮਿਕ ਸੀ। ਬੁੱਧ ਕਾਲ ਵਿਚ 'ਥੇਰ ਗਾਥਾ' ਅਤੇ 'ਥੇਰੀ ਗਾਥਾ' ਗਾਉਂਦੇ ਸੀ। ਥੇਰ ਗਾਥਾ ਪੁਰਸ਼ਾਂ ਦੇ ਲਈ ਅਤੇ ਥੇਰੀ ਗਾਥਾ ਇਸਤਰੀਆਂ ਦੇ ਲਈ ਸੀ ਜਿਨ੍ਹਾਂ ਨੂੰ ਕ੍ਰਮਵਾਰ 'ਸਥਵਿਕ' ਅਤੇ 'ਸਥਵਿਗ' ਕਿਹਾ ਜਾਂਦਾ ਸੀ। ਦੱਖਣੀ ਭਾਰਤ ਦੇ ਤਾਮਿਲ ਭਾਸ਼ੀ, ਇਲਾਕੇ ਵਿਚੋਂ ਇਹ ਇਕ ਲਹਿਰ ਦੇ ਰੂਪ ਵਿਚ ਵੈਸ਼ਨਵ ਅਤੇ ਸ਼ੈਵ ਮਤਾਂ ਰਾਹੀਂ ਆਲਵਰਾਂ ਤੇ ਨਾਇਨਾਰਾਂ ਰਾਹੀਂ ਸ਼ੁਰੂ ਹੋਈ।

ਆਲਵਾਰਾਂ ਅਤੇ ਨਾਇਨਾਰਾਂ ਦੀ ਸੰਤ ਪਰੰਪਰਾ ਨੇ ਆਪਣੀ ਭਗਤੀ ਪੂਰਣ ਸੁਨੇਹੇ ਧਾਰਮਿਕ ਗੀਤਾਂ ਦੇ ਰੂਪ ਵਿਚ ਆਮ ਦੇਸੀ ਜਨਤਕ ਭਾਸ਼ਾ ਰਾਹੀਂ ਦਿੱਤੇ ਜਿਸ ਨਾਲ ਆਮ ਵਰਗ ਪ੍ਰਭਾਵਿਤ ਹੋਇਆ। ਇਸ ਪ੍ਰਕਾਰ ਪਹਿਲੀ ਵਾਰ ਧਰਮ ਦਾ ਸੰਸਥਾਗਤ ਪੱਧਰ ਉਤੇ ਸੁਤੰਤਰਤਾ ਪੂਰਵਕ ਪ੍ਰਗਟਾਅ ਹੋਇਆ।

ਭਾਰਤੀ ਪਰੰਪਰਾ ਵਿਚ ਵੈਸ਼ਨਵ ਭਗਤੀ ਦੌਰਾਨ ਭਿੰਨ ਭਿੰਨ ਅਵਤਾਰਾਂ ਦੀ ਪੂਜਾ ਦਾ ਪ੍ਰਚਲਨ ਰਿਹਾ ਹੈ। ਇਸੇ ਲੜੀ ਵਿਚ ਕ੍ਰਿਸ਼ਨ ਭਗਤੀ ਦੀ ਲਹਿਰ ਅਤੇ ਫਿਰ ਰਾਸ ਭਗਤੀ ਦੀ ਧਾਰਾ ਵਿਸ਼ੇਸ਼ ਹਨ। ਇਨ੍ਹਾਂ ਭਗਤੀ ਧਾਰਾਵਾਂ ਅਨੁਸਾਰ ਕੀਰਤਨ ਪਰੰਪਰਾਵਾਂ ਨਾਲ ਜੁੜੀਆਂ ਹੋਈਆਂ ਕੁਝ ਪਰੰਪਰਾਵਾਂ ਇਸ ਪ੍ਰਕਾਰ ਹਨ ਜਿਨ੍ਹਾਂ ਬਾਰੇ ਇਸ ਅਧਿਆਇ ਦਾ ਵਿਸ਼ਾ ਦਾ ਅਧਿਐਨ ਕਰਨ ਤੋਂ ਪੂਰਵ ਵਰਨਣ ਲਾਜ਼ਮੀ ਹੈ।

## ਨਿੰਬਾਰਕ ਸੰਪਰਦਾ ਦੀ ਕੀਰਤਨ ਪਰੰਪਰਾ (1162 ਈ.)

ਵੈਸ਼ਨਵ ਸੰਪਰਦਾਇ ਦੇ ਨਿੰਬਾਰਕ ਸੰਪਰਦਾ ਦੇ ਸੰਸਥਾਪਕ ਅਤੇ ਪ੍ਰਚਾਰਕ ਸ੍ਰੀ ਨਿੰਬਾਰਕ ਆਚਾਰੀਆ ਸੀ। ਇਨ੍ਹਾਂ ਦਾ ਨਿਵਾਸ ਸਥਾਨ ਮਥੁਰਾ ਦੇ ਨੇੜੇ ਬ੍ਰਿੰਦਾਬਨ ਸੀ। ਇਨ੍ਹਾਂ ਦੀ ਭਗਤੀ ਦਾ ਮੁੱਖ ਸਿਧਾਂਤ ਸੀ ਕਿ ਜੀਵ ਅਤੇ ਈਸ਼ਵਰ ਅਭਿੰਨ ਹੋ ਕੇ ਭਿੰਨ ਹਨ। ਇਨ੍ਹਾਂ ਨੇ ਮਧੁਰ ਭਾਵ ਨੂੰ ਵਿਸ਼ੇਸ਼ ਮਹੱਤਵ ਦਿੰਦੇ ਹੋਏ ਰਾਧਾ ਦੀ ਉਪਾਸਨਾ ਤੇ ਜ਼ੋਰ ਦਿੱਤਾ।

ਨਿੰਬਾਰਕ ਸੰਪਰਦਾ ਦੀ ਕੀਰਤਨ ਪਰੰਪਰਾ ਸਮੂਹਿਕ ਰੂਪ ਵਿਚ ਕੀਤੀ ਜਾਂਦੀ ਹੈ ਜਿਸ ਵਿਚ ਸਮੱਜਾ ਗਾਨ ਦੇ ਅੰਤਰਗਤ ਸਭ ਤੋਂ ਪਹਿਲਾਂ ਪੰਜ ਪਦਾ ਦਾ ਗਾਨ ਕਹਿਰਵਾ ਤਾਲ ਵਿਚ ਕੀਤਾ ਜਾਂਦਾ ਹੈ ਤੇ ਅੰਤਲਾ ਪਦ ਦੀਪਚੰਦੀ ਜਾਂ ਚਾਰਤਾਲ ਵਿਚ ਗਾਇਆ ਜਾਂਦਾ ਹੈ। ਇਹ ਅਧਿਕਤਰ ਰਾਗਾਂ ਉਤੇ ਆਧਾਰਿਤ ਜਾਂ ਆਪਣੀਆਂ ਪਰੰਪਰਿਕ ਧੁਨਾਂ ਵਿਚ ਗਾਨ ਹੁੰਦਾ ਹੈ। ਇਸ ਵਿਚ ਇਨ੍ਹਾਂ ਦੀ ਆਪਣੀ ਹੀ ਸੰਪਰਦਾ ਦੀ ਬਾਣੀ ਦਾ ਗਾਨ ਹੁੰਦਾ ਹੈ। ਇਹ ਪਰੰਪਰਾ ਅੱਜ ਤੱਕ ਚਲੀ ਆ ਰਹੀ ਹੈ।

ਇਸ ਸੰਪਰਦਾ ਵਿਚ ਨਿਮਨਲਿਖਤ ਭਗਤ ਹੋਏ ਹਨ : 1. ਸ੍ਰੀ ਭੱਟ ਦੇਵਆਚਾਰੀਆ, 2. ਸ੍ਰੀ ਹਰਿਵਿਆਸ ਦੇਵਆਚਾਰੀਆ, 3. ਸ੍ਰੀ ਰੂਪ ਰਸਿਕ ਦੇਵਆਚਾਰੀਆ, 4. ਸ੍ਰੀ ਵ੍ਰਿੰਦਾਬਨ ਦੇਵਆਚਾਰੀਆ।[4]

## ਵਾਰਕਰੀ ਸੰਪਰਦਾ ਦੀ ਕੀਰਤਨ ਪਰੰਪਰਾ (13ਵੀਂ ਸ਼ਤਾਬਦੀ)

ਵਾਰਕਰੀ ਸੰਪਰਦਾ ਮਹਾਂਰਾਸ਼ਟਰ ਵੈਸ਼ਨਵ ਸੰਪਰਦਾਇ ਹੈ ਜਿਸ ਦਾ ਮੁੱਖ ਕੇਂਦਰ ਪੰਢਰਪੁਰ ਹੈ। ਵਾਰਕਰੀ ਦਾ ਅਰਥ ਹੈ ਯਾਤਰਾ। ਵਾਰਕਰੀ ਸੰਪਰਦਾ ਵਿਚ ਕੀਰਤਨੀਏ ਇਕ ਟੋਲੀ ਦੇ ਰੂਪ ਵਿਚ ਪ੍ਰਭੂ ਦੇ ਗੀਤ ਗਾ ਕੇ ਆਪਣੇ ਵਿੱਠਲ ਦੇ ਮੰਦਿਰ ਦੀ ਯਾਤਰਾ ਕਰਦੇ ਹਨ। ਮਹਾਂਰਾਸ਼ਟਰ ਵਿਚ ਵਿੱਠਲ ਦਾ ਅਰਥ ਹੈ ਜੋ ਗਿਆਨਹੀਨ

ਨੂੰ ਅੰਗੀਕਾਰ ਕਰੇ।[5] ਇਸ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਬਾਲ ਰੂਪ ਮੰਨਿਆ ਗਿਆ ਹੈ। ਇਸ ਸੰਪਰਦਾ ਵਿਚ ਭਗਤ ਨਾਮਦੇਵ, ਗਿਆਨਦੇਵ, ਤੁਕਾ ਰਾਮ, ਏਕਨਾਥ ਸੀ ਜੋ ਉੱਤਮ ਕੀਰਤਨਕਾਰ ਅਤੇ ਉੱਤਮ ਅਭੰਗਕਾਰ ਸੀ। ਨਾਮਦੇਵ ਪਹਿਲਾਂ ਸਰਗੁਣਵਾਦੀ ਸੀ ਪਰ ਬਾਅਦ ਵਿਚ ਨਿਰਗੁਣਵਾਦੀ ਹੋ ਗਏ। ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

## ਵਲੱਭ ਸੰਪਰਦਾ ਦੀ ਕੀਰਤਨ ਪਰੰਪਰਾ (1478 ਈ. ਤੋਂ 1530 ਈ.)

ਇਸ ਸੰਪਰਦਾਇ ਦੇ ਸੰਸਥਾਪਕ ਸ੍ਰੀ ਵਲੱਭਚਾਰਯ ਹੋਣ ਕਰਕੇ ਇਸ ਸੰਪਰਦਾ ਦਾ ਨਾਂ ਵਲੱਭ ਸੰਪਰਦਾ ਪਿਆ। ਇਨ੍ਹਾਂ ਦੇ ਮੱਤ ਅਨੁਸਾਰ ਬ੍ਰਹਮਾ ਹੀ ਜਗਤ ਦਾ ਕਾਰਨ ਅਤੇ ਕਾਰਜ ਹੈ। ਪ੍ਰਭੂ ਦੀ ਕ੍ਰਿਪਾ ਪ੍ਰਾਪਤ ਕਰਨ ਵਾਸਤੇ ਆਤਮ ਸਮਰਪਣ ਦੀ ਜ਼ਰੂਰਤ ਹੈ ਜੋ ਕਿ ਭਗਤੀ ਦਾ ਮੁੱਖ ਅੰਗ ਹੈ ਕਿਉਂਕਿ ਪੁਸ਼ਟੀ ਦਾ ਅਰਥ ਹੈ ਪ੍ਰਭੂ ਦੀ ਕ੍ਰਿਪਾ। ਇਸ ਲਈ ਵਲੱਭ ਸੰਪਰਦਾ ਦਾ ਨਾਂ ਪੁਸ਼ਟੀ ਮਾਰਗ ਵੀ ਪੱਕ ਗਿਆ। ਇਨ੍ਹਾਂ ਨਵਧਾ ਭਗਤੀ ਦੀ ਥਾਂ ਦਸਧਾ ਭਗਤੀ ਭਾਵ ਪ੍ਰੇਮ ਭਗਤੀ ਤੇ ਜ਼ੋਰ ਦਿੱਤਾ। ਇਸ ਸੰਪਰਦਾ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਬਾਲ ਰੂਪਾਂ ਦੀ ਉਪਾਸਨਾ ਕੀਤੀ ਜਾਂਦੀ ਸੀ। ਸ੍ਰੀ ਵਲੱਭਆਚਾਰਯ ਦਾ ਮੱਤ ਹੈ ਕਿ ਭਗਵਾਨ ਦੇ ਗੁਣਾਂ ਦੇ ਗਾਉਣ ਨਾਲ ਭਗਤ ਵਿਚ ਦੈਵੀ ਗੁਣ ਆ ਜਾਂਦੇ ਹਨ।[6] ਇਸ ਲਈ ਵਲੱਭ ਸੰਪਰਦਾ ਵਿਚ ਕੀਰਤਨ ਭਗਤੀ ਵਿਸ਼ੇਸ਼ ਸੀ ਜੋ ਕਿ ਅਸ਼ਟਯਾਮ ਕੀਰਤਨ ਦੇ ਰੂਪ ਵਿਚ ਮੌਜੂਦ ਸੀ। ਇਹ ਇਕ ਸੁਨਿਸ਼ਚਿਤ ਅਤੇ ਵਿਵਿਸਥਿਤ ਅੱਠ ਪਹਿਰਾ ਦੀ ਨਿੱਤ ਕੀਰਤਨ ਪ੍ਰਣਾਲੀ ਸੀ ਜੋ ਕਿ ਸ੍ਰੀ ਕ੍ਰਿਸ਼ਨ ਜੀ ਦੀ ਭਗਤੀ ਨਾਲ ਸੰਬੰਧਿਤ ਸੀ ਜਿਸ ਦਾ ਗੁਣਗਾਨ ਅਸ਼ਟਛਾਪ ਦੇ ਅੱਠ ਸਿੱਧ ਭਗਤ ਕਵੀ ਨਿਰਧਾਰਤ ਸਮੇਂ ਤੇ ਨਿਰਧਾਰਤ ਪਦਿਆਂ ਵਿਚ ਕਰਦੇ ਸੀ। ਇਹ ਕਵੀ ਸੰਗੀਤਕਾਰ ਆਪਣੇ ਆਤਮ ਗਿਆਨ ਰਾਹੀਂ ਭਗਵਾਨ ਦੇ ਜਿਸ ਸਾਕਾਰ ਰੂਪ ਦਾ ਅਨੁਭਵ ਕਰਦੇ ਹੋਏ ਆਨੰਦ ਪ੍ਰਾਪਤ ਕਰਦੇ ਉਹੀ ਵਰਣਨ ਆਪਣੇ ਪਦ ਰਚਨਾ ਵਿਚ ਕਰਦੇ। ਇਸ ਕੀਰਤਨ ਪ੍ਰਣਾਲੀ ਦਾ ਵਿਸਤਰਿਤ ਵਰਣਨ ਇਸ ਪ੍ਰਕਾਰ ਹੈ :

| | ਸੇਵਾ | ਸਮਾਂ | ਭਾਵ | ਕੀਰਤਨੀਆ |
|---|---|---|---|---|
| 1. | ਮੰਗਲਾ | ਸਵੇਰੇ 5 ਵਜੇ ਤੋਂ 7 ਵਜੇ ਤੱਕ | ਅਨੁਰਾਗ ਦੇ ਪਦ, ਖੰਡਿਤ ਭਾਵ ਜਗਾਉਣ ਦੇ ਪਦ, ਦਧਿ ਮੰਥਨ ਦੇ ਪਦ | ਪਰਮਾਨੰਦ |

| | | | |
|---|---|---|---|
| 2. ਸ਼ਿੰਗਾਰ | ਸਵੇਰੇ 7 ਵਜੇ ਤੋਂ 8 ਵਜੇ ਤੱਕ | ਬਾਲ ਸਰੂਪ ਦਾ ਸੌਂਦਰਯ, ਵੇਸ਼ਭੂਸਾ, ਬਾਲ ਕ੍ਰੀੜਾ, ਸਖਾ ਭਾਵ ਅਤੇ ਕ੍ਰਿਸ਼ਨ ਦੇ ਖੇਲਦੇ ਪਦ | ਨੰਦ ਦਾਸ |
| 3. ਗਵਾਲ | ਸਵੇਰੇ 9 ਵਜੇ ਤੋਂ 10 ਵਜੇ ਤੱਕ | ਚੋਗਾਨ, ਚਕਡੋਰੀ, ਗੋਚਾਰਣ, ਗੋਦੇ ਹਨ, ਮੱਖਣ ਚੋਰੀ, ਪਾਲਣਾ, ਘਈਆ ਅਤੇ ਅਰੋਗਣ ਦੇ ਪਦ | ਗੋਵਿੰਦ ਦਾਸ |
| 4. ਰਾਜਭੋਗ | ਦੁਪਿਹਰ 10 ਵਜੇ ਤੋਂ 12 ਵਜੇ ਤੱਕ | ਡਾਕ ਦੇ ਪਦ (ਵਿਸ਼ੇਸ਼ ਸੇਵਾ ਕੁੰਭਨ ਦਾਸ) | ਅੱਠੋਂ ਭਗਤ |
| 5. ਉਤਥਾਪਣ | ਦਿਨ ਦੇ 5½ ਵਜੇ ਤੋਂ 4½ ਵਜੇ | ਗੋਦੋਹਨ ਅਤੇ ਵਨ ਲੀਲਾ ਦੇ ਪਦ | ਸੂਰਦਾਸ |
| 6. ਭੋਗ | ਸ਼ਾਮ ਲਗਭਗ 5 ਵਜੇ ਤੋਂ | ਕ੍ਰਿਸ਼ਨ ਰੂਪ, ਗੋਪੀ ਦਸ਼ਾ, ਮੁਰਲੀ ਰੂਪ, ਮਾਧੁਰੀ, ਗੋਪ ਆਦਿ ਦੇ ਪਦ ਚਤੁਰਭੁਜ) | ਅੱਠੋਂ ਭਗਤ (ਵਿਸ਼ੇਸ਼ ਕੀਰਤਨ ਸਵਰ) |
| 7. ਸੰਧਿਆਰਤੀ | ਸ਼ਾਮ ਲਗਭਗ 6½ ਤੋਂ | ਗੋ-ਗਵਾਲ-ਸਹਿਤ ਵਨ ਤੋਂ ਆਗਮਨ, ਗੋ ਦੋਹਨ, ਘਈਆ, ਵਾਤਸਾਲਯ ਭਾਵ ਨਾਲ ਯਸ਼ੋਦਾ ਦਾ ਬੁਲਾਉਣ ਦੇ ਪਦ | ਛੀਤਸਵਾਮੀ |
| 8. ਸ਼ਯਨ | ਸਮਾਂ ਰਾਤ 7 ਵਜੇ ਤੋਂ 8 ਵਜੇ ਦੇ ਮੱਧ | ਅਨੁਰਾਗ, ਗੋਪੀ ਭਾਵ ਤੋਂ ਨਿਕੁੰਜ ਲੀਲਾ ਅਤੇ ਲੇਯ, ਸ਼ਿੰਗਾਰ ਦੇ ਪਦ[7] | ਕਿਸ਼ਨਦਾਸ |

## ਹਵੇਲੀ ਸੰਗੀਤ ਦੀ ਕੀਰਤਨ ਪਰੰਪਰਾ

ਵੈਸੇ ਤਾਂ ਹਵੇਲੀ ਦੇ ਸ਼ਾਬਦਿਕ ਅਰਥ ਹੌਲ (ਘੇਰੇ) ਵਾਲਾ ਮਕਾਨ, ਚਾਰੇ ਪਾਸਿਉਂ ਕੰਧ ਨਾਲ ਘਿਰਿਆ ਮਕਾਨ ਹੈ[8] ਪਰੰਤੂ ਭਾਰਤੀ ਧਾਰਮਿਕ ਸੰਪਰਦਾ ਦੇ ਅੰਤਰਗਤ ਸ੍ਰੀ ਵਲੱਭ ਸੰਪਰਦਾ ਦੇ ਮੰਦਿਰ ਹਵੇਲੀ ਨਾਮ ਨਾਲ ਪ੍ਰਸਿੱਧ ਹਨ। ਹਵੇ ਲੀ (ਵਿਸ਼ਾਲ ਮੰਦਿਰ) ਵਿਚ ਜੋ ਕੀਰਤਨ ਹੁੰਦਾ ਹੈ, ਉਹ ਹਵੇਲੀ ਸੰਗੀਤ ਹੈ ਕਿਉਂਕਿ ਦਿਨਭਰ ਪ੍ਰਭੂ ਸੇਵਾ ਦਾ ਕ੍ਰਮ ਸੰਗੀਤ ਨਾਲ ਚਲਦਾ ਹੈ ਇਹੀ ਇਸ ਸੰਪਰਦਾ ਦੀ ਵਸ਼ਿਸ਼ਟਤਾ ਹੈ।

ਹਵੇਲੀ ਸੰਗੀਤ ਦੇ ਅੰਤਰਗਤ ਨਿਰਧਾਰਤ ਅੱਠ ਪਹਿਰਿਆਂ ਦੀ ਨਿੱਤ ਕੀਰਤਨ ਪ੍ਰਣਾਲੀ ਜਿਸ ਨੂੰ ਅਸ਼ਟਯਾਮ ਕੀਤਰਨ ਕਿਹਾ ਜਾਂਦਾ ਸੀ, ਨਿਸ਼ਚਿਤ ਰਾਗ-ਰਾਗਨੀਆਂ ਅੰਦਰ ਹੁੰਦਾ ਸੀ ਇਸ ਨੂੰ ਗਾਉਣ ਵਾਲਿਆਂ ਨੇ ਇਹ ਵਿੱਦਿਆ ਪਰੰਪਰਾ ਤੋਂ ਗਾਉਣ ਵਾਲਿਆਂ ਪਾਸੋਂ ਸਿੱਖੀ ਹੁੰਦੀ ਸੀ।[9] ਇਸ ਕੀਰਤਨ ਸੰਪਰਦਾ ਦੇ ਆਚਾਰੀਯ ਦੁਆਰਾ ਨਿਸ਼ਚਿਤ ਹੁੰਦਾ ਸੀ ਜਿਸਦੀ ਗਣਨਾ ਦੋ ਭਾਗਾਂ ਵਿਚ ਹੈ। (1) ਨਿਤਪਦ ਕੀਰਤਨ, (2) ਉਤਸਵਾਂ ਦਾ ਕੀਰਤਨ।

ਨਿਤਪਦ ਕੀਰਤਨ : ਹਵੇਲੀ ਵਿਚ ਹਰ ਰੋਜ਼ ਗਾਏ ਜਾਣ ਵਾਲੇ ਪਦ ਨਿਤ ਲੀਲਾ ਦੇ ਪਦ ਹੁੰਦੇ ਹਨ। ਇਸ ਵਿਚ ਸਵੇਰ ਤੋਂ ਲੈ ਕੇ ਸ਼ਾਮ ਤੱਕ ਦੇ ਸ੍ਰੀ ਕ੍ਰਿਸ਼ਨ ਜੀ ਦੇ ਬਾਲ ਰੂਪ ਦੇ ਕ੍ਰਿਆ-ਕਲਾਪਾਂ ਦੇ ਪ੍ਰਤੀਕ ਦੇ ਰੂਪ ਵਿਚ ਅੱਠ ਝਾਕੀਆਂ ਰੱਖੀਆਂ ਹੋਈਆਂ ਹਨ : 1. ਮੰਗਲਾ, 2. ਸ਼ਿੰਗਾਰ, 3. ਗਵਾਲ, 4. ਰਾਜਭੋਗ, 5. ਉਤਥਾਪਨ, 6. ਭੋਗ, 7. ਸੰਧਯਾ ਆਰਤੀ, 8. ਸਯਨ।

ਹਰੇਕ ਦਰਸ਼ਨ ਦੀ ਪਦਾਵਲੀ ਵਿਚ ਉਸੀ ਦੇ ਅਨੁਰੂਪ ਭਾਵ ਹੁੰਦੇ ਹਨ ਅਤੇ ਪਦਾਂ ਦੇ ਰਾਗ ਵੀ ਸਮੇਂ ਅਨੁਸਾਰ ਹੁੰਦੇ ਹਨ।

ਉਤਸਵਾਂ ਦਾ ਕੀਰਤਨ : ਇਹ ਕੀਰਤਨ ਝਾਂਝ ਪਖਾਵਜ ਦੀ ਸੰਗਤ ਵਿਚ ਸਮੂਹਗਾਨ ਦੀ ਤਰ੍ਹਾਂ ਹੁੰਦਾ ਹੈ। ਪਹਿਲਾਂ ਮੁੱਖ ਕੀਰਤਨਕਾਰ ਪਦ ਗਾਉਂਦੇ ਹਨ। ਉਨ੍ਹਾਂ ਦੇ ਮਗਰ ਮੰਡਲੀ ਦੇ ਬਾਕੀ ਲੋਕ ਗਾਉਂਦੇ ਹਨ। ਇਸ ਤੋਂ ਇਲਾਵਾ ਛਾਕੋਰਜੀ ਦੇ ਰੁੱਤ, ਰੁੱਤਾਂ ਦੇ ਉਤਸਵ, ਡੋਲੋ ਉਤਸਵ, ਝੂਲੋ ਉਤਸਵ, ਰਾਗ ਉਤਸਵ, ਗੋਵਰਧਨ ਲੀਲਾ ਦੇ ਦਰਸ਼ਨ ਵੀ ਹੁੰਦੇ ਹਨ। ਜਯੰਤੀ ਦੇ ਉਤਸਵਾਂ ਵਿਚ ਰਾਮ ਜਯੰਤੀ, ਕ੍ਰਿਸ਼ਨ ਜਯੰਤੀ, ਵਾਸਨ ਜਯੰਤੀ ਅਤੇ ਨਰਸਿੰਘ ਜਯੰਤੀ ਅਤੇ ਚਾਰ ਘਟਾਂਵਾਂ - ਲਾਲ ਘਟਾ, ਨੀਲੀ ਘਟਾ, ਕ੍ਰਿਸ਼ਨ ਘਟਾ ਅਤੇ ਪੀਲੀ ਘਟਾ ਆਦਿ ਪ੍ਰਸਿੱਧ ਹਨ ਇਸ ਤੋਂ ਇਲਾਵਾ ਮਹਾਂਪ੍ਰਭੂ ਜੀ ਅਤੇ ਗੁਸਾਈਂ ਜੀ ਦੇ ਬਾਲਕਾਂ ਦੇ ਜਯੰਤੀ ਉਤਸਵ ਵੀ ਹੁੰਦੇ ਹਨ।[10] ਇਨ੍ਹਾਂ ਦੋਵੇ ਕੀਰਤਨਾਂ ਵਿਚ ਰਾਗਾਂ ਦੀ ਸ਼ੁੱਧਤਾ ਅਤੇ ਨਿਯਮਬੱਧਤਾ ਜ਼ਰੂਰੀ ਹੈ ਤੇ ਕੀਰਤਨ ਸ਼ੈਲੀ ਧਰੁਪਦ ਧਮਾਰ ਯੁਕਤ ਹੈ।

ਹਵੇਲੀ ਦੇ ਧਰੁਪਦ ਸ਼ੁੱਧ ਬਾਣੀ ਦੇ ਹਨ। ਧਰੁਪਦਾਂ ਵਿਚ ਕੇਵਲ ਸਥਾਈ ਅਤੇ ਅੰਤਰੇ ਵਾਲੇ ਅਤੇ ਸਥਾਈ, ਅੰਤਰਾ, ਸੰਚਾਰੀ ਅਤੇ ਆਭੋਗ, ਐਸੇ ਚਾਰ ਅੰਗਾਂ ਵਾਲੇ ਵੀ ਹੁੰਦੇ ਹਨ। ਕਿਸੀ ਵਿਚ 16-16 ਪੰਗਤੀਆਂ ਵੀ ਹਨ ਜੋ ਅਧਿਕਤਰ ਚਾਰ ਚਾਰ ਅੰਗਾਂ ਨਾਲ ਬੰਨੀਆਂ ਹੁੰਦੀਆਂ ਹਨ। ਇਨ੍ਹਾਂ ਵਿਚ ਰਾਗ-ਹਾਨੀ ਦੀ ਬਿਲਕੁਲ ਸੰਭਾਵਨਾ ਨਹੀਂ ਹੈ। ਹਵੇਲੀ ਪਦਾਂ ਵਿਚ ਕੋਮਲਤਾ ਅਤੇ ਭਾਵਪ੍ਰਵਣਤਾ ਹੁੰਦੇ ਹੋਏ ਵੀ ਬੰਗਲਾ-ਪਦਾਂ ਦੇ ਸਮਾਨ ਸਿਥਿਲਤਾ ਨਹੀਂ ਹੈ। ਸ਼ਬਦਾਂ ਦੇ ਭਾਵ ਨੂੰ ਵਿਅੰਜਿਤ ਕਰਦੇ ਹੋਏ ਉਸਨੂੰ ਬੋਲ ਦੇ ਦੁਆਰਾ ਵਿਸਤਰਿਤ ਕੀਤਾ ਜਾਂਦਾ ਹੈ। ਦੁਗਣ, ਚੌਗੁਣ, ਆੜ, ਕੁਆੜ ਨੂੰ ਸਥਾਨ ਬਹੁਤ ਘੱਟ ਹੈ ਬਲਕਿ ਹੈ ਹੀ ਨਹੀਂ ਕਿਉਂਕਿ ਇਸ ਕਿਰਿਆ ਨਾਲ ਧਰੁਪਦ ਦੀ ਭਾਵਨਸ਼ੀਲਤਾ ਅਤੇ ਗੰਭੀਰਤਾ ਨਸ਼ਟ ਹੋਈ ਹੈ। ਧਰੁਪਦ ਦਾ ਜੇ ਕਰ ਪੁਨਹਉਦਾਰ ਕਰਨਾ ਹੋਵੇ ਤਾਂ ਹਵੇਲੀ ਦੇ ਧਰੁਪਦ ਅਤੇ ਧਮਾਰਾਂ ਦਾ ਆਦਰਸ਼ ਰੱਖਣਾ ਚਾਹੀਦਾ ਹੈ।[11] ਇਸ ਤੋਂ ਇਲਾਵਾ ਚਾਚਰ, ਹੋਰੀ, ਰਸੀਆ ਆਦਿ ਹੋਰ ਕਈ ਪ੍ਰਕਾਰ ਵੀ ਹਵੇਲੀ ਸੰਗੀਤ ਦੀ ਪਰੰਪਰਾ ਵਿਚ ਹੈ। ਇਸ ਤੋਂ ਇਲਾਵਾ ਅਸ਼ਟਪਦੀਯ ਪ੍ਰਬੰਧ ਆਦਿ ਵੀ ਗਾਏ ਜਾਂਦੇ ਹਨ।[12]

ਹਵੇਲੀ ਸੰਗੀਤ ਪੁਸ਼ਟੀ ਮਾਰਗੀ ਸੰਪਰਦਾ ਦੇ ਮੰਦਿਰ ਮੁੱਖ ਤੌਰ ਤੇ ਬ੍ਰਜ, ਰਾਜਸਥਾਨ, ਗੁਜਰਾਤ, ਮਾਲਵਾ ਆਦਿ ਪ੍ਰਦੇਸ਼ਾਂ ਵਿਚ ਪਾਏ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਜੈਪੁਰ, ਭਰਤਪੁਰ, ਕੋਟਾ, ਇੰਦੋਰ, ਝਾਬੂਆ, ਧੌਲਪੁਰ, ਕਾਸ਼ੀ ਆਦਿ ਮੰਦਿਰਾਂ ਨੂੰ ਪਹਿਲਾ ਰਾਜ ਆਸ਼ਰਮ ਵਿਸ਼ਣੂੰ ਪ੍ਰਮਾਣਾਂ ਵਿਚ ਪ੍ਰਾਪਤ ਸੀ ਅਤੇ ਉੱਚ ਕੋਟੀ ਦੇ ਗਾਇਕ ਭਗਵਾਨ ਦੀ ਸੇਵਾ ਵਿਚ ਰੱਖੇ ਜਾਂਦੇ ਸੀ।[13]

ਸੰਖੇਪ ਵਿਚ ਕਹਿ ਸਕਦੇ ਹਾਂ ਕਿ ਹਵੇਲੀ ਸੰਗੀਤ ਦਾ ਸੂਤਰ-ਪਾਤ ਗੋਸਵਾਮੀ ਵਿਠਲ ਨਾਥ ਜੀ ਦੀ ਨਿਗਰਾਨੀ ਅਤੇ ਅਗਵਾਈ ਅਧੀਨ ਹੋਇਆ। ਜਨਮ ਅਤੇ ਵਿਕਾਸ ਬ੍ਰਿੰਦਾਬਨ ਦੀ ਹਵੇਲੀ ਵਿਚ ਹੋਇਆ। ਅਠਾਰਵੀਂ ਸ਼ਤਾਬਦੀ ਦੇ ਮੱਧਕਾਲ ਤੱਕ ਸੰਪਰਦਾ ਦੇ ਸੰਗੀਤਕਾਰ ਆਚਾਰੀਆ ਅਤੇ ਅਸ਼ਟਛਾਪ ਕਵੀਆਂ ਦੇ ਸ਼ਿਸ਼ਾਂ ਦੁਆਰਾ ਹਵੇਲੀ ਸੰਗੀਤ ਦੀ ਇਹ ਪਰੰਪਰਾ ਜੈਸੀ ਦੀ ਤੈਸੀ ਹੀ ਬਣੀ ਰਹੀ ਪਰ ਫਿਰ ਇਸਦੀ ਸੋਭਾ ਜ਼ਿਆਦਾ ਦਿਨ ਤੱਕ ਨਾ ਰਹੀ ਕਿਉਂਕਿ ਜਿਉਂ ਜਿਉਂ ਸੰਪਰਦਾ ਦਾ ਵਿਕਾਸ ਹੁੰਦਾ ਗਿਆ ਖੇਤਰ ਵਿਸਤਰਿਤ ਹੋ ਗਿਆ। ਨਵੇਂ ਕੇਂਦਰਾਂ ਦੀ ਸਥਾਪਨਾ ਹੋਈ। ਖੇਤਰੀ ਮੰਦਿਰਾਂ ਨੂੰ ਰਾਜ ਘਰਾਣਿਆਂ ਵਲੋਂ ਚੋਖੀ ਪ੍ਰਤਿਸ਼ਠਾ ਮਿਲਣ ਕਰਕੇ ਸੰਪਰਦਾ ਦੇ ਉੱਚ ਕੋਟੀ ਦੇ ਗਾਇਕਾਂ ਉੱਤੇ ਪ੍ਰਤਿਭਾ ਦੇ ਉਤਕਰਸ਼ ਦੀ ਛਾਇਆ ਵਿਚ ਘਰਾਣੇਦਾਰ ਜਿਹੀਆਂ ਪ੍ਰਵਿਰਤੀਆਂ ਦੀ ਪਿਰਤ ਪੈਣ ਲੱਗੀ ਅਤੇ ਚਾਰ ਵੱਖ ਵੱਖ ਸ਼ੈਲੀਆਂ ਵਿਚ ਇਕ ਮੁੱਢ ਤੋਂ ਸ਼ੁਰੂ ਹੋਈਆਂ। ਕਿਸੇ ਸ਼ੈਲੀ ਦੀ ਗਾਇਕੀ ਦੀ ਸ਼ਾਸਤਰੀ

ਗਾਇਕੀ ਅਤੇ ਸਰੂਪ ਦੱਸਣ ਵਾਲਾ ਕੋਈ ਨਹੀਂ ਕਿਉਂਕਿ ਕਈ ਕਈ ਗਾਇਕ ਸੰਕੋਚੀ ਸੀ ਉਨ੍ਹਾਂ ਦੀ ਕਲਾ ਭਗਵਾਨ ਨੂੰ ਸਮਰਪਿਤ ਸੀ।

ਸੰਖੇਪਿਤ ਕਿਹਾ ਜਾ ਸਕਦਾ ਹੈ ਕਿ ਵਰਤਮਾਨ ਕਾਲ ਵਿਚ ਇਸ ਪਰੰਪਰਾ ਵਿਚ ਕਈ ਪਰਿਵਰਤਨ ਆ ਚੁੱਕੇ ਹਨ ਪਰੰਤੂ ਹਵੇਲੀ ਸੰਗੀਤ ਦੀ ਇਹ ਪਰੰਪਰਾ ਭਾਰਤੀ ਸੰਗੀਤ ਜਗਤ ਵਿਚ ਪ੍ਰਾਚੀਨਤਮ ਅਤੇ ਲੋਕਪ੍ਰਿਯ ਪਰੰਪਰਾ ਹੈ।

## ਚੈਤੰਨਯ ਸੰਪਰਦਾ ਦੀ ਕੀਰਤਨ ਪਰੰਪਰਾ (15ਵੀਂ ਸ਼ਤਾਬਦੀ)

ਚੈਤੰਨਯ ਸੰਪਰਦਾ/ਗੌੜ ਸੰਪਰਦਾ ਦੇ ਸੰਸਥਾਪਕ ਬੰਗਾਲ ਦੇ ਚੈਤੰਨਯ ਮਹਾਂਪ੍ਰਭੂ ਸੀ ਇਸ ਸੰਪਰਦਾ ਵਿਚ ਰਾਧਾ-ਕ੍ਰਿਸ਼ਨ ਦੀ ਯੁਗਲ ਉਪਾਸਨਾ ਕੀਤੀ ਜਾਂਦੀ ਹੈ। ਉਨ੍ਹਾਂ ਨੇ ਮੁਕਤੀ ਪ੍ਰਾਪਤੀ ਦਾ ਮੁੱਖ ਸਾਧਨ ਸੰਕੀਰਤਨ ਨੂੰ ਮੰਨਿਆ ਸੀ ਜਿਸ ਨੂੰ ਜਨਤਕ ਬਣਾਉਣਾ ਚਾਹੁੰਦੇ ਸੀ। ਈਸ਼ਵਰ ਦੇ ਗੁਣ-ਗਾਨ ਹੀ ਕੀਰਤਨ ਹੈ। ਸੰਕੀਰਤਨ ਸਮੂਹਿਕ ਗਾਨ ਤੇ ਕੀਤਾ ਜਾਂਦਾ ਸੀ।[14]

ਸੰਕੀਰਤਨ ਦੀਆਂ ਤਿੰਨ ਪੱਧਤੀਆਂ ਜਾਣੀਆਂ ਗਈਆਂ ਹਨ : 1. ਵਿਆਸ ਪੱਧਤੀ, 2. ਨਾਰਦੀਯ ਪੱਧਤੀ, 3. ਹਨੂਮੱਦਯ ਪੱਧਤੀ।

**ਵਿਆਸ ਪੱਧਤੀ :** ਵਿਆਸ ਪੱਧਤੀ ਵਿਚ ਇਕ ਕਥਾ ਵਾਚਕ ਜਾਂ ਕੀਰਤਨਕਾਰ ਸਰੋਤਿਆਂ ਦੇ ਸਾਹਮਣੇ ਪੋਥੀ ਲੈ ਕੇ ਪਾਠ ਕਰਦਾ ਹੈ ਜਾਂ ਨਾਮ ਸਿਮਰਨ ਕਰਦਾ ਹੈ ਤੇ ਉਸ ਦੇ ਪਿੱਛੇ ਸਾਰੇ ਸਰੋਤੇ ਉਸ ਨੂੰ ਦੁਹਰਾਉਂਦੇ ਹਨ।

**ਨਾਰਦੀਯ ਪੱਧਤੀ :** ਇਸ ਵਿਚ ਤਾਲ ਅਤੇ ਸਵਰਾਂ ਨਾਲ ਯੁਕਤ ਕੀਰਤਨ ਕੀਤਾ ਜਾਂਦਾ ਹੈ ਤੇ ਕੀਰਤਨਕਾਰ ਕਦੇ ਭਾਵੁਕ ਹੋ ਕੇ ਖੜ੍ਹੇ ਹੋ ਜਾਂਦੇ ਹਨ ਤੇ ਕਦੇ ਨ੍ਰਿਤ ਵੀ ਕਰਦੇ ਹਨ।

**ਹਨੂਮੱਦਯ ਪੱਧਤੀ :** ਇਸ ਵਿਚ ਸੰਕੀਰਤਨ ਦੀ ਤੀਸਰੀ ਅਤੇ ਭਾਵ ਵਿਹੇਕ ਦੀ ਅੰਤਿਮ ਸਥਿਤੀ ਹੈ। ਇਸ ਕੀਰਤਨ ਵਿਚ ਸ਼ਾਮਲ ਵਿਅਕਤੀ ਭਾਵੁਕ ਹੋ ਕੇ ਉੱਛਲ-ਉੱਛਲ ਕੇ ਨ੍ਰਿਤ ਕਰਦੇ ਹਨ। ਇਹ ਸਥਿਤੀ ਆਪਣੇ ਆਪ ਵਿਸ਼ਿਸ਼ਟਤਾ ਅਤੇ ਮਦਹੋਸ਼ ਹੋਣ ਦੀ ਸੀਮਾ ਤੱਕ ਚਲੀ ਜਾਂਦੀ ਹੈ।[15]

ਸੰਕੀਰਤਨ ਵਿਚ ਭਾਵਾਂ ਦੀ ਅਭਿਵਿਅਕਤੀ ਐਨੀ ਸਰਲ ਸੀ ਕਿ ਆਮ ਵਿਅਕਤੀ ਵੀ ਇਸ ਨੂੰ ਅਨੁਭਵ ਕਰਦਾ ਸੀ ਜਿਸ ਦੇ ਸਿੱਟੇ ਵਜੋਂ ਸੰਕੀਰਤਨ, ਲੀਲਾ ਕੀਰਤਨ, ਨਗਰ ਕੀਰਤਨ, ਪਦਾਵਲੀ ਕੀਰਤਨ, ਸਪਤਾਹਿਕ ਕੀਰਤਨ, ਅਖੰਡ ਕੀਰਤਨ ਆਦਿ ਹੋਂਦ ਵਿਚ ਆਏ। ਇਨ੍ਹਾਂ ਕੀਰਤਨਾਂ ਵਿਚ ਕਿਤੇ-ਕਿਤੇ ਕੀਰਤਨ ਦਾ ਮੰਤਰ ਹਰੇ ਰਾਮ ਹਰੇ ਰਾਮ, ਰਾਮ ਰਾਮ ਹਰੇ ਹਰੇ ਜਾਂ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ, ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ, ਰਿਹਾ ਹੈ। ਚੈਤੰਨਯ ਦੇ ਸੰਕੀਰਤਨ ਦੇ ਇਸ ਮੰਤਰ ਦਾ ਵਿਭਿੰਨ ਸਵਰਾਂ ਵਿਚ ਗਾਉਣਾ ਤੇ ਲੀਲਾ ਕੀਰਤਨ ਵਿਚ ਰਾਧਾ ਕ੍ਰਿਸ਼ਨ ਦੀਆਂ

ਲੀਲਾਵਾਂ ਦਾ ਸਮੂਹਿਕ ਰੂਪ ਨਾਲ ਗਾਇਨ ਕੀਤਾ ਜਾਂਦਾ ਸੀ। ਇਸ ਪ੍ਰਕਾਰ ਜੈਦੇਵ, ਵਿਦਿਆਪਤੀ ਅਤੇ ਚੰਡੀਦਾਸ ਦੇ ਪਦਾਂ ਨੂੰ ਗਾਉਣ ਵਾਲੀ ਇਕ ਮੰਡਲੀ, ਇਕ ਜਲੂਸ ਦੀ ਸ਼ਕਲ ਵਿਚ ਨਗਰ, ਗਲੀਆਂ, ਕੂਚਿਆਂ ਵਿਚ ਨੱਚਦੀ-ਟੱਪਦੀ ਗੁਜਰਦੀ ਤਾਂ ਐਸੇ ਕੀਰਤਨ ਨਗਰ ਕੀਰਤਨ ਦੀ ਸ਼੍ਰੇਣੀ ਵਿਚ ਆਏ। ਪਦਾਵਲੀ ਕੀਰਤਨ ਵਿਚ ਜੈਦੇਵ ਦੀਆਂ ਅਸਟਪਦੀਆਂ ਨੂੰ ਪ੍ਰਬੰਧ ਰੂਪ ਵਿਚ ਗਾਇਆ ਜਾਂਦਾ ਹੈ ਜੇ ਨਿਰੰਤਰ ਕੀਰਤਨ ਹੁੰਦਾ ਤਾਂ ਅਖੰਡ ਕੀਰਤਨ ਅਤੇ ਜੇ ਹਫ਼ਤਾਵਾਰੀ ਕੀਰਤਨ, ਕੀਰਤਨ ਮੰਡਲੀਆਂ ਦੁਆਰਾ ਹੋਣ ਲੱਗਾ। ਇਸ ਪ੍ਰਕਾਰ ਚੈਤੰਨਯ ਸੰਪਰਦਾ ਵਿਚ ਕੀਰਤਨ ਦੇ ਕਈ ਰੂਪ ਹੋਂਦ ਵਿਚ ਆਏ ਇਸ ਸੰਪਰਦਾ ਵਿਚ ਕੀਰਤਨ ਭਾਵੁਕਤਾ ਦੀ ਉੱਚਤਮ ਸਿਖਰ ਤੇ ਸੀ। ਕੀਰਤਨ ਕਰਦਿਆਂ ਅੱਥਰੂ ਵਗਣੇ, ਕੰਬਣਾ, ਮੁੜਕਾ ਵਹਾਉਣਾ, ਰੰਗ ਉੱਡ ਜਾਣਾ, ਹਿੰਮਤ ਨਾ ਰਹਿਣੀ, ਗਲਾ ਭਰ ਜਾਣਾ, ਬੋਲ ਨਾ ਸਕਣਾ ਅਤੇ ਹੋਰ ਹੋਸ਼-ਹਵਾਸ ਖੋ ਬੈਠਣੇ ਇਸ ਭਗਤੀ ਦੇ ਅੰਗ ਮੰਨੇ ਜਾਂਦੇ ਹਨ। ਚੈਤੰਨਯ ਬੰਗਾਲ ਵਿਚ ਕੀਰਤਨ ਨੂੰ ਜਨਤਕ ਬਣਾਉਣਾ ਚਾਹੁੰਦਾ ਸੀ ਅਤੇ ਉਹ ਇਸ ਵਿਚ ਕ਼ਾਫੀ ਹੱਦ ਤੱਕ ਸਫ਼ਲ ਹੋਇਆ। ਮ੍ਰਿਦੰਗ ਉਸ ਦੀ ਜਾਂ ਉਸ ਦੇ ਸਾਥੀਆਂ ਦੀ ਕਾਢ ਮੰਨੀ ਜਾਂਦੀ ਹੈ। ਖੜਤਾਲ ਜੋ ਸਸਤਾ ਸਾਜ਼ ਸੀ ਆਮ ਲੋਕ ਕੀਰਤਨ ਲਈ ਵਰਤਦੇ ਸੀ। ਉਥੋਂ ਦੇ ਜੈਦੇਵ ਦੀ ਰਚਨਾ ਪਦਾਵਲੀ ਅਤੇ ਗੀਤ ਗੋਵਿੰਦ ਭਾਰਤ ਦੇ ਅਨੇਕਾਂ ਮੰਦਿਰਾਂ ਵਿਚ ਗਾਈ ਜਾਂਦੀ ਹੈ।[16]

## ਰਾਮਾਨੰਦ ਸੰਪਰਦਾ ਦੀ ਕੀਰਤਨ ਪਰੰਪਰਾ (1398-1518 ਈ.)

ਇਸ ਸੰਪਰਦਾ ਦੇ ਸੰਸਥਾਪਕ ਰਾਮਾਨੰਦ ਸੀ। ਇਹ ਵਿਦਵਾਨ ਮਹਾਤਮਾ ਰਾਮਾਨੁਜ ਦੀ ਸੰਪਰਦਾ ਨਾਲ ਸੰਬੰਧ ਰੱਖਦੇ ਸੀ ਜਿਸਦੀ ਗੁਰੂ ਪਰੰਪਰਾ ਇਸ ਪ੍ਰਕਾਰ ਹੈ। ਸ੍ਰੀ ਰਾਮਾਨੁਜ → ਦੇਵਾਨੰਦ → ਹਰਿਆਨੰਦ → ਰਾਘਵਾਨੰਦ → ਰਾਮਾਨੰਦ। ਇਸ ਸੰਪਰਦਾ ਵਿਚ ਸੀਤਾ ਰਾਮ ਦੀ ਉਪਾਸਨਾ ਦਾ ਮਹੱਤਵ ਸੀ। ਪਹਿਲਾ ਰਾਮਾਨੰਦ ਸਰਗੁਣਵਾਦੀ ਸੀ ਪਰ ਅੰਤਲੀ ਅਵਸਥਾ ਵਿਚ ਗਿਆਨ ਪ੍ਰਾਪਤ ਕਰਨ ਤੋਂ ਬਾਅਦ ਨਿਰਗੁਣਵਾਦੀ ਹੋਣ ਕਰਕੇ ਆਪ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਕਤ ਜਾਈਐ ਰੇ ਘਰ, ਲਾਗੋ ਰੰਗ॥
ਮੇਰਾ ਚਿਤੁ ਨਾ ਚਲੈ ਮਨੁ ਭਇਓ॥੧॥

- - - - - - - - - - - - -

ਰਾਮਾਨੰਦ ਸੁਆਮੀ ਰਮਤ ਬ੍ਰਹਮ॥
ਗੁਰ ਕਾ ਸਬਦੁ ਕਾਟੈ ਕੋਟਿ ਕਰਮ॥੩॥[17]

ਰਾਮਾਨੰਦ ਦੇ 12 ਚੇਲੇ ਸੀ। ਅਨੰਤਾਨੰਦ, ਸੁਰਸੁਰਾਨੰਦ, ਸਖਾਨੰਦ, ਨਰਹਾਸਨੰਦ,

ਯੋਗਾਨੰਦ, ਪੀਪਾ ਜੀ, ਕਬੀਰ ਜੀ, ਭਾਵਾਨੰਦ, ਸੈਣ, ਧਨੇਸ਼ਵਰ, ਗਾਲਵਾਨੰਦ ਅਤੇ ਰਾਮਦਾਸ।[18] ਇਹ ਸਾਰੇ ਚੇਲੇ ਉੱਤਮ ਕੀਰਤਨੀਏ ਸੀ। ਇਹ ਮਰਿਯਾਦਾ ਪਰਸ਼ੋਤਮ ਦੇ ਗੁਣਾਂ ਨੂੰ ਵਡਿਆਉਂਦੇ ਹੋਏ ਉਨ੍ਹਾਂ ਨੂੰ ਆਪਣੇ ਅੰਦਰ ਢਾਲਣ ਦਾ ਉਪਦੇਸ਼ ਦਿੰਦੇ। ਇਨ੍ਹਾਂ ਨੇ ਕਈ ਉੱਚ ਪੱਧਰ ਦੇ ਭਜਨਾਂ ਦੀ ਰਚਨਾ ਕੀਤੀ।

## ਰਾਧਾ ਵਲੱਭੀ ਸੰਪਰਦਾ ਦੀ ਕੀਰਤਨ ਪਰੰਪਰਾ (1537 ਈ.)

ਇਸ ਸੰਪਰਦਾ ਦੇ ਸੰਸਥਾਪਕ ਸ੍ਰੀ ਸਵਾਮੀ ਹਿਤ ਹਰੀਵੰਸ਼ ਸੀ। ਇਸ ਸੰਪਰਦਾ ਵਿਚ ਰਾਧਾ ਕ੍ਰਿਸ਼ਨ ਦੀ ਯੁਗਲ ਉਪਾਸਨਾ ਕੀਤੀ ਜਾਂਦੀ ਸੀ। ਇਨ੍ਹਾਂ ਦੀਆਂ ਰਚਨਾਵਾਂ ਵਿਚ ਰਾਗ ਰਾਗਣੀਆਂ ਦੇ ਨਾਂ, ਧਰੁਪਦ, ਧਮਾਰ, ਕਈ ਵਾਦ ਯੰਤਰਾਂ ਦਾ ਉਲੇਖ ਵੀ ਹੈ।[19] ਇਨ੍ਹਾਂ ਦੀ ਆਪਣੀ ਹੀ ਬਾਣੀ ਦਾ ਕੀਰਤਨ ਵਿਸ਼ੇਸ਼ ਗਾਇਨ ਸ਼ੈਲੀ ਵਿਚ ਕ੍ਰੀਤਾ ਜਾਂਦਾ ਸੀ ਇਹ ਸੰਪਰਦਾ ਅੱਜ ਤੱਕ ਚੱਲੀ ਆ ਰਹੀ ਹੈ। 'ਹਿਤ ਚੌਰਾਸੀ' ਇਸ ਸੰਪਰਦਾ ਦਾ ਪ੍ਰਮੁੱਖ ਗ੍ਰੰਥ ਹੈ।

## ਸਖੀ ਸੰਪਰਦਾ ਦੀ ਕੀਰਤਨ ਪਰੰਪਰਾ

ਇਸ ਸੰਪਰਦਾਇ ਦੇ ਸੰਸਥਾਪਕ ਸੁਆਮੀ ਹਰੀਦਾਸ ਜੀ ਜੋ ਕਿ ਰਾਧਾ ਕ੍ਰਿਸ਼ਨ ਦੀ ਯੁਗਲ ਜੋੜੀ ਦੀ ਉਪਾਸਨਾ ਕਰਦੇ ਸੀ। ਤਾਨਸੇਨ, ਬੈਜੂ ਬਾਵਰਾ, ਰਾਮਦਾਸ, ਗੋਪਾਲ ਨਾਇਕ ਵਰਗੇ ਸੰਗੀਤਕਾਰ ਆਪ ਜੀ ਦੀ ਸ਼ਿਸ਼ ਪਰੰਪਰਾ ਵਿਚੋਂ ਸੀ। ਸੁਆਮੀ ਜੀ ਦੀਆਂ ਪਦ ਰਚਨਾਵਾਂ ਸੰਗੀਤ ਪੱਖੋਂ ਵਿਸ਼ੇਸ਼ ਨਿਯਮਾਂ ਦੀ ਧਾਰਨੀ ਹੋਣ ਸਦਕਾ ਆਧੁਨਿਕ ਸਮੇਂ ਦੇ ਧਰੁਪਦ ਗਾਇਨ ਪ੍ਰਕਾਰ ਸਮਾਨ ਸੀ ਜਿਸ ਨਾਲ ਭਗਤੀ ਸੰਗੀਤ ਦੀ ਵਿਸ਼ੇਸ਼ ਵਿਅਕਤੀਗਤ ਪਦ ਕੀਰਤਨ ਸ਼ੈਲੀ ਹੋਂਦ ਵਿਚ ਆਈ ਜਿਸ ਪ੍ਰਕਾਰ ਧਰੁਪਦ ਵਿਚ ਧਰੁਵ ਜਾਂ ਸਥਾਈ ਨੂੰ ਟੇਕ ਬਣਾਕੇ ਗਾਇਨ ਕਰਨ ਦੀ ਪ੍ਰਥਾ ਹੈ ਉਸੀ ਪ੍ਰਕਾਰ ਕੀਰਤਨ ਦੇ ਪਦਿਆਂ ਦਾ ਵੀ ਇਸ ਪ੍ਰਕਾਰ ਗਾਇਨ ਕੀਤਾ ਜਾਂਦਾ ਸੀ।

ਭਾਰਤੀ ਕੀਰਤਨ ਦੀਆਂ ਉਪਰੋਕਤ ਪ੍ਰਮੁੱਖ ਪਰੰਪਰਾਵਾਂ ਭਾਰਤੀ ਅਧਿਆਤਮਕ ਸੰਗੀਤ ਦਾ ਇਕ ਵਿਸ਼ਾਲ ਅਮੀਰ ਰੂਪ ਪੇਸ਼ ਕਰਦੀਆਂ ਹਨ। ਸੰਗੀਤ ਦੀ ਦ੍ਰਿਸ਼ਟੀ ਤੋਂ ਹਰੇਕ ਪਰੰਪਰਾ ਸੁਤੰਤਰ ਅਸਿਤਤਵ ਰਖਦੀ ਹੈ। ਇਹ ਸਾਰੀਆਂ ਵਿਕਸਿਤ ਅਤੇ ਸੁਤੰਤਰ ਪਛਾਣਯੋਗ ਪਰੰਪਰਾਵਾਂ ਸਿੱਖ ਧਰਮ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਗਈ ਗੁਰਮਤਿ ਸੰਗੀਤ ਪਰੰਪਰਾ ਦੀਆਂ ਪਿੱਠਵਰਤੀ ਕੀਰਤਨ ਪਰੰਪਰਾਵਾਂ ਹਨ। ਗੁਰਮਤਿ ਸੰਗੀਤ ਦੀ ਸੁਤੰਤਰ ਅਤੇ ਮੌਲਿਕ ਪਛਾਣ ਨੂੰ ਇਨ੍ਹਾਂ ਸਮੂਹ ਕੀਰਤਨ ਪਰੰਪਰਾਵਾਂ ਨਾਲ ਤੁਲਨਾਤਮਕ ਰੂਪ ਵਿਚ ਵਿਸ਼ਲੇਸ਼ਿਤ ਕਰਦਿਆਂ ਹੋਰ ਭਲੀ ਭਾਂਤ ਗ੍ਰਹਿਣ ਕੀਤਾ ਜਾ ਸਕਦਾ ਹੈ।

ਗੁਰਮਤਿ ਸੰਗੀਤ ਅਤੇ ਹਿੰਦੁਸਤਾਨੀ ਕੀਰਤਨ ਪਰੰਪਰਾਵਾਂ ਦਾ ਤੁਲਨਾਤਮਕ

ਅਧਿਐਨ ਕਰਦਿਆਂ ਸਰਵਪ੍ਰਥਮ ਇਹ ਤੱਥ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਗੁਰਮਤਿ ਸੰਗੀਤ ਅਤੇ ਵੱਖ ਵੱਖ ਸੰਪਰਦਾ ਦੇ ਅਧਿਆਤਮਕ ਲਕਸ਼ ਦੀ ਵਿਭਿੰਨਤਾ ਦੇ ਕਾਰਨ ਇਨ੍ਹਾਂ ਦੇ ਸੰਗੀਤ ਪਰੰਪਰਾ ਦੇ ਸਰੂਪ ਵਿਚ ਵੀ ਵਿਭਿੰਨਤਾ ਹੈ। ਜਿਵੇਂ ਕਿ ਅਸੀਂ ਪਹਿਲਾਂ ਵੱਖ ਵੱਖ ਸੰਪਰਦਾਵਾਂ ਦੇ ਅੰਤਰਗਤ ਜ਼ਿਕਰ ਕਰ ਚੁੱਕੇ ਹਾਂ ਕਿ ਨਿੰਬਾਰਕ ਸੰਪਰਦਾ ਵਿਚ ਯੁਗਲ ਉਪਾਸਨਾ ਦੇ ਨਾਲ ਰਾਧਾ ਦੀ ਉਪਾਸਨਾ, ਵਾਰਕਰੀ ਸੰਪਰਦਾ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਬਾਲ ਰੂਪ, ਬਲੱਭ ਸੰਪਰਦਾ ਦੇ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਬਾਲ ਰੂਪ ਅਤੇ ਕਿਸ਼ੋਰ ਕ੍ਰਿਸ਼ਨ ਤੇ ਗੋਪੀ ਲੀਲਾ ਦੀ ਯੁਗਲ ਭਾਵਨਾ, ਚੇਤੰਨਯ ਸੰਪਰਦਾ ਵਿਚ ਰਾਧਾ ਕ੍ਰਿਸ਼ਨ ਦੀ ਯੁਗਲ ਉਪਾਸਨਾ, ਰਾਮਾਨੰਦ ਸੰਪਰਦਾ ਵਿਚ ਆਪਣੇ ਇਸ਼ਟ ਰਾਮ ਦੇ ਗੁਣਾਂ ਨੂੰ ਵਡਿਆਉਂਦੇ ਹੋਏ ਆਪਣੇ ਜੀਵਨ ਵਿਚ ਅਪਨਾਉਣਾ ਅਤੇ ਰਾਧਾ ਵਲਭੀ ਅਤੇ ਸਖੀ ਸੰਪਰਦਾ ਵਿਚ ਰਾਧਾ ਕ੍ਰਿਸ਼ਨ ਦੀ ਯੁਗਲ ਜੋੜੀ ਦੀ ਉਪਾਸਨਾ ਦਾ ਉਦੇਸ਼ ਹੈ।

ਭਗਤੀ ਦੇ ਉਕਤ ਅਧਿਆਤਮਕ ਉਦੇਸ਼ ਤੋਂ ਸਰਗੁਣ ਤੇ ਨਿਰਗੁਣ ਭਗਤੀ ਧਾਰਾਵਾਂ ਦਾ ਪ੍ਰਚਲਨ ਪ੍ਰਤੱਖ ਹੈ। ਸੰਗੀਤ ਪ੍ਰਸਤੁਤੀ ਦੀ ਦ੍ਰਿਸ਼ਟੀ ਤੋਂ ਵਾਚੀਏ ਤਾਂ ਸਰਗੁਣ ਸਰੂਪ ਪਰਮਾਤਮਾ ਦੇ ਵਿਭਿੰਨ ਅਵਤਾਰਾਂ ਦੀ ਕੀਰਤਨ ਦੁਆਰਾ ਅਰਾਧਨਾ ਦੀ ਪ੍ਰਕ੍ਰਿਤੀ ਵੀ ਵੱਖਰੀ ਹੋ ਜਾਂਦੀ ਹੈ। ਭਾਵ ਸਨਮੁਖ ਬਿਰਾਜ ਰਹੇ ਅਵਤਾਰ ਦੀ ਅਰਾਧਨਾ ਵੇਲੇ ਕੀਰਤਨ ਦਾ ਉਦੇਸ਼ ਤੇ ਲਕਸ਼ ਸਰਬਵਿਆਪੀ ਪਰਮਾਤਮਾ ਦੇ ਕੀਰਤਨ ਨਾਲੋਂ ਭਾਵਾਤਮਕ ਪੱਧਰ ਤੇ ਭਿੰਨ ਹੋਣਾ ਲਾਜ਼ਮੀ ਹੈ। ਇਨ੍ਹਾਂ ਸਾਰੀਆਂ ਕੀਰਤਨ ਪਰੰਪਰਾਵਾਂ ਦੀ ਤੁਲਨਾ ਵਿਚ ਵਾਚੀਏ ਤਾਂ ਗੁਰਬਾਣੀ ਵਿਚ ਭਗਤੀ ਦੇ ਨੌਧਾ ਜਾਂ ਨਵਧਾ ਭਗਤੀ ਦਾ ਉਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦਾ ਹੈ।

1. ਸਰਵਣ ਭਗਤੀ :

- ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੦)
- ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ॥
  ਸੁਣਿ ਸੁਣਿ ਹਿਰਦੁ ਨਿਰਮਲੁ ਹੋਵੈ ਕਟੀਐ ਕਾਲਕੀ ਫਾਸੀ ਰਾਮ॥
  (ਉਹੀ, ਪੰਨਾ ੭੮੦)

2. ਕੀਰਤਨ ਭਗਤੀ :

ਕੀਰਤਨ ਭਗਤੀ ਸਬੰਧੀ ਗੁਰਬਾਣੀ ਵਿਚ ਥਾਂ ਪੁਰ ਥਾਂ ਅਨੇਕ ਹਵਾਲੇ ਪ੍ਰਾਪਤ ਹੁੰਦੇ ਹਨ।

- ਕਲਿਜੁਗ ਮਹਿ ਕੀਰਤਨ ਪਰਧਾਨਾ॥ ਗੁਰਮੁਖ ਜਪੀਅਹਿ ਲਾਇ ਧਿਆਨਾ॥
  (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)
- ਹਰਿ ਕੀਰਤ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ।

ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸ ਪੁਰਬ ਲਿਖੇ ਕਾ ਲਹਨਾ।

(ਉਹੀ, ਪੰਨਾ ੬੪੨)

- ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥
  ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥

(ਉਹੀ, ਪੰਨਾ ੭੮੧)

3. ਸਿਮਰਨ ਭਗਤੀ :

- ਸਿਮਰਉ ਸਿਮਰਿ ਸਿਮਰਿ ਸੁਖ ਪਾਵਉ॥ (ਉਹੀ, ਪੰਨਾ ੨੬੨)
- ਜਿਹ ਸਿਮ੍ਰਨਿ ਹੋਇ ਮੁਕਤਿ ਦੁਆਰੁ॥ ਜਾਇ ਬੈਕੁੰਠਿ ਨਹੀ ਸੰਸਾਰਿ॥

(ਉਹੀ, ਪੰਨਾ ੯੭੧)

- ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ॥
  ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਉਹੀ, ਪੰਨਾ ੧੩੭੬)

4. ਪਦ ਸੇਵ ਭਗਤੀ :

- ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾਂ॥ (ਉਹੀ, ਪੰਨਾ ੬੧੨)
- ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ॥

(ਉਹੀ, ਪੰਨਾ ੭੭੭)

- ਹਰਿ ਕੇ ਚਰਣ ਰਿਦੈ ਉਰਿ ਧਾਰਿ॥
  ਸਦਾ ਸਦਾ ਪ੍ਰਭ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ॥

(ਉਹੀ, ਪੰਨਾ ੬੨੦)

- ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥

(ਉਹੀ, ਪੰਨਾ ੧੩੧੮)

5. ਅਰਚਨ ਭਗਤੀ

- ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ॥ (ਉਹੀ, ਪੰਨਾ ੯੧0)
- ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
  ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥

(ਉਹੀ,, ਪੰਨਾ ੧੩)

6. ਬੰਦਨਾ :

- ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥

(ਉਹੀ, ਪੰਨਾ ੧੨੯੮)

- ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥

ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੫੬)

– ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥

(ਉਹੀ, ਪੰਨਾ ੮੨੦)

7. ਦਾਸ ਭਗਤੀ :

– ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥

(ਉਹੀ,. ਪੰਨਾ ੭੫੭)

– ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ॥ (ਉਹੀ. ਪੰਨਾ ੧੩੨)

– ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ॥ (ਉਹੀ, ਪੰਨਾ ਪ੬ਪ)

8. ਮੈਤਰੀ ਭਗਤੀ :

– ਸਖਾ ਸਹਾਈ ਪੂਰਨ ਪਰਮੇਸਰ ਮਿਲੁ ਕਦੇ ਨ ਹੋਵੀ ਭੰਗਨਾ॥

(ਉਹੀ, ਪੰਨਾ ੧੨੮੦)

– ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ॥
ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ॥ (ਉਹੀ, ਪੰਨਾ ੧੮੧)

– ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ॥ (ਉਹੀ, ਪੰਨਾ ੯੮੯)

– ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥ (ਉਹੀ, ਪੰਨਾ ੭੬੪)

9. ਆਤਮ ਨਿਵੇਦਨ :

– ਤਨੁ ਮਨੁ ਧਨੁ ਸਭ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥

(ਉਹੀ, ਪੰਨਾ ੯੧੮)

– ਅਬ ਹਮ ਚਲੀ ਠਾਕੁਰ ਪਹਿ ਹਾਰਿ॥
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥

(ਉਹੀ, ਪੰਨਾ ਪ੨੮)

– ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥

(ਉਹੀ, ਪੰਨਾ ਪ੨ਪ).

– ਤਨੁ ਮਨੁ ਅਰਪੇ ਸਤਿਗੁਰ ਸਰਣਾਈ॥
ਹਿਰਦੈ ਨਾਮੁ ਵਡੀ ਵਡਿਆਈ॥ (ਉਹੀ, ਪੰਨਾ ੩੬੩)

ਉਪਰੋਕਤ ਵਰਣਿਤ ਨਵਧਾ ਭਗਤੀ ਦੇ ਵੱਖ ਵੱਖ ਰੂਪਾਂ ਵਿਚੋਂ ਗੁਰੂ ਸਾਹਿਬਾਨ ਨੇ ਕੀਰਤਨ ਨੂੰ ਸਰਬੋਤਮ ਰੂਪ ਵਿਚ ਸਵੀਕਾਰਿਆ ਹੈ। ਇਸ ਨੂੰ 'ਨਿਰਮੋਲਕ

ਹੀਰਾ' ਤੇ 'ਨਿਹਚਲ ਧੰਨ' ਮੰਨਦਿਆਂ ਫੁਰਮਾਇਆ ਹੈ :

- ਕੀਰਤਨ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥ (ਉਹੀ, ਪੰਨਾ ੮੯੩)
- ਰਾਜੁ ਮਾਲੁ ਜੰਜਾਲੁ, ਕਾਜੁ ਨਾ ਕਿਤੈ ਗਨੋ॥
  ਹਰਿ ਕੀਰਤਨ, ਆਧਾਰੁ, ਨਿਹਚਲੁ ਏਹੁ ਧਨੋ॥ (ਉਹੀ, ਪੰਨਾ ੩੯੮)

ਨਿਰਸੰਦੇਹ ਗੁਰਬਾਣੀ ਵਿਚ ਕੀਰਤਨ ਦੀ ਇਸ ਸਰਬੋਤਮ ਮਹਾਨਤਾ ਤੋਂ ਪੂਰਵ ਭਾਰਤੀ ਪਰੰਪਰਾ ਵਿਚ ਕੀਰਤਨ ਦੀ ਮਹਿਮਾ ਨੂੰ ਸਵੀਕਾਰਿਆ ਗਿਆ ਹੈ ਜਿਸਦਾ ਪ੍ਰਾਰੰਭ ਨਾਦ ਮਹਿਮਾ ਤੋਂ ਹੀ ਪ੍ਰਗਟ ਹੋ ਜਾਂਦਾ ਹੈ :

ਨਾ ਤਾਂ ਨਾਦ ਬਿਨਾ ਗੀਤ ਹੈ, ਨਾ ਨਾਦ ਬਿਨਾ ਨਰਿਤ ਹੈ, ਇਹ ਸਾਰਾ ਜਗਤ ਹੀ ਨਾਦਾਤਮਕ ਹੈ।[20]

ਇਸੇ ਪ੍ਰਕਾਰ ਭਾਰਤੀ ਸੰਗੀਤ ਕੋਸ਼ ਵਿਚ ਨਾਦ ਦੀ ਮਹਿਮਾ ਕਰਦਿਆਂ ਲਿਖਿਆ ਹੈ:

'ਸ਼ਾਸਤਰਾਂ ਵਿਚ ਨਾਦ ਨੂੰ ਬ੍ਰਹਮ ਦੇ ਰੂਪ ਵਿਚ ਬਿਆਨ ਕੀਤਾ ਹੈ। ਨਾਦ ਅਦੁੱਤੀ ਅਤੇ ਅਨੰਦ ਸਰੂਪ ਹੈ। ਨਾਦ ਦੀ ਉਪਾਸਨਾ ਕਰਨ੍ਹ ਨਾਲ ਪਰਮ ਲਾਭ ਹੁੰਦਾ ਹੈ ਜਿਵੇਂ ਪ੍ਰਕਾਸ਼ ਦੀ ਖੋਜ ਕਰਦਿਆਂ ਮਣੀ ਪ੍ਰਾਪਤੀ ਹੋ ਜਾਂਦੀ ਹੈ ਇਵੇਂ ਹੀ ਨਾਦ ਦੀ ਉਪਾਸਨਾ ਕਰਦਿਆਂ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।'[21]

ਨਾਦ ਸੰਗੀਤ ਅਤੇ ਕੀਰਤਨ ਦੇ ਭਾਰਤੀ ਪਰੰਪਰਾ ਵਿਚਲੇ ਮਹੱਤਵ ਨੂੰ ਸਿੱਖ ਧਰਮ ਵਿਚ ਭਲੀ ਭਾਂਤ ਪ੍ਰਯੋਗ ਕੀਤਾ ਗਿਆ ਹੈ। ਇਸ ਕਾਰਜ ਲਈ ਗੁਰੂ ਸਾਹਿਬਾਨ ਨੇ ਆਪਣੇ ਕੀਰਤਨ ਨੂੰ ਸ਼ਬਦ ਨਾਲ ਜੋੜ ਕੇ ਸ਼ਬਦ-ਕੀਰਤਨ ਦਾ ਪ੍ਰਵਾਹ ਚਲਾਇਆ।

ਗੁਰਮਤਿ ਸੰਗੀਤ ਦੀ ਸ਼ਬਦ-ਕੀਰਤਨ ਪਰੰਪਰਾ ਵਿਚ ਸ਼ਬਦ ਤੇ ਸੰਗੀਤ ਦੋ ਵੱਖੋ ਵੱਖਰੀਆਂ ਸ਼ਕਤੀਆਂ ਨਾ ਹੋ ਕੇ ਸੰਯੁਕਤ ਤੇ ਸੰਮਿਲਤ ਹੋ ਕੇ ਕਾਰਜਸ਼ੀਲ ਹਨ। ਦੂਸਰੀਆਂ ਭਾਰਤੀ ਕੀਰਤਨ ਪਰੰਪਰਾਵਾਂ ਦੇ ਸੰਦਰਭ ਵਿਚ ਵਾਚੀਏ ਤਾਂ ਸਾਰੀਆਂ ਕੀਰਤਨ ਪਰੰਪਰਾਵਾਂ ਕੋਲ ਗਾਇਨ ਕਰਨ ਲਈ ਆਪੋ ਆਪਣਾ ਪਾਠ (Text) ਮੌਜੂਦ ਹੈ। ਉਦਾਹਰਣ ਦੇ ਤੌਰ ਤੇ ਨਿੰਬਾਰਕ ਸੰਪਰਦਾ ਵਿਚ ਆਪਣੀ ਹੀ ਸੰਪਰਦਾ ਦੀ ਬਾਣੀ ਦਾ ਗਾਇਨ, ਅਤੇ ਵਾਰਕਰੀ ਸੰਪਰਦਾ, ਵਲਭ ਸੰਪਰਦਾ, ਚੇਤੰਨਯ ਸੰਪਰਦਾ, ਰਾਧਾ ਵਲਭੀ ਸੰਪਰਦਾ, ਸਖੀ ਸੰਪਰਦਾ ਆਦਿ ਦੇ ਪ੍ਰਚਾਰਕਾਂ ਦੀਆਂ ਪਦ ਰਚਨਾਵਾਂ ਦਾ ਗਾਇਨ ਕੀਤਾ ਜਾਂਦਾ ਸੀ। ਪਰੰਤੂ ਗੁਰਮਤਿ ਸੰਗੀਤ ਵਿਚ ਉਪਲਬਧ ਇਹ ਟੈਕਸਟ ਜੋ ਸ਼ਬਦ ਅਤੇ ਬਾਣੀ ਰੂਪ ਹੈ ਦੀ ਪ੍ਰਕ੍ਰਿਤੀ ਤੇ ਸਰੂਪ ਭਿੰਨ ਹੈ।

ਸਿੱਖ ਧਰਮ ਵਿਚ ਸ਼ਬਦ ਨੂੰ ਗੁਰੂ ਰੂਪ ਵਿਚ ਸਵੀਕਾਰਿਆ ਗਿਆ ਹੈ।

- ਸਬਦੁ ਗੁਰ ਪੀਰਾ ਗਹਿਰ ਗੰਭੀਰਾ
  ਬਿਨੁ ਸਬਦੈ ਜਗੁ ਬਉਰਾਨੰ॥ (ਸ੍ਰੀ ਗੁਰੂ ਗ੍ਰੰਥ ਸਾਹਿਬ. ਪੰਨਾ ੬੩੫)
- ਇਕਾ ਬਾਣੀ ਇਕੁ ਗੁਰ ਇਕੋ ਸਬਦੁ ਵੀਚਾਰਿ॥ (ਉਹੀ, ਪੰਨਾ ੬੪੬)
- ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥
  ਸਬਦੁ ਰਤਨੁ ਜਿਤ ਮੰਨੁ ਲਾਗਾ ਏਹੁ ਹੋਆ ਸਮਾਉ॥
  ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥
  ਆਪੇ ਹੀਰਾ ਰਤਨੁ ਆਪੇ ਜਿਸਨੋ ਦੇਇ ਬੁਝਾਇ॥
  ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ॥
  (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੦)

ਗੁਰੂ ਸਾਹਿਬਾਨ ਆਪਣੇ ਸਿੱਖਾਂ ਨੂੰ ਇਸ ਬਾਣੀ ਦੇ ਗਾਇਨ ਕੀਰਤਨ ਲਈ ਤਾਕੀਦ ਕਰਦੇ ਹਨ:

- ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
  ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ (ਉਹੀ, ਪੰਨਾ ੯੨੦)
- ਗਾਵਹੁ ਰਾਮ ਕੇ ਗੁਣ ਗੀਤ॥
  ਨਾਮੁ ਜਪਤ ਪਰਮ ਸੁਖੁ ਪਾਈਐ ਆਵਾਗਉਣ ਮਿਟੈ ਮੇਰੇ ਮੀਤ॥੧॥ ਰਹਾਉ॥
  ਗੁਣ ਗਾਵਤ ਹੋਵਤ ਪਰਗਾਸੁ॥ ਚਰਨ ਕਮਲ ਮਹਿ ਹੋਇ ਨਿਵਾਸੁ॥
  (ਉਹੀ, ਪੰਨਾ ੯੦੧)
- ਸੰਤ ਸੰਗਤਿ ਮਹਿ ਹੋਇ ਉਧਾਰੁ॥ ਨਾਨਕ ਭਵਜਲੁ ਉਤਰਸਿ ਪਾਰਿ॥
  (ਉਹੀ, ਪੰਨਾ ੯੦੧)
- ਗੁਰਬਾਣੀ ਗਾਵਹੁ ਭਾਈ ਓਹ ਸਫਲ ਸਦਾ ਸੁਖਦਾਈ॥ (ਉਹੀ, ਪੰਨਾ ੬੨੯)

ਸਿੱਖ ਧਰਮ ਵਿਚ ਕੀਰਤਨ ਨੂੰ ਇਸ ਤਰ੍ਹਾਂ ਪਰਿਭਾਸ਼ਤ ਕੀਤਾ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰੁਮਤ ਵਿਚ ਰਾਗ ਸਹਿਤ ਕਰਤਾਰ ਦੇ ਗੁਣ ਗਾਉਣ ਦਾ ਨਾਉਂ ਕੀਰਤਨ ਹੈ।[22]

ਗੁਰਮਤਿ ਸੰਗੀਤ ਵਿਚ ਸ਼ਬਦ ਬਾਣੀ ਅਤੇ ਕੀਰਤਨ ਦਾ ਉਪਰੋਕਤ ਮਹੱਤਵ ਕੇਵਲ ਉਪੇਦਸ਼ਾਤਮਕ ਵਿਧੀ ਨਾਲ ਹੀ ਨਹੀਂ ਸਿਰਜਿਆ ਗਿਆ ਸਗੋਂ ਬਾਣੀ ਸਬੰਧੀ ਗੁਰਮਤਿ ਧਾਰਨਾ ਬੁਨਿਆਦੀ ਤੌਰ ਤੇ ਵਿਲੱਖਣ ਹੈ। ਗੁਰੂ ਨਾਨਕ ਦੇਵ ਜੀ ਅਤੇ ਸਮੂਹ ਗੁਰੂ ਸਾਹਿਬਾਨ ਆਪਣੇ ਆਪ ਨੂੰ ਬਾਣੀ ਦੇ ਰਚੈਤਾ ਵਜੋਂ ਪ੍ਰਗਟ ਨਹੀਂ ਕਰਦੇ। ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ :

- ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ"।
  (ਉਹੀ, ਪੰਨਾ ੭੨੨)

ਇਸੇ ਤਰ੍ਹਾਂ ਦੂਜੇ ਗੁਰੂ ਸਾਹਿਬਾਨ ਵੀ ਬਾਣੀਕਾਰ ਵਜੋਂ ਆਪਣੀ ਪਛਾਣ ਨੂੰ ਇਕੋ ਨਾਨਕ ਜੋਤਿ ਵਿਚ ਅਭੇਦ ਮੰਨਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ ਵੱਖ ਗੁਰੂ ਸਾਹਿਬਾਨਾਂ ਦੀ ਨਾਵਾਂ ਦੀ ਬਜਾਇ ਮਹਲਾ ੧, ੨, ੩, ੪, ੫ ਅਤੇ ੯ ਆਦਿ ਸੰਕੇਤ ਦਿੱਤੇ ਗਏ ਹਨ। ਗੁਰੂ ਅਰਜਨ ਦੇਵ ਜੀ ਨੇ ਬਾਣੀ ਦੀ ਇਸ ਪ੍ਰਕ੍ਰਿਤੀ ਨੂੰ ਇੰਞ ਬਿਆਨਿਆ ਹੈ :

- ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤੁ ਮਿਟਾਈ॥ (ਉਹੀ, ੬੨੮)

ਗੁਰੂ ਨਾਨਕ ਦੇਵ ਜੀ ਅਤੇ ਸਮੂਹ ਗੁਰੂ ਸਾਹਿਬਾਨ ਇਸੇ ਬਾਣੀ ਨੂੰ ਉਸ ਪ੍ਰਮਾਤਮਾ ਦੇ ਬਖਸ਼ਿਸ਼ ਜਾਂ ਹੁਕਮ ਜਾਂ ਆਦੇਸ਼ ਵਜੋਂ ਸਵੀਕਾਰਦੇ ਹਨ ਜਿਵੇਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾ ਰਹੇ ਹਨ:

ਖਾਲਕੁ ਕੋ ਆਦੇਸੁ ਢਾਡੀ ਗਾਵਣਾ॥
ਨਾਨਕ ਜੁਗ ਜੁਗ ਏਕੁ ਮੰਨਿ ਵਸਾਵਣਾ॥ (ਉਹੀ, ਪੰਨਾ ੧੪੮)

- ਹਉ ਆਪੋ ਬੋਲ ਨ ਜਾਣਦਾ ਮੈ ਕਹਿਆ ਸਭਿ ਹੁਕਮਾਓ ਜੀਓ॥ (ਉਹੀ, ਪੰਨਾ ੭੬੩)

ਗੁਰਬਾਣੀ ਦੀ ਪ੍ਰਸਤੁਤੀ ਤੋਂ ਭਾਵ ਸ਼ਬਦ ਕੀਰਤਨ ਹਨ। ਸ਼ਬਦ ਕੀਰਤਨ ਦੀ ਪ੍ਰਸਤੁਤੀ ਲਈ ਜੋ ਅਧਾਰ ਗੁਰਮਤਿ ਸੰਗੀਤ ਪਰਬੰਧ ਦੇ ਰੂਪ ਵਿਚ ਸਿਰਜੇ ਗਏ ਹਨ ਉਹ ਸ਼ਬਦ ਕੀਰਤਨ ਦੀ ਪ੍ਰਸਤੁਤੀ ਉਹ ਇਸਦੇ ਨਿਸ਼ਚਿਤ ਅਤੇ ਨਿਰਧਾਰਿਤ ਵਿਧਾਨ ਵਜੋਂ ਲਾਗੂ ਹੁੰਦੇ ਹਨ। ਇਸਦੇ ਅਨੁਸਾਰੀ ਹੋ ਕੇ ਸ਼ਬਦ-ਕੀਰਤਨ ਦੀ ਪ੍ਰਸਤੁਤੀ ਆਮ ਸੰਗੀਤ ਦੀ ਕਿਸੇ ਵੀ ਵਿਸ਼ੇਸ਼ ਪ੍ਰਸਤੁਤੀ ਤੋਂ ਭਿੰਨ ਹੈ ਕਿਉਂਕਿ ਬਾਣੀ ਦਾ ਉਦੇਸ਼ ਪਰਮਸਤਿ ਦੀ ਅਨੁਭੂਤੀ ਹੈ ਉਸਦੀ ਪ੍ਰਾਪਤੀ ਵਾਸਤੇ ਪ੍ਰਸਤੁਤਕਾਰ ਨੇ ਉਸਦੇ ਗਿਆਨ ਨੂੰ ਖੁਦ ਅਨੁਭਵ ਕਰਨਾ ਹੈ, ਮਨ ਵਿਚ ਵਸਾਉਣਾ ਹੈ ਅਤੇ ਉਸ ਉਪਰਾਂਤ ਸਰੋਤੇ ਤੱਕ ਇਸਦੀ ਪਹੁੰਚ ਨੂੰ ਜ਼ਰੂਰੀ ਬਣਾਉਣਾ ਹੈ।

ਇਸ ਤਰ੍ਹਾਂ ਗੁਰਮਤਿ ਸੰਗੀਤ ਵਿਚ ਕੀਰਤਨ ਦੁਆਰਾ ਗਾਇਨ ਕੀਤੇ ਜਾਣ ਵਾਲੀਆਂ ਰਚਨਾਵਾਂ ਸਾਧਾਰਣ ਨਾ ਹੋ ਕੇ ਰੱਬੀ ਸੰਦੇਸ਼ ਵਜੋਂ ਸਮੂਰਤ ਹੁੰਦੀਆਂ ਹਨ ਜਿਸਦਾ ਸੰਚਾਰ ਕੀਰਤਨ ਦੁਆਰਾ ਹੋ ਰਿਹਾ ਹੈ ਅਤੇ ਰੱਬੀ ਸੰਦੇਸ਼ ਦੀ ਸੰਚਾਰੀ-ਵਿਧੀ ਅਤੇ ਸੰਚਾਰ-ਵਿਧਾਨ ਹੀ ਗੁਰਮਤਿ ਸੰਗੀਤ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ।

ਗੁਰਮਤਿ ਸੰਗੀਤ ਦੀ ਸ਼ਬਦ-ਕੀਰਤਨ ਪ੍ਰਸਤੁਤੀ ਲਈ ਰਚਨਾਵਾਂ ਨੂੰ ਇਕ ਨਿਸ਼ਚਿਤ ਵਿਧੀ ਵਿਧਾਨ ਅਨੁਸਾਰ ਸੰਕਲਿਤ ਕੀਤਾ ਗਿਆ ਹੈ। ਬਾਣੀ ਦਾ ਇਹ ਸੰਕਲਨ ਕਿਸੇ ਹੋਰ ਕੀਰਤਨ ਪਰੰਪਰਾ ਵਿਚ ਇਸ ਤਰ੍ਹਾਂ ਪ੍ਰਾਪਤ ਨਹੀਂ ਹੁੰਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਦਾ ਆਧਾਰ ਸੰਗੀਤ ਮੁਖੀ ਹੈ ਜਿਸ ਅਧੀਨ ਸਾਰੀ ਬਾਣੀ ਨੂੰ 31 ਰਾਗਾਂ ਅਧੀਨ ਵਰਗੀਕ੍ਰਿਤ ਕੀਤਾ ਗਿਆ ਹੈ। ਇਨ੍ਹਾਂ 31 ਰਾਗਾਂ

ਅਧੀਨ ਹੋਰ ਵੀ 31 ਰਾਗ ਪ੍ਰਕਾਰ ਹਨ ਜੋ ਸਿਰਲੇਖ ਰੂਪ ਵਿਚ ਦਰਜ ਹਨ।

ਰਾਗਾਂ ਤੋਂ ਬਿਨਾਂ ਸ਼ਾਸਤਰੀ ਅੰਗ ਤੇ ਲੋਕ-ਅੰਗ ਦੇ ਗਾਇਨ ਰੂਪਾਂ ਦਾ ਪ੍ਰਯੋਗ ਬਾਣੀ ਵਿਚ ਮਿਲਦਾ ਹੈ। ਸ਼ਾਸਤਰੀ ਅੰਗ ਤੋਂ ਗਾਈਆਂ ਜਾਣ ਵਾਲੀਆਂ ਬਾਣੀਆਂ ਅਸ਼ਟਪਦੀ, ਪਦੇ, ਪੜਤਾਲ ਆਦਿ ਹਨ ਅਤੇ ਲੋਕ ਅੰਗ ਤੋਂ ਗਾਈਆਂ ਜਾਣ ਵਾਲੀਆਂ ਬਾਣੀਆਂ, ਵਾਰਾਂ, ਘੋੜੀਆਂ, ਅਲਾਹੁਣੀਆਂ, ਲਾਵਾਂ ਆਦਿ ਹਨ। ਕੀਰਤਨ ਹਿਤ ਰਾਗਾਂ ਤੇ ਗਾਇਨ ਰੂਪਾਂ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਗੀਤਕ ਸੰਕੇਤਾਂ[23] ਦਾ ਵੀ ਵਰਨਣ ਮਿਲਦਾ ਹੈ। ਇਨ੍ਹਾਂ ਸੰਗੀਤਕ ਇਕਾਈਆਂ ਦਾ ਵਰਨਣ ਅਸੀਂ ਵਿਸਤਾਰ ਸਹਿਤ ਪਹਿਲਾਂ ਹੀ ਕਰ ਚੁੱਕੇ ਹਾਂ। ਇਹ ਸਾਰੀਆਂ ਸੰਗੀਤਕ ਇਕਾਈਆਂ ਗੁਰਮਤਿ ਸੰਗੀਤ ਵਿਚ ਵਿਸ਼ੇਸ਼ ਸੰਗੀਤ ਵਿਧਾਨ ਸਿਰਜ ਰਹੀਆਂ ਹਨ। ਇਸ ਤਰ੍ਹਾਂ ਇਹ ਸੰਗੀਤ ਵਿਧਾਨ ਸਾਨੂੰ ਗੁਰਮਤਿ ਸੰਗੀਤ ਦੇ ਮੂਲ ਆਧਾਰ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪ੍ਰਾਪਤ ਹੋ ਰਿਹਾ ਹੈ ਅਤੇ ਇਹ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖ ਧਰਮ ਵਿਚ ਗੁਰੂ ਵਜੋਂ ਮਾਨਤਾ ਪ੍ਰਾਪਤ ਹੈ।

ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਸ ਮਾਨਤਾ ਅਤੇ ਸੰਗੀਤਕ ਮਹਾਨਤਾ ਨੂੰ ਦੂਸਰੀਆਂ ਕੀਰਤਨ ਪਰੰਪਰਾਵਾਂ ਦੀ ਧਾਰਮਿਕ ਆਸਥਾ ਦੇ ਸੰਦਰਭ ਵਿਚ ਦੇਖੀਏ ਤਾਂ ਸ਼ਬਦ-ਕੀਰਤਨ ਪਰੰਪਰਾ ਇਨ੍ਹਾਂ ਸਾਰੀਆਂ ਕੀਰਤਨ ਪਰੰਪਰਾਵਾਂ ਤੋਂ ਸਹਿਜੇ ਹੀ ਅਲੱਗ ਹੋ ਜਾਂਦੀ ਹੈ। ਇਨ੍ਹਾਂ ਵੱਖ ਵੱਖ ਕੀਰਤਨ ਪਰੰਪਰਾਵਾਂ ਵਿਚ ਰਚਨਾਵਾਂ ਦੇ ਸੰਗ੍ਰਹਿ, ਗ੍ਰੰਥ ਰੂਪ ਵਿਚ ਪ੍ਰਾਪਤ ਹੁੰਦੇ ਹਨ ਅਤੇ ਇਨ੍ਹਾਂ ਗ੍ਰੰਥਾਂ ਦੇ ਵਿਸ਼ਿਸ਼ਟ ਰੂਪ ਵੀ ਹਨ। ਪਰ ਇਨ੍ਹਾਂ ਸੰਪਰਦਾਵਾਂ ਦੇ ਧਰਮ ਗੁਰੂ ਵੱਖੋ ਵੱਖਰੇ ਹਨ ਅਤੇ ਸਿੱਖ ਧਰਮ ਵਾਂਗੂੰ ਸ਼ਬਦ ਜਾਂ ਬਾਣੀ ਨੂੰ ਗੁਰੂ ਦਾ ਦਰਜਾ ਨਹੀਂ ਦਿੱਤਾ ਗਿਆ। ਸਿੱਖ ਧਰਮ ਵਿਚ ਜਦੋਂ ਸ਼ਬਦ ਅਤੇ ਬਾਣੀ ਨੂੰ ਗੁਰੂ ਦਾ ਦਰਜਾ ਦਿੱਤਾ ਗਿਆ ਹੈ ਤਾਂ ਸ਼ਬਦ ਤੇ ਬਾਣੀ ਨਾਲ ਸੰਮਿਲਿਤ ਸਮੁੱਚਾ ਸੰਗੀਤ ਵਿਧਾਨ ਵੀ ਇਸ ਦਾ ਅਨਿੱਖੜ ਅੰਗ ਹੈ। ਜਿਸਦਾ ਪ੍ਰਯੋਜਨ ਸ਼ਬਦ ਗੁਰੂ ਦੇ ਸੰਗੀਤਮਈ ਸੰਚਾਰ ਨਾਲ ਹੈ। ਭਾਵ ਸ਼ਬਦ ਤੇ ਸੰਗੀਤ ਨੂੰ ਵੱਖੋ ਵੱਖਰੇ ਰੂਪ ਵਿਚ ਨਹੀਂ ਦੇਖਿਆ ਜਾ ਸਕਦਾ। ਇਨ੍ਹਾਂ ਦੋਵਾਂ ਦੀ ਸੰਯੁਕਤ ਤੇ ਸੰਮਿਲਤ ਪਛਾਣ ਦੀ ਦੂਸਰੀਆਂ ਕੀਰਤਨ ਪਰੰਪਰਾਵਾਂ ਵਿਚ ਅਜਿਹੀ ਮਿਸਾਲ ਉਪਲਬਧ ਨਹੀਂ ਮਿਲਦੀ ਅਤੇ ਨਾ ਹੀ ਦੂਜੀਆਂ ਕੀਰਤਨ ਪਰੰਪਰਾਵਾਂ ਵਿਚ ਸ਼ਬਦ ਤੇ ਸੰਗੀਤ ਨੂੰ ਇਕ ਪ੍ਰਮਾਣਿਕ ਨਿਸ਼ਚਤ ਤੇ ਮਰਿਯਾਦਤ ਰੂਪ ਵਿਚ ਸੰਗ੍ਰਹਿਤ ਕੀਤਾ ਗਿਆ ਹੈ।

ਗੁਰਮਤਿ ਸੰਗੀਤ ਦੀਆਂ ਵੱਖ ਵੱਖ ਸੰਗੀਤਕ ਇਕਾਈਆਂ ਦੇ ਸੰਦਰਭ ਵਿਚ ਕੀਰਤਨ ਪਰੰਪਰਾਵਾਂ ਦਾ ਅਧਿਐਨ ਕਰੀਏ ਤਾਂ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਨਾਲ ਭਾਰਤੀ ਸੰਗੀਤ ਦੀ ਰਾਗਾਤਮਕ ਪਰੰਪਰਾ ਨੂੰ ਵਿਸ਼ੇਸ਼ ਬਲ ਮਿਲਿਆ ਹੈ। ਭਾਰਤੀ

ਕੀਰਤਨ ਪਰੰਪਰਾਵਾਂ ਵਿਚ ਨਿੰਬਾਰਕ ਸੰਪਰਦਾ, ਵਾਰਕਰੀ, ਵਲਭ, ਰਾਧਾ ਵਲਭੀ ਤੇ ਸਖੀ ਸੰਪਰਦਾ ਵਿਚ ਰਚਨਾਵਾਂ ਨੂੰ ਰਾਗਾਂ ਅਧੀਨ ਗਾਉਣ ਦੀ ਪਰੰਪਰਾ ਵਿਦਮਾਨ ਰਹੀ ਹੈ। ਪਰ ਸਮੁੱਚੀ ਬਾਣੀ ਨੂੰ ਕਿਸੇ ਰਾਗ ਵਿਧਾਨ ਅਧੀਨ ਵਰਗੀਕ੍ਰਿਤ ਕਰਨਾ ਇਹ ਗੁਰਮਤਿ ਸੰਗੀਤ ਦੇ ਆਧਾਰ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੌਲਿਕਤਾ ਹੈ।

ਉਤਰੀ ਰਾਗਾਂ ਤੋਂ ਬਿਨਾਂ ਦੱਖਣੀ ਰਾਗਾਂ ਦਾ ਪ੍ਰਯੋਗ (ਗਉੜੀ ਦੱਖਣੀ, ਬਿਲਾਵਲ ਦੱਖਣੀ, ਮਾਰੂ ਦੱਖਣੀ, ਵਡਹੰਸ ਦੱਖਣੀ, ਪ੍ਰਭਾਤੀ ਦੱਖਣੀ, ਰਾਮਕਲੀ ਦੱਖਣੀ)।

ਸਨਾਤਨੀ ਤੇ ਦੇਸੀ ਰਾਗਾਂ ਦਾ ਪ੍ਰਯੋਗ ਜਿਵੇਂ ਕਿ ਸਿਰੀ, ਗਉੜੀ, ਗੂਜਰੀ, ਰਾਮਕਲੀ, ਪ੍ਰਭਾਤੀ ਅਤੇ ਮਾਝ, ਆਸਾ, ਤਿਲੰਗ, ਸੂਹੀ ਆਦਿ।

ਸ਼ੁੱਧ (ਸਿਰੀ, ਗੂਜਰੀ, ਬਿਲਾਵਲ, ਭੈਰਉ ਆਦਿ), ਛਾਇਆ ਲਗ ਰਾਗ ਜਿਵੇ ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਪੂਰਬੀ, ਆਸਾ ਕਾਫੀ, ਸੂਹੀ ਲਲਿਤ ਆਦਿ, ਸੰਕੀਰਣ ਰਾਗਾਂ ਦਾ ਪ੍ਰਯੋਗ ਜਿਵੇਂ ਗਉੜੀ ਪੂਰਬੀ ਦੀਪਕੀ ਮੌਲਿਕ ਤੇ ਨਵੀਨ ਰਾਗਾਂ ਦੀ ਸਿਰਜਣਾ ਜਿਵੇਂ ਕਿ ਗਉੜੀ ਮਾਝ, ਮਉੜੀ ਮਾਲਵਾ, ਆਸਾ ਕਾਫੀ, ਬਿਭਾਸ ਪ੍ਰਭਾਤੀ ਆਦਿ ਰਾਗ ਦੇ ਮਹੱਤਵ ਨੂੰ ਬਾਣੀ ਦੁਆਰਾ ਪ੍ਰਚਾਰਨਾ ਅਤੇ ਵੱਖ ਵੱਖ ਰਾਗਾਂ ਦੇ ਸ਼ਬਦ ਧਿਆਨਾਂ ਦੀ ਸਿਰਜਣਾ ਇਸ ਪਰੰਪਰਾ ਦੀ ਮੌਲਿਕਤਾ ਤੇ ਵਿਲੱਖਣਤਾ ਹੈ।

ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ।
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥

(ਸ੍ਰੀ ਗੁਰੂ ਗ੍ਰੰਥ ਸਾਹਿਬ. ਪੰਨਾ ੮੩)

– – – – – – – – – – – – – – – – – –

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥
ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ॥
ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ॥
ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ॥
ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ॥
ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ॥
ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ॥

(ਸ੍ਰੀ ਗੁਰੂ ਗ੍ਰੰਥ ਸਾਹਿਬ. ਪੰਨਾ ੩੧੧)

ਗੁਰਮਤਿ ਸੰਗੀਤ ਵਿਚ ਪ੍ਰਯੁਕਤ ਗਾਇਨ ਰੂਪਾਂ ਦੇ ਸੰਦਰਭ ਵਿਚ ਦੂਸਰੀਆਂ ਕੀਰਤਨ ਪਰੰਪਰਾਵਾਂ ਨੂੰ ਵਾਚੀਏ ਤਾਂ ਸਮੁੱਚੀ ਭਾਰਤੀ ਕੀਰਤਨ ਪਰੰਪਰਾ ਵਿਚ

ਸ਼ਾਸਤਰੀ ਅਤੇ ਲੋਕ ਗਾਇਨ ਰੂਪਾਂ ਦਾ ਪ੍ਰਯੋਗ ਉਪਲਬਧ ਹੈ। ਇਨ੍ਹਾਂ ਗਾਇਨ ਰੂਪਾਂ ਦੇ ਸੰਦਰਭ ਵਿਚ ਗੁਰਮਤਿ ਸੰਗੀਤ ਦੇ ਗਾਇਨ ਰੂਪਾਂ ਨੂੰ ਵਾਚੀਏ ਤਾਂ ਗੁਰਮਤਿ ਸੰਗੀਤ ਦੇ ਗਾਇਨ ਰੂਪਾਂ ਦਾ ਇਕ ਮੌਲਿਕ ਨਿਸ਼ਚਤ ਸੰਗੀਤ ਵਿਧਾਨ ਪ੍ਰਗਟ ਹੁੰਦਾ ਹੈ। ਜਦੋਂ ਕਿ ਦੂਸਰੀਆਂ ਕੀਰਤਨ ਪਰੰਪਰਾਵਾਂ ਵਿਚ ਇਹ ਗਾਇਨ ਰੂਪ ਵਿਵਹਾਰ ਵਿਚੋਂ ਪ੍ਰਚੱਲਤ ਤੇ ਵਿਕਸਤ ਹੋਏ ਹਨ। ਗੁਰਮਤਿ ਸੰਗੀਤ ਦਾ ਵਿਧਾਨ ਮੂਲ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਉਤੇ ਆਧਾਰਿਤ ਹੈ। ਜਿਸ ਨੂੰ ਵੱਖ ਵੱਖ ਸੰਗੀਤਕ ਸੰਕੇਤਾਂ, ਸਿਰਲੇਖਾਂ ਤੇ ਫੁਰਮਾਨਾਂ ਨਾਲ ਨਿਸ਼ਚਤ ਤੇ ਮਰਿਯਾਦਤ ਕੀਤਾ ਗਿਆ ਹੈ ਇਸਨੂੰ ਹੀ ਅਸੀਂ ਗੁਰਮਤਿ ਸੰਗੀਤ ਪ੍ਰਬੰਧ ਵਜੋਂ ਗ੍ਰਹਿਣ ਕਰਦੇ ਹਾਂ।

ਉਕਤ ਦ੍ਰਿਸ਼ਟੀ ਤੋਂ ਗੁਰਮਤਿ ਸੰਗੀਤ ਦੇ ਗਾਇਨ ਰੂਪਾਂ ਦੇ ਸੰਗੀਤ ਵਿਧਾਨ ਨੂੰ ਵੇਖੀਏ ਤਾਂ ਇਥੇ ਸ਼ਾਸਤਰੀ ਅੰਗ ਦੇ ਗਾਇਨ ਰੂਪਾਂ ਵਿਚ ਕੀਰਤਨ ਕਰਨ ਹਿੱਤ ਇਨ੍ਹਾਂ ਨੂੰ ਵੱਖ ਵੱਖ ਸੰਗੀਤਕ ਸੰਕੇਤਾਂ ਵਿਚ ਬੰਨ ਕੇ ਗੁਰਮਤਿ ਦਾ ਉਸਾਰੀ ਬਣਾਇਆ ਗਿਆ ਹੈ। ਭਾਵ ਸ਼ਾਸਤਰੀ ਸੰਗੀਤ ਦੀ ਕਲਾਤਮਕਤਾ ਜਾਂ ਕਲਾ ਉਦੇਸ਼ ਨੂੰ ਗੁਰਮਤਿ ਦੇ ਅਧਿਆਤਮਕ ਉਦੇਸ਼ ਦਾ ਧਾਰਨੀ ਬਣਾਇਆ ਗਿਆ ਹੈ। ਜਿਸ ਵਿਚ ਕਲਾ ਦੀ ਚਮਤਕਾਰੀ ਸ਼ਕਤੀ ਦੀ ਬਜਾਇ ਸਹਿਜ ਸਮਰਪਣ ਨੂੰ ਬੁਨਿਆਦੀ ਰੂਪ ਵਿਚ ਸਵੀਕਾਰਿਆ ਗਿਆ ਹੈ।

- ਜਿਸਨੂੰ ਪਰਤੀਤਿ ਹੋਵੈ ਤਿਸਕਾ ਗਾਵਿਆ ਥਾਇ ਪਵੈ, ਸੋ ਪਾਵੈ ਦਰਗਹ ਮਾਨੁ॥
(ਸ੍ਰੀ ਗੁਰੂ ਗ੍ਰੰਥ ਸਹਿਬ, ਪੰਨਾ ੭੩੪)
- ਜਿਸ ਅੰਦਰਿ ਰੰਗੁ ਸੋਈ ਗੁਣ ਗਾਵੈ॥ ਗੁਰਕੈ ਸਬਦਿ ਸਹਜੇ ਸੁਖਿ ਸਮਾਵੈ॥
(ਉਹੀ, ਪੰਨਾ ੧੧੪)

ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥ (ਉਹੀ, ਪੰਨਾ ੬੮)

ਗੁਰਮਤਿ ਦੇ ਇਨ੍ਹਾਂ ਗਾਇਨ ਰੂਪਾਂ ਵਿਚ ਕਲਾਕਾਰ ਦੀ ਹਉਮੈ ਜਾਂ ਹਉ ਨੂੰ ਕੋਈ ਸਥਾਨ ਨਹੀਂ ਸਗੋਂ ਉਸਨੇ ਗੁਰਮਤਿ ਦੇ ਗਾਇਨ ਰੂਪਾਂ ਅਨੁਸਾਰ ਹੀ ਇਕ ਨਿਸ਼ਚਤ ਮਰਿਯਾਦਤ ਕੀਰਤਨ ਸ਼ੈਲੀ ਦਾ ਸਹਿਜ ਰੂਪ ਵਿਚ ਸਮਰਪਿਤ ਹੋ ਕੇ ਗਾਇਨ ਕਰਨਾ ਹੈ।

ਗਾਇਨ ਰੂਪਾਂ ਸਬੰਧੀ ਉਕਤ ਦ੍ਰਿਸ਼ਟੀ ਤੋਂ ਪ੍ਰਸਤੁਤ ਅਧਿਐਨ ਲੋਕ ਸੰਗੀਤਕ ਅੰਗ ਦੀਆਂ ਗਾਇਨ ਸ਼ੈਲੀਆਂ ਤੇ ਵੱਖਰੀ ਤੇ ਨਿਵੇਕਲੀ ਵਿਧੀ ਦੁਆਰਾ ਲਾਗੂ ਹੋ ਰਿਹਾ ਹੈ। ਇਥੇ ਲੋਕ ਸੰਗੀਤ ਦੀ ਖੁਲ ਤੇ ਸੁਤੰਤਰਤਾ ਨੂੰ ਗੁਰਮਤਿ ਦੀ ਕੀਰਤਨ ਮਰਿਯਾਦਾ ਦੇ ਬੰਧੇਜ ਵਿਚ ਰੱਖਿਆ ਗਿਆ ਹੈ ਜੋ ਕਿ ਵੱਖ ਵੱਖ ਲੋਕ ਗਾਇਨ ਰੂਪਾਂ ਉਤੇ ਰਾਗ, ਰਹਾਉ, ਅੰਕ, ਧੁਨੀ ਆਦਿ ਸੰਕੇਤਾਂ ਤੋਂ ਪ੍ਰਤੱਖ ਹੈ। ਇਸ ਤਰ੍ਹਾਂ ਗੁਰਮਤਿ ਸੰਗੀਤ ਵਿਚ ਗਾਇਨ ਰੂਪਾਂ ਨੂੰ ਸੰਗੀਤਕ ਲਕਸ਼ ਦੀ ਬਜਾਏ ਗੁਰਮਤਿ ਅਨੁਸਾਸ਼ਨ

ਭਾਵ ਗੁਰਮਤਿ ਸੰਗੀਤ ਦੀ ਕੀਰਤਨ ਮਰਿਯਾਦਾ ਦਾ ਧਾਰਣੀ ਬਣਾਇਆ ਜਾਂਦਾ ਹੈ।

ਕੀਰਤਨ ਪਰੰਪਰਾਵਾਂ ਦੀ ਵਿਵਹਾਰਕਤਾ ਦੇ ਪਰਿਪੇਖ ਵਿਚ ਵਾਚੀਏ ਤਾਂ ਗੁਰਮਤਿ ਸੰਗੀਤ ਦੀ ਪਿੱਠ-ਭੂਮੀ ਉਤੇ ਕੀਰਤਨ ਦੇ ਵਿਵਿਧ ਰੂਪ ਵਿਦਮਾਨ ਹਨ। ਗੁਰਮਤਿ ਸੰਗੀਤ ਦੀ ਕੀਰਤਨ ਪਰੰਪਰਾ ਵਿਚ ਕੀਰਤਨ ਦੀ ਇਕ ਸੰਪੂਰਨ ਪ੍ਰਸਤੁਤੀ ਨੂੰ ਕੀਰਤਨ ਚੌਕੀ ਦਾ ਨਾਂ ਦਿੱਤਾ ਗਿਆ ਹੈ। ਇਸ ਕੀਰਤਨ ਚੌਕੀ ਦਾ ਪ੍ਰਬੰਧ ਗੁਰੂ ਨਾਨਕ ਦੇਵ ਜੀ ਤੋਂ ਹੋਇਆ ਜੋ ਵਰਤਮਾਨ ਸਮੇਂ ਗੁਰਦੁਆਰਿਆਂ ਵਿਚ ਪ੍ਰਚਲਿਤ ਹੈ। ਸ੍ਰੀ ਹਰਿਮੰਦਿਰ ਸਾਹਿਬ ਵਿਖੇ ਇਨ੍ਹਾਂ ਕੀਰਤਨ ਚੌਕੀਆਂ ਦਾ ਸਦੀਆਂ ਤੋਂ ਸਾਖਸ਼ਾਤ ਪ੍ਰਵਾਹ ਜਾਰੀ ਹੈ।

ਇਸੇ ਤਰ੍ਹਾਂ ਸਿੱਖੀ ਜੀਵਨ ਵਿਚ ਜਨਮ ਤੋਂ ਲੈ ਕੇ ਅਕਾਲ ਚਲਾਣੇ ਤਕ ਪ੍ਰਚੱਲਤ ਹਨ। ਇਨ੍ਹਾਂ ਕੀਰਤਨ ਚੌਕੀਆਂ ਦੇ ਸੰਦਰਭ ਵਿਚ ਵੱਖ ਵੱਖ ਕੀਰਤਨ ਚੌਕੀਆਂ ਨੂੰ ਵੇਖੀਏ ਤਾਂ ਨਿੰਬਾਰਕ ਸੰਪਰਦਾ ਵਿਚ ਪਦ ਨਿਸ਼ਚਤ ਕਰਕੇ ਪਦ ਗਾਇਨ ਦਾ ਨਿਸ਼ਚਤ ਵਿਧਾਨ ਸਿਰਜਿਆ ਗਿਆ ਹੈ। ਵਲਭ ਸੰਪਰਦਾ ਵਿਚ ਪ੍ਰਚਲੱਤ ਅਸ਼ਟਯਾਮ ਕੀਰਤਨ ਪਰੰਪਰਾ ਵਿਚ ਅੱਠਾਂ ਪਹਿਰਾਂ ਵਿਚ ਕੀਰਤਨ ਦੀ ਵਿਵਸਥਾ ਹੈ।

ਇਨ੍ਹਾਂ ਕੀਰਤਨ ਪਰੰਪਰਾਵਾਂ ਵਿਚ ਮਰਿਯਾਦਾ ਤਾਂ ਹੈ ਪਰ ਨਿਰੰਤਰ ਵਿਕਸਤ ਸਥਾਪਿਤ ਸੰਗੀਤ ਸਰੂਪ ਦੀ ਉਪਲਬਧੀ ਸੰਭਵ ਨਹੀਂ ਹੋ ਸਕੀ ਜਦੋਂ ਕਿ ਗੁਰਮਤਿ ਸੰਗੀਤ ਪਰੰਪਰਾ ਵਿਚ ਕੀਰਤਨ ਚੌਕੀਆਂ ਨਿਰੰਤਰ ਪ੍ਰਵਾਹ ਅਧੀਨ ਹਨ। ਇਨ੍ਹਾਂ ਕੀਰਤਨ ਚੌਕੀਆਂ ਵਿਚੋਂ ਹਰ ਇਕ ਕੀਰਤਨ ਚੌਕੀ ਦੇ ਸੁਤੰਤਰ ਕੀਰਤਨ ਪੜਾਅ ਅਤੇ ਇਨ੍ਹਾਂ ਪੜਾਵਾਂ ਦੇ ਨਿਸ਼ਚਤ ਸੰਗੀਤਕ ਲੱਛਣ ਗੁਰਮਤਿ ਸੰਗੀਤਕ ਮਰਿਯਾਦਾ ਅਨੁਸਾਰ ਪ੍ਰਚਲੱਤ ਹਨ ਜਿਵੇਂ ਕਿ ਹਰ ਸ਼ਬਦ ਕੀਰਤਨ ਚੌਕੀ ਵਿਚ ਸ਼ਾਨ, ਮੰਗਲਾਚਰਣ, ਧਰੁਪਦ ਅੰਗ ਦੇ ਸ਼ਬਦ, ਸ਼ਬਦ ਰੀਤ, ਪਉੜੀ। (ਸੁਰਲਿਪੀਆਂ ਵੇਖੋ) ਇੰਝ ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਪ੍ਰਸਤੁਤੀ ਦਾ ਗਾਇਨ ਰੂਪਾਂ ਤੋਂ ਬਿਨਾਂ ਇਕ ਨਿਸ਼ਚਤ ਤੇ ਮੌਲਿਕ ਸਥਾਪਤ ਰੂਪ ਪ੍ਰਵਾਹ ਅਧੀਨ ਹੈ।ਅਸੀਂ ਆਪਣੇ ਵਿਸ਼ੇ ਦੇ ਅੰਤਰਗਤ ਇਨ੍ਹਾਂ ਕੀਰਤਨ ਚੌਕੀਆਂ ਨੂੰ ਕੇਵਲ ਸ਼ਬਦ ਕੀਰਤਨ ਦੇ ਵਿਵਧਾਤਮਕ ਪ੍ਰਸੰਗ ਵਿਚ ਹੀ ਵਾਚਿਆ ਹੈ।

ਕੀਰਤਨ ਪਰੰਪਰਾਵਾਂ ਦੀ ਕੀਰਤਨ ਪ੍ਰਸਤੁਤੀ ਤੋਂ ਇਲਾਵਾ ਵਾਦਨ ਸੰਗੀਤ ਦੀ ਇਕ ਵਿਸ਼ਾਲ ਪਰੰਪਰਾ ਵੀ ਭਾਰਤੀ ਸੰਗੀਤ ਦਾ ਇਕ ਵਿਲੱਖਣ ਸਰਾਇਆ ਹੈ। ਵਿਭਿੰਨ ਕੀਰਤਨ ਪਰੰਪਰਾਵਾਂ ਦੇ ਪ੍ਰਸੰਗ ਵਿਚ ਵੇਖੀਏ ਤਾਂ ਨਿੰਬਾਰਕ, ਵਾਰਕਰੀ, ਵਲਭ, ਚੈਤੰਨਯ, ਰਾਧਾ ਵਲਭੀ, ਰਾਮਾਨੰਦ, ਸਖੀ ਇਨ੍ਹਾਂ ਪਰੰਪਰਾਵਾਂ ਵਿਚ ਸਾਜ਼ਾਂ ਦਾ ਪ੍ਰਯੋਗ ਹੁੰਦਾ ਹੈ। ਇਸ ਤਰ੍ਹਾਂ ਗੁਰਮਤਿ ਸੰਗੀਤ ਵਿਚ ਵੱਖ ਵੱਖ ਸਾਜ਼ਾਂ ਦਾ ਪ੍ਰਯੋਗ ਹੋਇਆ ਹੈ। ਭਾਰਤੀ ਸੰਗੀਤ ਵਿਚ ਸਾਜ਼ਾਂ ਨੂੰ ਪੰਜ ਵਰਗਾਂ ਵਿਚ ਵਿਭਾਜਤ ਕੀਤਾ

ਗਿਆ ਹੈ ਪਰ ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ ਵਿਚ ਭਾਈ ਵੀਰ ਸਿੰਘ ਜੀ ਅਨੁਸਾਰ ਗੁਰਮਤਿ ਸੰਗੀਤ ਵਿਚ ਪੰਜ ਪ੍ਰਕਾਰ ਦੇ ਬਾਜੇ ਮੰਨੇ ਹਨ ਜੋ ਕਿ ਇਸ ਪ੍ਰਸਿੱਧ ਦੋਹੇ ਵਿਚ ਗਿਣੇ ਹਨ :

ਦੋਹਰਾ : ਤਤ ਤੰਤੀ ਬਿਤ ਚਰਮਕਾ, ਘਨ ਕਾਂਸ਼ੀ ਕੋ ਜਾਨ॥
ਘਟਹ ਮੁੱਖਰ, ਸ੍ਵਾਸਨ ਸੁੱਖਰ, ਬਾਦਯ ਪੰਚ ਪਹਚਾਨ॥[24]

ਇਸ ਤਰ੍ਹਾਂ ਗੁਰਮਤਿ ਸੰਗੀਤ ਦੀ ਕੀਰਤਨ ਪਰੰਪਰਾ ਵਿਚ ਗੁਰੂ ਸਾਹਿਬਾਨ ਨੇ ਮੌਲਿਕ ਦ੍ਰਿਸ਼ਟੀਕੋਣ ਤੋਂ ਸਾਜ਼ਾਂ ਦਾ ਪ੍ਰਯੋਗ ਕੀਤਾ। ਗੁਰੂ ਕਾਲ ਵਿਚ ਤੰਤੀ ਸਾਜ਼ਾਂ ਦਾ ਵਿਸ਼ੇਸ਼ ਪ੍ਰਚਲਨ ਸੀ ਜੋ ਰਾਗਾਤਮਕ ਸ਼ੁੱਧਤਾ ਲਈ ਅਨਿਵਾਰਯ ਸੀ। ਪਰੰਤੂ ਵਰਤਮਾਨ ਸਮੇਂ ਗੁਰਮਤਿ ਸੰਗੀਤ ਦੀ ਸ਼ਬਦ ਕੀਰਤਨ ਪਰੰਪਰਾ ਵਿਚ ਤੰਤੀ ਸਾਜ਼ਾਂ ਦੇ ਤਿਆਗ ਨਾਲ ਰਾਗ ਤੇ ਰਾਗਾਂ ਦੇ ਸਹੀ ਸਰੂਪ ਲੁਪਤ ਹੁੰਦੇ ਜਾ ਰਹੇ ਹਨ ਜੋ ਬੜੇ ਅਫਸੋਸ ਦੀ ਗੱਲ ਹੈ।

ਸਮੁੱਚੇ ਤੌਰ ਤੇ ਵਾਚੀਏ ਤਾਂ ਗੁਰਮਤਿ ਸੰਗੀਤ ਦੀ ਸ਼ਬਦ-ਕੀਰਤਨ ਪਰੰਪਰਾ ਵਿਭਿੰਨ ਕੀਰਤਨ ਪਰੰਪਰਾਵਾਂ ਨਾਲੋਂ ਭਿੰਨ ਤੇ ਮੌਲਿਕ ਸਰੂਪ ਤਾਂ ਰੱਖਦੀ ਹੀ ਹੈ। ਇਸ ਸ਼ਬਦ ਕੀਰਤਨ ਪਰੰਪਰਾ ਦਾ ਨਿਸ਼ਚਤ ਮੌਲਿਕ ਆਧਾਰ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਜਿਸ ਤੋਂ ਇਸ ਸ਼ਬਦ ਕੀਰਤਨ ਪਰੰਪਰਾ ਨੂੰ ਸ਼ਬਦ ਕੀਰਤਨ ਰਚਨਾਵਾਂ, ਸ਼ਬਦ ਕੀਰਤਨ ਦਾ ਗਾਇਨ ਵਿਧਾਨ ਅਤੇ ਸ਼ਬਦ ਕੀਰਤਨ ਦਾ ਸਮੁੱਚਾ ਸੰਗੀਤ ਵਿਧਾਨ ਪ੍ਰਾਪਤ ਹੋ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਕੇਵਲ ਸੰਗੀਤ ਵਿਧਾਨ ਹੀ ਪ੍ਰਸਤੁਤ ਨਹੀਂ ਕਰ ਰਹੇ ਸਗੋਂ ਸ਼ਬਦ ਗੁਰੂ ਹੋਣ ਕਰਕੇ ਸ਼ਬਦ ਕੀਰਤਨ ਹਿਤ ਇਸ ਸ਼ਬਦ ਤੇ ਸੰਗੀਤ ਦੀ ਨਿਸ਼ਚਤ ਮਰਯਾਦਾ ਦੀ ਉਲੰਘਣਾ ਸਿੱਖ ਧਰਮ ਵਿਚ ਅਪ੍ਰਵਾਨ ਹੈ। ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਸ਼ਬਦ ਕੀਰਤਨ ਦਾ ਇਕ ਵਿਸ਼ਾਲ ਇਤਿਹਾਸਕ ਪਰਿਪੇਖ ਵੀ ਹੈ ਜੋ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਰੰਭ ਹੋ ਕੇ ਵਰਤਮਾਨ ਸਮੇਂ ਸਾਡੇ ਤੱਕ ਪਹੁੰਚਦਾ ਹੈ।

ਗੁਰਮਤਿ ਸੰਗੀਤ ਦੀ ਸ਼ਬਦ-ਕੀਰਤਨ ਪਰੰਪਰਾ ਦੀ ਘਾੜਤ ਘੜਨ ਲਈ ਗੁਰੂ ਸਾਹਿਬਾਨ ਦੁਆਰਾ ਇਸ ਨੂੰ ਗੁਰੂ ਕਾਲ ਤੋਂ ਹੀ ਨਿਤਾ-ਪ੍ਰਤੀ ਤੋਂ ਹੀ ਕੀਰਤਨ ਮਰਯਾਦਾ ਦਾ ਲਾਜ਼ਮੀ ਅਤੇ ਅਨਿੱਖੜ ਅੰਗ ਬਣਾਇਆ ਗਿਆ। ਇਸੇ ਤਰ੍ਹਾਂ ਸਿੱਖ ਧਰਮ ਵਿਚ ਸਿਰਜੀ ਗਈ ਜੀਵਨ ਮਰਯਾਦਾ ਦੇ ਹਰ ਅਵਸਰ ਨੂੰ ਕੀਰਤਨ ਦੁਆਰਾ ਸੁਸੱਜਿਤ ਕੀਤਾ ਗਿਆ ਹੈ। ਸ਼ਬਦ ਕੀਰਤਨ ਦੀ ਵਿਸ਼ਿਸ਼ਟ ਸਿਧਾਂਤਕਤਾ, ਵਿਵਹਾਰਕਤਾ ਅਤੇ ਇਤਿਹਾਸਕ ਸੰਦਰਭਾਂ ਤੋਂ ਸਰੂਪ ਅਧੀਨ ਗਾਇਨ ਤੇ ਵਾਦਨ ਦਾ ਵਿਸ਼ਾਲ ਸਰੂਪ ਦ੍ਰਿਸ਼ਟੀਗੋਚਰ ਹੁੰਦਾ ਹੈ। ਸਦੀਆਂ ਤੋਂ ਸਥਾਪਿਤ ਇਹ ਸੰਗੀਤ ਪਰੰਪਰਾ ਆਪਣੇ ਮੌਲਿਕ ਗੁਣਾਂ ਤੇ ਲੱਛਣਾਂ ਕਰਕੇ ਪੂਰਵਕਾਲੀਨ ਅਤੇ ਸਮਕਾਲੀਨ

ਕੀਰਤਨ ਪਰੰਪਰਾਵਾਂ ਨਾਲੋਂ ਭਿੰਨ ਹੀ ਨਹੀਂ ਸਗੋਂ ਸੁਤੰਤਰ ਰੂਪ ਵਿਚ ਸਥਾਪਿਤ ਵੀ ਹੈ। ਸਿੱਖ ਧਰਮ ਵਿਚ ਗੁਰਦੁਆਰਾ ਸਾਹਿਬਾਨ ਦੀ ਸੰਸਥਾਗਤ ਸਰਪ੍ਰਸਤੀ ਨੇ ਇਸ ਸੰਗੀਤ ਪਰੰਪਰਾ ਨੂੰ ਨਿਰੰਤਰ ਪ੍ਰਵਾਹ ਅਧੀਨ ਰੱਖਿਆ ਹੈ। ਵਿਸ਼ਵ ਭਰ ਵਿਚ ਇਹੋ ਕੀਰਤਨ ਪਰੰਪਰਾ ਹੈ ਜਿਸਦਾ ਵਿਸ਼ਾਲ ਪ੍ਰਵਾਹ ਦ੍ਰਿਸ਼ਟੀਗੋਚਰ ਹੁੰਦਾ ਹੈ। ਸ਼ਬਦ ਕੀਰਤਨ ਉਤੇ ਅਧਾਰਿਤ ਸੰਗੀਤ ਜੀਵੀਆਂ ਦੀ ਬਹੁਗਿਣਤੀ ਕੀਰਤਨਕਾਰਾਂ ਤੇ ਕੀਰਤਨ ਜਥਿਆਂ ਦੇ ਰੂਪ ਵਿਚ ਵਿਦਮਾਨ ਹੈ। ਸ਼ਬਦ ਕੀਰਤਨ ਦੀ ਇਸ ਪਰੰਪਰਾ ਦੀ ਵਰਤਮਾਨ ਵਿਲੱਖਣਤਾ ਵਿਸ਼ਵ ਵਿਦਿਆਲਿਆ ਦੇ ਪੱਧਰ ਤੇ ਇਸ ਦੀ ਅਕਾਦਮਿਕ ਪ੍ਰਵਾਨਗੀ ਅਤੇ ਸੁਤੰਤਰ ਵਿਸ਼ੇ ਵਜੋਂ ਲਾਗੂ ਹੋਣ ਨਾਲ ਹੋਰ ਵੀ ਸਪੱਸ਼ਟ ਰੂਪ ਵਿਚ ਸਾਹਮਣੇ ਆਈ ਹੈ।

## ਹਵਾਲੇ ਅਤੇ ਟਿੱਪਣੀਆਂ


1. ਉਮੇਸ਼ ਜੋਸ਼ੀ, ਭਾਰਤੀ ਸੰਗੀਤ ਕਾ ਇਤਿਹਾਸ, ਪੰਨਾ 62.
2. ਮਾਨਕ ਹਿੰਦੀ ਕੋਸ਼, (ਸੰਪਾ.) ਰਾਮ ਚੰਦਰ ਵਰਮਾ, ਪੰਨਾ 342.
3. ਹਵਾਲਾ, ਗੁਰਨਾਮ ਸਿੰਘ (ਡਾ.), ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 27.
4. ਰੇਨੂੰ ਸਚਦੇਵ, ਧਾਰਮਿਕ ਪਰੰਪਰਾਏਂ ਏਵਮ ਹਿੰਦੁਸਤਾਨੀ ਸੰਗੀਤ, ਪੰਨਾ 85.
5. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਜਰ ਮਹਾਨ ਕੋਸ਼, ਪੰਨਾ 878.
6. ਊਸ਼ਾ ਗੁਪਤਾ, ਹਿੰਦੀ ਕੇ ਕ੍ਰਿਸ਼ਨ ਭਗਤੀਕਾਲੀਨ ਮੇਂ ਸੰਗੀਤ, ਪੰਨਾ 103.
7. ਲਕਸ਼ਮੀ ਨਰਾਇਦ ਗਰਗ (ਸੰਪਾ.), ਨਿਬੰਧ ਸੰਗੀਤ, ਪੰਨਾ 52.
8. ਕਾਨ੍ਹ ਸਿਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 269.
9. ਦੇਵਿੰਦਰ ਸਿੰਘ ਵਿਦਿਆਰਥੀ, ਕੀਰਤਨ ਸੰਦਰਭ ਤੇ ਸਰੂਪ, ਪੰਨਾ 101.
10. ਲਕਸ਼ਮੀ ਨਰਾਇਦ ਗਰਗ (ਸੰਪਾ.), ਨਿਬੰਧ ਸੰਗੀਤ, ਪੰਨਾ 511.
11. ਉਹੀ, ਪੰਨਾ 514.
12. ਉਹੀ, ਭਗਤੀ ਸੰਗੀਤ ਅੰਕ, ਪੰਨਾ 46.
13. ਉਹੀ, ਨਿਬੰਧ ਸੰਗੀਤ, ਪੰਨਾ 46.
14. ਕੇਸ਼ਵ ਚੰਦਰ ਵਰਮਾ, ਕੋਸ਼ਿਸ਼ ਸੰਗੀਤ ਸਮਝਨੇ ਕੀ, ਪੰਨਾ 50.
15. ਉਹੀ, ਪੰਨਾ 51.
16. ਸਿੰਘ ਸਭਾ ਪਤ੍ਰਿਕਾ, ਪੰਨਾ 40.

17. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1195.
18. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 1036.
19. ਹਵਾਲਾ, ਊਸ਼ਾ ਗੁਪਤਾ, ਹਿੰਦੀ ਕੇ ਕ੍ਰਿਸ਼ਨ ਭਗਤੀ ਕਾਲੀਨ ਮੇਂ ਸੰਗੀਤ, ਪੰਨਾ 125.
20. ਸੰਗੀਤ (ਪਤ੍ਰਿਕਾ), ਅਪ੍ਰੈਲ 1967.
21. ਵਿਮਲਾ ਕਾਂਤ ਰਾਇ ਚੌਧਰੀ, ਭਾਰਤੀਯ ਸੰਗੀਤ ਕੋਸ਼, ਪੰਨਾ 66.
22. ਕਾਨ੍ਹ ਸਿੰਘ ਨਾਭਾ (ਭਾਈ), ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 332.
23. ਰਾਗ, ਰਹਾਉ, ਅੰਕ, ਧੁਨਿ, ਜਤਿ, ਘਰ।
24. ਗੁਰਮਤਿ ਸੰਗੀਤ ਪਰ ਹੁਣ ਤੱਕ ਮਿਲੀ ਖੋਜ, ਪੰਨਾ 35.

***

# ਸਹਾਇਕ ਪੁਸਤਕ-ਸੂਚੀ


## ਪੰਜਾਬੀ ਪੁਸਤਕਾਂ :

ਐਬਟਾਬਾਦ, ਗਿਆਨ ਸਿੰਘ, ਗੁਰਬਾਣੀ ਸੰਗੀਤ (ਭਾਗ ਪਹਿਲਾ ਅਤੇ ਦੂਜਾ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1996.

ਅੰਮ੍ਰਿਤ ਪਾਲ ਕੌਰ (ਡਾ.), ਗੁਰਬਾਣੀ ਅਧਿਐਨ : ਨਵ-ਪਰਿਪੇਖ, ਨਿਸ਼ਾਂਤ ਪ੍ਰਕਾਸ਼ਨ, ਫਰੀਦਾਬਾਦ, 1990

----------, ਦਸਮ ਗੁਰੂ ਬਾਣੀ ਸੰਚਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999.

ਅਵਤਾਰ ਸਿੰਘ (ਭਾਈ) ਗੁਰਚਰਨ ਸਿੰਘ (ਭਾਈ) : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997.

ਕਰਤਾਰ ਸਿੰਘ (ਪ੍ਰੋ.), ਗੁਰਬਾਣੀ ਸੰਗੀਤ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1997.

ਗਰਗ, ਲਕਸ਼ਮੀ ਨਾਰਾਇਣ (ਸੰਪਾ.), ਨਿਬੰਧ ਸੰਗੀਤ, ਸੰਗੀਤ ਕਾਰਯਾਲਯ ਹਾਥਰਸ, ਯੂ.ਪੀ., 1979.

ਗਿੱਲ, ਇੰਦਰ ਸਿੰਘ (ਗਿਆਨੀ) ਸੰਪਾ., ਸੋਹਣ ਕਾਵਿ : ਸ੍ਰੀ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਜੀਵਨ ਮੰਦਰ ਪੁਸਤਕਾਲਿਆ, ਅੰਮ੍ਰਿਤਸਰ, 1968.

ਗੁਰਨਾਮ ਸਿੰਘ (ਡਾ.), ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.

ਗੰਧਰਵ, ਸਰਵਣ ਸਿੰਘ (ਸੰਤ), ਸੁਰ ਸਿਮਰਣ ਸੰਗੀਤ (ਭਾਗ 1 ਤੋਂ 7) ਡੁਮੇਲੀ ਵਾਲਾ ਪਿੰਡ ਤੇ ਡਾਕ. ਡੁਮੇਲੀ, ਬਾ ਰਾਸਤਾ ਫਗਵਾੜਾ, ਜ਼ਿਲ੍ਹਾ ਕਪੂਰਥਲਾ, 1992.

ਚਾਕਰ, ਅਮਰ ਸਿੰਘ, ਵਾਰਾਂ ਭਾਈ ਗੁਰਦਾਸ ਜੀ, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1998.

ਚਰਣ ਸਿੰਘ, ਗੁਰਮਤਿ ਸੰਗੀਤ ਪਰ ਹੁਣ ਤੱਕ ਮਿਲੀ ਖੋਜ (ਭਾਗ ਇਕ ਤੋਂ ਪੰਜ), ਪ੍ਰਕਾਸ਼ਕ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ, 1958.

ਛਿਬਰ, ਸੰਤ ਦਾਸ, ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹ ਕੀ, ਗੁਰਦੇਵ ਸਿੰਘ (ਡਾ.) ਸੰਪਾ. ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ, ਪਟਿਆਲਾ, 1983.

ਤਾਰਾ ਸਿੰਘ (ਪ੍ਰੋ.), ਸ੍ਰੀ ਗੁਰੂ ਗ੍ਰੰਥ ਰਾਗ ਰਤਨਾਵਲੀ, ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ, ਪਟਿਆਲਾ, 1995.

-----------, ਗੁਰੂ ਅਮਰਦਾਸ ਰਾਗ ਰਤਨਾਵਲੀ, ਲੋਕ ਸੰਪਰਕ ਵਿਭਾਗ ਪੰਜਾਬ, 1979.

-----------, ਗੁਰੂ ਰਾਮਦਾਸ ਰਾਗ ਰਤਨਾਵਲੀ, ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ, ਪਟਿਆਲਾ, 1995.

-----------, ਗੁਰੂ ਤੇਗ਼ ਬਹਾਦਰ ਰਾਗ ਰਤਨਾਵਲੀ, ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ, ਪਟਿਆਲਾ, 1977.

-----------, ਪੜਤਾਲ ਗਾਇਕੀ, ਗੁਰਮਤਿ ਸੰਗੀਤ ਪ੍ਰਕਾਸ਼ਨ, ਪਟਿਆਲਾ, 1991.

ਤਾਰਾ ਸਿੰਘ (ਪ੍ਰੋ.), ਸੁਰਜੀਤ ਕੌਰ : ਵਾਦਨ ਕਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਪਬਲੀਕੇਸ਼ਨ, 1972.

ਤੇਜਾ ਸਿੰਘ (ਪ੍ਰਿੰ.), ਗੰਡਾ ਸਿੰਘ (ਡਾ.) : ਸਿੱਖ ਇਤਿਹਾਸ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.

ਦਿਆਲ ਸਿੰਘ, ਗੁਰਮਤਿ ਸੰਗੀਤ ਸਾਗਰ (ਭਾਲ ਪਹਿਲਾ ਤੋਂ ਛੇਵਾਂ), ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ, ਦਿੱਲੀ, 1988.

ਲਾਲ ਸਿੰਘ (ਗਿਆਨੀ), ਚੌਂਕੀ ਸਾਹਿਬ ਜੀ ਦੀ ਮਰਯਾਦਾ, ਚੀਫ਼ ਖ਼ਾਲਸਾ ਦੀਵਾਨ, ਚੌਂਕ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, 1939.

ਵਿਦਿਆਰਥੀ, ਦੇਵਿੰਦਰ ਸਿੰਘ, ਕੀਰਤਨ : ਸੰਦਰਭ ਅਤੇ ਸਰੂਪ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992.

ਵੀਰ ਸਿੰਘ (ਭਾਈ), ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ (ਭਾਗ ਪਹਿਲਾ ਅਤੇ ਦੂਜਾ), ਖ਼ਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, ਮਿਤੀਹੀਣ।

-----------, ਸ੍ਰੀ ਗੁਰੂ ਨਾਨਕ ਚਮਤਕਾਰ (ਪੁਰਬਾਰਧ ਅਤੇ ਉਤਰਾਰਧ), ਖ਼ਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, 1960.

ਖ਼ਾਲਸਾ, ਜਸਬੀਰ ਕੌਰ, (ਸੰਪਾ.), ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ; ਵਿਸਮਾਦੁ ਨਾਦੁ, ਗੁਰਦੁਆਰਾ ਗੁਰ ਗਿਆਨ ਪ੍ਰਕਾਸ਼, ਜਵੱਦੀ ਟਕਸਾਲ, ਲੁਧਿਆਣਾ, 1997.

**ਪੰਜਾਬੀ ਗ੍ਰੰਥ ਤੇ ਕੋਸ਼ :**


ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1989.

ਸੰਤੋਖ ਸਿੰਘ (ਭਾਈ), ਗੁਰਪ੍ਰਤਾਪ ਸੂਰਜ ਗ੍ਰੰਥ, ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, 1932.

ਗਯਾਨ ਸਿੰਘ ਗਯਾਨੀ (ਭਾਈ), ਪੰਥ ਪ੍ਰਕਾਸ਼, ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970.

ਜੱਗੀ, ਰਤਨ ਸਿੰਘ (ਡਾ.) (ਸੰਪਾ.),,ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਨਾਭਾ, ਕਾਨ੍ਹ ਸਿੰਘ (ਭਾਈ),,ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ, 1981.

ਪਦਮ, ਪਿਆਰਾ ਸਿੰਘ,,ਗੁਰੂ ਗ੍ਰੰਥ ਸੰਕੇਤ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.


**ਸਿਮਰਤੀ ਗ੍ਰੰਥ :**


ਸਤਿਬੀਰ ਸਿੰਘ (ਪ੍ਰਿੰ.), ਜਸਬੀਰ ਕੌਰ : ਰਾਗੁ ਨਾਦੁ ਸਬਦ ਸੋਹਣੇ, ਗੁਰਦੁਆਰਾ ਗੁਰ ਗਿਆਨ ਪ੍ਰਕਾਸ਼, ਜਵੱਦੀ ਕਲਾਂ, ਲੁਧਿਆਣਾ, 1992.

ਸਤਿਬੀਰ ਸਿੰਘ (ਪ੍ਰਿੰ.), ਗੁਰਨਾਮ ਸਿੰਘ (ਡਾ.) ਸੰਪਾ. : ਅਦੁੱਤੀ ਗੁਰਮਤਿ ਸੰਗੀਤ ਸੰਮੇਲਨ, ਗੁਰਦੁਆਰਾ ਗੁਰਗਿਆਨ ਪ੍ਰਕਾਸ਼, ਜਵੱਦੀ ਕਲਾਂ, ਲੁਧਿਆਣਾ, 1991.


**ਪੰਜਾਬੀ ਪੱਤ੍ਰਕਾਵਾਂ :**


ਗੁਰਦਿੱਤ ਸਿੰਘ (ਗਿ.), ਸਿੰਘ ਸਭਾ ਪੱਤ੍ਰਿਕਾ, ਕੀਰਤਨ ਅੰਕ (ਭਾਗ ਪਹਿਲਾ ਤੇ ਦੂਜਾ), ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ, 1978.

ਜਗੀਰ ਸਿੰਘ (ਡਾ.) ਸੰਪਾ., ਅੰਮ੍ਰਿਤ ਕੀਰਤਨ, ਅੰਮ੍ਰਿਤ ਕੀਰਤਨ ਟਰੱਸਟ, 422/15-ਏ, ਚੰਡੀਗੜ੍ਹ, 1992.


**ਹਿੰਦੀ ਪੁਸਤਕਾਵਾਂ :**


ਸਚਦੇਵ, ਰੇਣੂੰ, ਧਾਰਮਿਕ ਪਰੰਪਰਾਏਂ ਏਵਮ ਹਿੰਦੁਸਤਾਨੀ ਸੰਗੀਤ, ਰਾਧਾ ਪਬਲੀਕੇਸ਼ਨਜ਼, ਦਿੱਲੀ, 1999.

ਸ਼ਾਰੰਗ ਦੇਵ ਪੰਡਿਤ, ਸੰਗੀਤ ਰਤਨਾਕਰ ਭਾਗ-2, 'ਅਨੁਵਾਦ', ਗਰਗ, ਲਕਸ਼ਮੀ ਨਾਰਾਇਣ, ਸੰਗੀਤ ਕਾਰਯਾਲਯ ਹਾਥਰਸ, ਉੱਤਰ ਪ੍ਰਦੇਸ਼, 1975.

ਕਾਲਿਕਾ ਪ੍ਰਸ਼ਾਦ, ਰਾਜ ਵੱਲਭ ਸਹਾਇ, ਮੁਕੰਦੀ ਲਾਲ ਸ੍ਰੀਵਾਸਤਵ, (ਸੰਪਾ.) : ਬ੍ਰਹਤ ਹਿੰਦੀ ਕੋਸ਼, ਰਾਜ ਵੱਲਭ ਸਹਾਇ, ਮੁਕੰਦੀ ਲਾਲ ਸ੍ਰੀਵਾਸਤਵ, ਗਿਆਨ ਮੰਡਲ ਲਿਮਟਿਡ, ਵਾਰਾਨਸੀ, 2001.

ਗੁਪਤਾ, ਊਸ਼ਾ, ਹਿੰਦੀ ਕੇ ਕ੍ਰਿਸ਼ਨ ਭਗਤੀ ਕਾਲੀਨ ਮੇਂ ਸੰਗੀਤ, ਲਖਨਊ ਵਿਸ਼ਵ ਵਿਦਿਆਲਯ, ਲਖਨਊ, ਮਿਤੀਹੀਣ।

ਗੁਪਤਾ, ਦੀਨ ਦਿਆਲ (ਡਾ.), **ਅਸ਼ਟਛਾਪ ਅਤੇ ਵੱਲਭ ਸੰਪਰਦਾਇ (ਭਾਗ ਪਹਿਲਾ)**, ਹਿੰਦੀ ਸਾਹਿਤਯ ਸੰਮੇਲਨ, ਪ੍ਰਯਾਗ, 2004 ਬਿਕਰਮੀ ਸੰਮਤ।

ਵਿਲਖੂ, ਸੁਰੈਣ ਸਿੰਘ (ਡਾ.), **ਆਦਿ ਗ੍ਰੰਥ ਕੇ ਪਰੰਪਰਾਗਤ ਤੱਤਵੋਂ ਕਾ ਅਧਿਐਨ**, ਨਿਦੇਸ਼ਕ ਭਾਸ਼ਾ ਵਿਗਿਆਨ ਪੰਜਾਬ, 1978.

**ਹਿੰਦੀ ਕੋਸ਼ :**

ਚੌਧਰੀ, ਵਿਮਲਕਾਂਤ ਰਾਏ, **ਭਾਰਤੀਯ ਸੰਗੀਤ ਕੋਸ਼**, ਭਾਰਤੀਯ ਗਿਆਨਪੀਠ ਪ੍ਰਕਾਸ਼ਨ, ਨਈਂ ਦਿੱਲੀ, 1975.

ਨਾਗੇਂਦਰ (ਸੰਪਾ.), **ਭਾਰਤੀਯ ਸਾਹਿਤ ਕੋਸ਼**, ਨੈਸ਼ਨਲ ਪਬਲਿਸ਼ਿੰਗ ਹਾਊਸ, ਦਰਿਆ ਗੰਜ, ਦਿੱਲੀ, 1986.

ਬੰਧੋਪਾਧਿਆਇ, ਸ੍ਰੀਪਦ, **ਸੰਗੀਤ ਭਾਸ਼ਾਂਯ**, ਬੀ.ਆਰ. ਪਬਲੀਸ਼ਿੰਗ ਕਾਰਪੋਰੇਸ਼ਨ, ਦਿੱਲੀ, 1985.

ਭੱਟ, ਸ੍ਰੀ ਭਗਵਤੀ ਪ੍ਰਕਾਸ਼, ਪ੍ਰੇਮ ਸ਼ੰਕਰ, **ਪੁਸ਼ਟੀ ਸੰਗੀਤ ਪ੍ਰਕਾਸ਼**, ਸੰਗੀਤ ਨਾਟਕ ਅਕਾਦਮੀ, ਨਈਂ ਦਿੱਲੀ, 1973.

ਵਰਮਾ, ਕੇਸ਼ਵ ਚੰਦਰ, **ਕੋਸ਼ਿਸ਼ ਸੰਗੀਤ ਸਮਝਣੇ ਕੀ**, ਪ੍ਰਦੀਪਨ ਪ੍ਰਕਾਸ਼ਨ, ਏਕਾਂਸ, 65 ਟੈਗੋਰ ਟਾਊਨ, ਇਲਾਹਾਬਾਦ, 1985.

ਵਰਮਾ, ਰਾਮ ਚੰਦਰ (ਸੰਪਾ.), **ਸੰਖਿਪਤ ਹਿੰਦੀ ਸ਼ਬਦ ਸਾਗਰ**, ਨਾਗਰੀ ਪ੍ਰਚਾਰਨੀ ਸਭਾ, ਕਾਂਸ਼ੀ, 1971.

**ਹਿੰਦੀ ਪੱਤ੍ਰਕਾਵਾਂ :**

ਗਰਗ, ਲਕਸ਼ਮੀ ਨਾਰਾਇਣ (ਸੰਪਾ.), **ਭਗਤੀ ਸੰਗੀਤ ਅੰਕ**, ਸੰਗੀਤ ਕਾਰਯਾਲਯ ਹਾਥਰਸ, ਯੂ.ਪੀ., 1970.

------------, **ਸੰਗੀਤ**, ਸੰਗੀਤ ਕਾਰਯਾਲਯ ਹਾਥਰਸ, ਯੂ.ਪੀ., ਜਨਵਰੀ, 1970.

ਅੰਗਰੇਜ਼ੀ ਪੁਸਤਕਾਂ :

Macaulife, M.A., **The Sikh Religion : Its Gurus, Sacred Writings and Authors**, Vol. II, S. Chand and Company, Delhi, 1969.

Sathianthan, Shantsheela, **Contribution of Saints ans Seers to the Music of India**, Vol. I, Kanishka Publishers & Distributors, New Delhi, 1996.

Selena Theielemon, S.B. Nargia : **Sounds of the Sacred : Religious and Music**, A.P.H. Publishing Corporation, Ansari, Darya Ganj, New Delhi, 1998.

Catherine Soanes (Ed.), **The Compant Oxford Reference Dictionary**, Oxford University Press, New York.

* * *

# ਸਵਰ-ਲਿਪੀਆਂ

## ਰਾਗ ਤਿਲੰਗ

ਸ਼ਾਨ ਤਿੰਨ ਤਾਲ

| × | 2 | 0 | 3 |
|---|---|---|---|
| ਸਥਾਈ | | | |
| ਸ ਗ ਮ ਪ | ਗ ਮ ਪ ਨੀ | ਸਂ - ਨ਼ੀ ਪ | ਗ ਮ ਗ - |
| ਮ ਪ ਗ ਮ | ਪ ਨ਼ੀ ਪ ਸਂ | ਨ਼ੀ ਪ ਗ ਮ | ਗ - ਸ - |
| ਅੰਤਰਾ | | | |
| ਗ ਮ ਪ ਨ਼ੀ | ਮ ਪ ਨੀ ਸਂ | - ਪ ਨੀ ਨੀ | ਸਂ - ਸਂ - |
| ਨੀ ਸਂ ਗਂ ਮਂ | ਗਂ - ਸਂ ਸਂ | ਸਂ - ਨ਼ੀ ਪ | ਗ ਮ ਗ - |

## ਰਾਗ ਤਿਲੰਗ

| ਮੰਗਲਾਚਰਨ | | | | | | | | | | | ਏਕਤਾਲ |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| | | | | | | | | | | ਸਨ਼ੀ | ਪਨੀ |
| | | | | | | | | | | ਵਾऽ | ਹੇਗੁ |
| ਸ | – | – | – | ਸਗਗਗ | ਗਮਗ | ਪਪਪਪ | – | ਮਗ | – | ਗਮਪਨੀ | ਸ̇ਨ਼ੀਗਮ |
| ਰੂ | ऽ | ऽ | ऽ | ਡੰਡਉਤ | ਬੰਦਨ | ਅਨਿਕਬਾ | ऽ | ऽਰ | ऽ | ਸਰਬਕ | ਲਾऽਸਮ |
| ਗਗਮ | – | ਗਮਪ | ਨੀਨੀ | ਨੀਸ̇ਨੀ | ਸ̇ | – | – | ਗਮਪਨੀ | ਸ̇ਨੀਗਮ | ਗਗਸ | –– |
| ਰਥऽ | ऽ | ਡੋਲਨ | ਤੇਰਾ | ਖੋऽਪ੍ਰ | ਭੂ | ऽ | ऽ | ਨਾਨਕऽ | ਦੇਘਰ | ਹੱਥऽ | ऽऽ |
| ਸਗਗ | ਗਗਗਮਗ | ਪ | ऽਪ | ਸ̇ਨ਼ੀਪ | ਗਗਮ | ਗ | ਸ | ਸ̇ਨੀਪ | ਪਮਗ | ਗਮਗਗ | ਨੀਨੀਸਸ |
| ਆਨੰਦ | ਗੁਣੀਨਿ | ਧਾ | ऽਨ | ਗੁਰੂਗ | ਰੀਬਨਿ | ਵਾ | ऽਜ | ਗੁਰੂਗਰੀਬਨਿ | ਵਾਜਗੁਰੂਗ | ਰੀਬਨਿਵਾਜ | ਗੁਰੂਗਰੀਬਨਿ |
| ਸ | – | – | – | – | – | – | – | | | | |
| ਵਾ | ਜ | ऽ | ऽ | ऽ | ऽ | | | | | | |

# ਰਾਗ ਵਡਹੰਸ

| ਸ਼ਾਨ | | | ਤਿੰਨ ਤਾਲ |
|---|---|---|---|
| × | 2 | 0 | 3 |
| ਸਥਾਈ | | | |
| ਸ ਰੇ ਮ ਪ | ਧ ਨੁੀ ਪ – | ਧ਼ ਮ ਗ ਰੇ | ਸ ਨ਼ੀ ਸ – |
| ਰੇ ਮ ਪ ਧ | ਪ – ਮ ਪ | ਧ ਮ ਗ ਰੇ | ਸ ਨ਼ੀ ਸ – |
| ਅੰਤਰਾ | | | |
| ਮ ਪ ਨੀ ਸਂ | ਪ ਨੀ ਸਂ – | ਰੇਂ ਮਂ ਗਂ ਰੇਂ | ਸਂ ਨੀ ਸਂ – |
| ਰੇਂ ਨੁੀ ਧ ਪ | ਧ ਮ ਗ ਰੇ | ਸ ਨ਼ੀ ਸ ਨ਼ੀ | –ਪ਼ ਨ਼ੀ ਸ – |

## ਰਾਗ ਵਡਹੰਸ

ਮੰਗਲਾਚਰਣ — ਏਕਤਾਲ

| 1 | 2 | 0 | 4 | 5 | 6 | 0 | 8 | 9 | 10 | 11 | 12 |
|---|---|---|---|---|---|---|---|---|---|---|---|
| ਸਥਾਈ | | | | | | | | | | ਨ਼ਿਸਰੇ | ਮਮ |
| | | | | | | | | | | ਵਾਃ | ਹੇਗੁ |
| ਪ | – | – | – | ਪ | ਧ | ਮ | ਗ | ਰੇ | – | ਗਰੇਸਨ਼ੀ | ਪਨੀ- |
| ਰੁ | ਃ | ਃ | ਃ | ਸ | ਤਿ | ਨਾ | ਃ | ਮ | ਃ | ਵਾਃਃਃ | ਹੇਗੁਃ |
| ਸ | – | ਰੇਰੇ | ਮਮਪਪ- | ਧਨ਼ੀ- | ਪ | – | – | ਰੇਮਪਨੀ | ਧਨ਼ੀਪਪ | ਨੀਸਂ | ਨੀਸਂ |
| ਰੂ | ਃ | ਫਿਰਤ | ਫਿਰਤਪ੍ਰਭਃ | ਆਇਃ | ਆ | ਃ | ਃ | ਪਰਿਆ | ਤਉਸਰ | ਵਾਃ | ਏਃ |
| – | ਃ | ਪਨੀਸਂਰੇਂ | ਨ਼ੀਪਮਪ | ਨ਼ੀਧਪ | ਮਗਰੇ | ਰੇਗਰੇਸ | ਨੀਨੀਪਨੀ | ਸ | – | ਰੇਰੇ | ਰੇਮਮ |
| ਃ | ਃ | ਨਾਨਕ | ਕੀਪ੍ਰਭਃ | ਬੇਃਨ | ਤੀਃਃ | ਅਪਨੀਃ | ਭਗਤੀਃ | ਲਾ | ਏ | ਆਨੰਦ | ਗੁਣੀਨੀ |
| ਪ | ਪ | ਪ | ਪਧ | ਮਗ | ਰੇਃ | ਰੇਰੇਰੇਮਮਮ | ਪ | ਪਰੇਰੇ | ਰੇਮਮਮ | ਪਪ | ਮਗਰੇਰੇਗਰੇਨੀ |
| ਧਾ | ਨ | ਗੁਰੂਗ | ਰੀਬਨਿ | ਵਾਃ | ਜਃ | ਗੁਰੂਗਰੀਬਨਿ | ਵਾ | ਜਗੁਰੂ | ਗਰੀਬ | ਨਿਵਾਜ | ਗੁਰੂਗਰੀਬਨਿ |
| ਸ | – | – | – | – | – | – | – | – | – | – | – |
| ਵਾ | ਜਾ | ਃ | ਃ | ਃ | ਃ | | | | | | |

## ਰਾਗ ਸਾਰੰਗ

| ਸ਼ਾਨ | | | ਤਿੰਨ ਤਾਲ |
|---|---|---|---|
| × | 2 | 0 | 3 |
| ਸਥਾਈ | | | |
| ਨ਼ੀਸ਼ ਰੇਮ ਰੇਸ ਨ਼ੀਸ਼ | ਰੇ ਮ ਪ - | ਰੇਮ ਪਨ਼ੀ ਪਮ ਰੇਮ | ਪ ਨੀ ਸਂ - |
| ਸਂਰੇਂ ਸਂਨ਼ੀ ਪਮ -ਪ | ਨ਼ੀ ਪ ਮ਼ ਪ | ਪਨ਼ੀ ਪਮ ਰੇਮ ਰੇਸ | ਪ ਮ ਰੇ ਸ |
| ਅੰਤਰਾ | | | |
| ਮਪ ਨੀਸਂ ਰੇਂ - | ਮਂਰੇਂ ਸਂਰੇਂ ਨੀਸਂ - | ਸਂਰੇਂ ਸਂਨ਼ੀ ਪਮ -ਪ | ਨ਼ੀ ਪ ਮ ਪ |
| ਪਨ਼ੀ ਪਮ ਰੇਮ ਪ | ਪ ਨੀ ਮ ਪ | ਮਪ -ਮ ਰੇਸ ਰੇਸ | ਸ ਰੇ ਨ਼ੀ ਸ |

## ਰਾਗ ਤੁਖਾਰੀ

ਸ਼ਾਨ ਤਿੰਨ ਤਾਲ

| × | 2 | 0 | 3 |
|---|---|---|---|
| ਸਥਾਈ | | | |
| ਨ਼ੀ ਸ ਗੁ ਮ | ਪ - ਮ ਪ | ਗੁ ਮ ਪ ਨੀ | ਸਂ - ਨੀ ਸਂ |
| ਸਂ ਰੇਂ ਨੀ ਸਂ | ਧ ਨ਼ੀ ਧ ਪ | ਮ ਪ ਮ ਗੁ | ਗੁਮਪਮ ਗੁਰੇਸ |
| ਅੰਤਰਾ | | | |
| ਗੁ ਮ ਪ ਨੀ | ਸਂ ਨੀ ਸਂ ਸਂ | ਨੀ ਸਂ ਗੁਂ ਮਂ | ਗੁਂ ਰੇਂ ਸਂ ਸਂ |
| ਸਂ ਸਂ ਨੀ ਸਂ | ਧ ਪ ਮ ਪ | ਗੁ ਮ ਪਧ ਮਪ | ਮ ਗੁ ਰੇ ਸ |

## ਰਾਗ ਤੁਖਾਰੀ

| ਮੰਗਲਾਚਰਣ | | | | | | | | | | | ਏਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਥਾਈ | | | | | | | | | | ਸਨ਼ੀ | ਪ਼ਨ਼ੀ |
| | | | | | | | | | | ਆਦਿਗੁ | ਰੇਨ |
| ਸ | – | ਸਗੁਗੁਗ | ਰੇਰੇ | ਸ | – | ਪਪਪਪ | ਮਪ | ਗ | – | ਸਂਨੀਧ | ਪਮਪ |
| ਮ੍ਰੁ | ऽ | ਜੁਗਾऽਦਿਗੁ | ਰੇਨ | ਮੈ | ऽ | ਸਤਿਗੁਰੇ | ऽਨ | ਮੈ | ऽ | ਸ੍ਰੀਗੁਰ | ਦੇऽਵਨ |
| ਗੁ | ਰੇਸ | ਪਪਪ | ਗੁਗੁਮਪ | ਸਂ | –ਸਂ | ਪਨੀਸਂਗੁਂ | ਰੇਨਂਸਂ | ਰੇਂਨੀਸਂ | ਧਧਧ | ਪਪਪ | ਗਰੇਸਰੇ |
| ਮੈ | ऽ | ਆਨੰਦ | ਗੁਣੀਨਿ | ਧਾ | ऽਨ | ਗੁਰੂਗ | ਰੀਬਨਿ | ਵਾਜਗ | ਰੀਬਨਿ | ਵਾਜਗ | ਰੀਬਨਿ |
| ਸ | – | – | – | – | – | | | | | | |
| ਵਾ | ਜ | ऽ | ऽ | ऽ | ऽ | | | | | | |

## ਰਾਗ ਗਉੜੀ ਮਾਝ

ਸ਼ਾਨ ਤਿੰਨ ਤਾਲ

| × | 2 | 0 | 3 |
|---|---|---|---|
| ਸਥਾਈ | | | |
| ਸ ਰੇ ਮ ਪ | ਧੁ ਪ ਮ ਪ | ਮ ਗ ਮ ਗੁ | ਰੇ ਸ ਨਿਰੇ ਸ |
| ਸਂ ਨੀ ਧ ਪ | ਧੁ ਪ ਮ ਪ | ਮ ਗ ਮ ਗੁ | ਰੇ ਸ ਨਿਰੇ ਸ |
| ਅੰਤਰਾ | | | |
| ਪ ਪ ਮ ਪ | ਨੀ ਨੀ ਸਂ – | ਰੇਂ ਨੀ ਧ ਪ | ਨੀ ਨੀ ਸਂ ਸਂ |
| ਸਂ ਨੀ ਧ ਪ | ਧੁ ਪ ਮ ਪ | ਮ ਗ ਮ ਗੁ | ਰੇ ਸ ਨਿਰੇ ਸ |

| ਰਾਗ ਗਾਉੜੀ | | | | | |
|---|---|---|---|---|---|
| ਮੰਗਲਾਚਰਣ | | | | | |
| × | 0 | 2 | 0 | 3 | 4 |
| ਸਥਾਈ | | | ਗਮਪਮ ਗਰੇਗਰੇ | | |
| | | | ਵਾऽऽऽ ਹਿऽਗੁऽ | | |
| ਸ--ਸ ਨ਼ੀਰੇਸਨ਼ੀ | ਗਮਗਮ ਪਧੁਮਮ | ਪਧੁਨੀਸਂ ਨੀਧੁਪ- | ਧੁਪਮ- ਪਮਗ- | ਗਮਪਮ ਗਰੇਗਰੇ | ਪਧੁਮਪ ਗਰੇਗਰੇ |
| ਰੂऽऽऽ ਸऽਤਿऽ | ऽऽऽऽ ਨਾऽऽऽ | ਮऽऽऽ ऽऽऽऽ | ਵਾऽਹਿऽ ਗੁऽਰੂऽ | ऽऽऽऽ ਸਤਿਨਾਮ | ਵਾऽਹਿऽ ਗੁऽऽऽ |
| ਸ--ਸ | | | | | |
| ਰੂऽऽऽ | | | | | |

## ਰਾਗ ਜੈਤਸਰੀ

| ਸ਼ਾਨ | | | ਤਿੰਨ ਤਾਲ |
|---|---|---|---|
| × | 2 | 0 | 3 |
| ਸਥਾਈ | | | |
| | | ਨ਼ੀ ਸ ਗ ਮ | ਪ - ਪ - |
| ਗ ਮ ਪ ਮ | ਗ ਰੇ ਸ - | ਸਂ ਨੀ ਧੁ ਪ | ਸਂ ਨੀ ਰੇਂ ਸਂ |
| ਪ ਮ ਧੁ ਪ | ਮ ਗ ਰੇ ਸ | | |
| ਅੰਤਰਾ | | | |
| | | ਪ ਪ ਮ ਗ | ਮ ਪ ਨੀ ਨੀ |
| ਪ ਨੀ ਸਂ ਸਂ | ਰੇਂ ਸਂ ਨੀ ਸਂ | ਸ੍ਂ ਰੇਂ ਰੇਂ ਸਂ | ਪ ਨੀ ਧੁ ਨੀ |
| ਧੁ ਪ ਮ ਪ | ਮ ਗ ਰੇ ਸ | | |

## ਰਾਗ ਜੈਤਸਰੀ

| ਰਾਗ ਜੈਤਸਰੀ | | ਮੰਗਲਾਚਰਣ | | | | | | | | | ਏਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਥਾਈ | | | | | | | | | | ਨ਼ੀਸਗਪ | ਪਪਪਪ |
| | | | | | | | | | | ਫਿਰਤਫਿ | ਰਤਪ੍ਰਭ |
| ਮਧ | ਧਪ | ਮ | ਗ | ਮਗ | ਰੇਰੇ | ਸ | ਸ | ਗਮਮਧ | ਪਪਪ | ਸੰਨੀਧੁਪ | ਮSਗ |
| ਆS | Sਇ | ਆ | S | ਪਰਿਆ | ਤਉਸਰ | ਣਾ | ਏ | ਨਾਨਕ | ਕੀਪ੍ਰਭ | ਬੇSਨਤੀ | SSS |
| – | – | ਗਮਗ | ਰੇਰੇ | ਸ | ਸ | ਸਂਸਂਨੀ | ਧੁਧੁਧੁ | ਪਪਪ | ਪਪਮਗਮ | ਗਗਗਰੇਰੇ | ਸਸ |
| S | S | ਅਪਨੀ | ਭਗਤੀ | ਲਾ | ਏ | ਆਨੰਦ | ਗੁਣੀਨਿ | ਧਾਨ | ਗੁਰੂਗਰੀਬਨਿ | ਵਾਜਗਰੀਬਨਿ | ਵਾਜਗਰੀਬਨਿ |
| ਸ | – | – | – | – | – | – | – | | | | |
| ਵਾ | ਜ | | | | | | | | | | |

## ਰਾਗ ਸੋਰਠਿ

| ਸ਼ਾਨ | | | ਤਿੰਨ ਤਾਲ |
|---|---|---|---|
| × | 2 | 0 | 3 |
| **ਸਥਾਈ** | | | |
| ਨ਼ੀ ਸ ਰੇ ਮ | ਰੇ - ਨ਼ੀ ਸ | ਰੇ ਮ ਪ ਧ | ਮ ਪ 'ਮ ਰੇ |
| ਧ ਪ - - | ਧ ਮ ਰੇ - | ਨੀ ਸ ਰੇ ਮ | ਰੇ - ਨੀ ਸ |
| **ਅੰਤਰਾ** | | | |
| ਮ ਪ 'ਨੀ ਧ | ਪ - ਮ ਪ | ਨੀ ਸਂ - - | ਰੇਂ ਮਂ ਰੇਂ - |
| ਨੀ ਸਂ - - | ਰੇਂ ਨੀ ਧ ਪ | ਧ ਮ ਰੇ - | ਨੀ ਸ - - |

* * *

# ਅੰਤਿਕਾਵਾਂ

| ਅੰਤਿਕਾ | ਸ਼ੈਲੀ | ਰਾਗ | ਬਾਣੀ |
|---|---|---|---|
| 3.1 | ਸ਼ਾਨ | ਤਿਲੰਗ | ਵੇਖੋ : ਪੰਨਾ 165 |
| 3.2 | ਮੰਗਲਾਚਰਣ | " | ਡੰਡਉਤ ਬੰਦਨ ਅਨਿਕ... ਵੇਖੋ : ਪੰਨਾ 166 |
| 3.3 | ਮੱਧ ਲੈਅ ਸ਼ਬਦ | " | ਸਭ ਊਪਰਿ ਪਾਰ ਬ੍ਰਹਮ... ਵੇਖੋ : ਗੁਰਬਾਣੀ ਸੰਗੀਤ ਦਰਪਣ, ਪ੍ਰੋ. ਕਰਤਾਰ ਸਿੰਘ, ਪੰਨਾ 32 |
| 3.4 | ਪਉੜੀ | ਰਾਮਕਲੀ | ਵਡੀ ਹੂ ਵਡਾ ਅਪਾਰ ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 209 |
| 3.5 | ਲਹਿਰਾ/ਸ਼ਾਨ | ਆਸਾ | ਵੇਖੋ : ਉਹੀ, ਪੰਨਾ 204 |
| 3.6 | ਬੰਦਨਾ/ਮੰਗਲਾਚਰਣ | " | ਡੰਡਓਤ ਬੰਦਨ ਅਨਿਕ ਬਾਰ... ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 205 |
| 3.7 | ਧਰੁਪਦ | " | ਰਾਮਈਆ ਹਉ ਬਾਰਿਕ ਤੇਰਾ ॥ ... ਵੇਖੋ : ਉਹੀ, ਪੰਨਾ 206 |
| 3.8 | ਛੰਤ | " | ਹਰਿ ਅੰਮ੍ਰਿਤ ਭਿੰਨੇ ਲੋਇਣਾ... ਵੇਖੋ ਉਹੀ, ਪੰਨਾ 206 |
| 309. | ਸਲੋਕ | " | ੧ਓ ਸਤਿਨਾਮੁ ਕਰਤਾ ਪੁਰਖੁ... ਵੇਖੋ : ਉਹੀ, ਪੰਨਾ 211 |

| | | | |
|---|---|---|---|
| 310. | ਪਉੜੀ | ” | ਆਪੀਨੈ ਆਪੁ ਸਾਜਿਓ... ਵੇਖੋ : ਉਹੀ, ਪੰਨਾ 212 |
| 311. | ਸ਼ਬਦ ਰੀਤ | ” | ਸੇਵਕ ਕਉ ਨਿਕਟੀ ਹੋਇ ਦਿਖਾਵੈ॥ ਵੇਖੋ : ਉਹੀ, ਪੰਨਾ 207 |
| 312. | ਸ਼ਬਦ ਮੱਧ ਲੈਅ | | ਹਉ ਵਾਰੀ ਮੁਖੁ ਫੇਰਿ ਪਿਆਰੇ॥ ਵੇਖੋ : ਉਹੀ, ਪੰਨਾ 208 |
| 313. | ਸ਼ਾਨ | ਬਿਲਾਵਲ | ਵੇਖੋ : ਉਹੀ, ਪੰਨਾ 199. |
| 314. | ਮੰਲਾਚਰਨ | ” | ਡੰਡਓਤ ਬੰਦਨ ਅਨਿਕ ਬਾਰ... ਵੇਖੋ : ਉਹੀ, ਪੰਨਾ 200 |
| 315. | ਧਰੁਪਦ ਅੰਗ | ” | ਐਸੀ ਪ੍ਰੀਤਿ ਕਰਹੁ ਮਨ ਮੇਰੇ॥... ਵੇਖੋ : ਗੁਰਬਾਣੀ ਸੰਗੀਤ ਦਰਪਣ, ਪ੍ਰੋ. ਕਰਤਾਰ ਸਿੰਘ, ਪੰਨਾ 9 |
| 316. | ਸ਼ਬਦ (ਮੱਧ ਲੈਅ) | ” | ਸਾਂਤ ਪਾਈ ਗੁਰਿ ਸਤਿਗੁਰਿ ਪੂਰੇ॥ ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 203 |
| 317. | ਪਉੜੀ | ” | ਤੂ ਹਰਿ ਪ੍ਰਭ ਆਪ ਅਗੰਮੁ... ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਪੰਨਾ 979. |
| 318. | ਪੜਤਾਲ | ” | ਬੋਲਹੁ ਭਈਆ ਰਾਮ ਨਾਮ... ਵੇਖੋ : ਪੜਤਾਲ ਗਾਇਕ, ਪ੍ਰੋ. ਤਾਰਾ ਸਿੰਘ, ਪੰਨਾ 1 |
| 319. | ਸ਼ਬਦ (ਮੱਧ ਲੈਅ) | ” | ਜੀਵਓ ਨਾਮ ਸੁਨੀ... ਵੇਖੋ : ਸੁਰ ਸਿਮਰਨ (ਭਾਗ ਤੀਜਾ), ਸੰਤ ਸਵਰਣ ਸਿੰਘ, ਪੰਨਾ 287 |
| 320. | ਧਮਾਰ | ਰਾਗ ਟੋਡੀ | ਹਮਾਰੈ ਏਕੈ ਹਰੀ ਹਰੀ॥... ਵੇਖੋ : ਗੁਰਬਾਣੀ ਸੰਗੀਤ ਦਰਪਣ, ਪ੍ਰੋ. ਤਾਰਾ ਸਿੰਘ, ਪੰਨਾ 64 |

| | | | |
|---|---|---|---|
| 321. | ਸ਼ਬਦ ਰੀਤ | " | ਰੂੜੋ ਮਨ ਹਰਿ ਰੰਗੋ ਲੋੜੈ... ਵੇਖੋ : ਗੁਰਬਾਣੀ ਸੰਗੀਤ ਦਰਪਣ, ਪ੍ਰੋ. ਕਰਤਾਰ ਸਿੰਘ, ਪੰਨਾ 63. |
| 322. | ਪਉੜੀ | ਗੂਜਰੀ | ਆਪਣਾ ਆਪਉ ਪਾਇਓਨ... ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ (ਭਾਗ ਤੀਜਾ), ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 971. |
| 323. | ਸ਼ਾਨ | ਵਡਹੰਸ | ਵੇਖੋ : ਪੰਨਾ 167 |
| 3.24 | ਮੰਗਲਾਚਰਨ | " | ਵੇਖੋ : ਪੰਨਾ 168 |
| 3.25 | ਪੜਤਾਲ | " | ਸੁਹਾਵੀ ਕਉਣ ਸੁਵੇਲਾ॥ ... ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ (ਭਾਗ ਦੂਜਾ), ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 269 |
| 3.26 | ਸ਼ਬਦ (ਮੱਧ ਲੈਅ) | ਮਾਰੂ | ਹਰਿ ਕੋ ਨਾਮੁ ਸਦਾ ਸੁਖਦਾਈ॥ ... ਵੇਖੋ : ਗੁਰਬਾਣੀ ਸੰਗੀਤ, ਸ. ਗਿਆਨ ਸਿੰਘ ਐਬਟਾਬਾਦ, ਪੰਨਾ 200 |
| 3.27 | ਪਉੜੀ | " | ਆਪੇ ਕਰਿ ਕਰਿ ਵੇਖਦਾ ਆਪੇ... ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ (ਭਾਗ ਦੂਜਾ), ਪੰਨਾ 974 |
| 3.28 | ਸ਼ਾਨ | ਸਾਰੰਗ | ਵੇਖੋ : ਪੰਨਾ 169 |
| 3.29 | ਮੰਗਲਾਚਰਨ | " | ਸਭਨਾ ਦਾਤਾ ਆਪਿ ਹੈ... ਵੇਖੋ : ਗੁਰਬਾਣੀ ਸੰਗੀਤ ਦਰਪਣ, ਪ੍ਰੋ. ਕਰਤਾਰ ਸਿੰਘ, ਪੰਨਾ 26 |
| 3.30 | ਸ਼ਬਦ ਰੀਤ | " | ਜਪ ਮਨ ਜਗੰਨਾਥ ਜਗਦੀਸਰੋ ਵੇਖੋ : ਪੜਤਾਲ ਗਾਇਕੀ, ਪ੍ਰੋ. ਤਾਰਾ ਸਿੰਘ, ਪੰਨਾ 21–24 |

| | | | |
|---|---|---|---|
| 3.31 | ਸ਼ਬਦ ਰੀਤ | " | ਅਬ ਮੋਰੋ ਨਾਚਨੋ ਰਹੋ<br>ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 311 |
| 3.32 | ਆਨੰਦ ਸਾਹਿਬ | ਰਾਮਕਲੀ | ਅਨੰਦ ਭਇਆ ਮੇਰੀ ਮਾਏ॥ ...<br>ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 254–257 |
| 3.33 | ਧਰੁਪਦ ਅੰਗ | ਸੂਹੀ | ਮੈਂ ਹਰਿ ਹਰਿ ਨਾਮ ਧਰ ਸੋਈ...<br>ਵੇਖੋ : ਗੁਰੂ ਰਾਮਦਾਸ ਰਾਗ ਰਤਨਾਵਲੀ, ਪ੍ਰੋ. ਤਾਰਾ ਸਿੰਘ, ਪੰਨਾ 241 |
| 3.34 | ਸ਼ਬਦ ਰੀਤ | ਵਡਹੰਸ | ਗੁਰ ਸਜਣ ਮੇਰਾ ਮੇਲਿ ਹਰੇ...<br>ਵੇਖੋ : ਉਹੀ, ਪੰਨਾ 154 |
| 3.35 | ਪਉੜੀ | " | ਤੂ ਆਪੇ ਹੀ ਆਪਿ ਆਪਿ ਹੈ...<br>ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ (ਭਾਗ ਦੂਜਾ), ਪੰਨਾ 964 |
| 3.36 | ਸ਼ਾਨ | ਤੁਖਾਰੀ | ਆਦਿ ਗੁਰੇ ਨਮ੍ਹੇ...<br>ਵੇਖੋ : ਪੰਨਾ 170 |
| 3.37 | ਮੰਗਲਾਚਰਨ | " | ਵੇਖੋ : ਪੰਨਾ 171 |
| 3.38 | ਸ਼ਬਦ ਰੀਤ | " | ਨਿਰਗੁਣ ਰਾਖਿ ਲੀਆ...<br>ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ (ਭਾਗ ਦੂਜਾ), ਪੰਨਾ 586 |
| 3.39 | ਸ਼ਬਦ ਰੀਤ | ਮਾਲੀ ਗਉੜਾ | ਇਹੀ ਹਮਾਰੈ ਸਫਲ ਕਾਜ...<br>ਵੇਖੋ : ਉਹੀ, ਪੰਨਾ 561 |
| 3.40 | ਸ਼ਾਨ | ਗਉੜੀ ਮਾਝ | ਵੇਖੋ : ਪੰਨਾ 172 |
| 3.41 | ਮੰਗਲਾਚਰਨ | " | ਵੇਖੋ : ਪੰਨਾ 173 |
| 3.42 | ਸ਼ਬਦ ਰੀਤ | " | ਹਰਿ ਰਾਮ ਰਾਮ ਰਾਮ ਰਾਮਾ<br>ਵੇਖੋ : ਪੰਨਾ |

| | | | |
|---|---|---|---|
| 3.43 | ਸ਼ਬਦ | ਬਿਲਾਵਲ | ਚਰਨ ਕਮਲ ਪ੍ਰਭ ਕੇ ਨਿਤ ਧਿਆਓ ਵੇਖੋ : ਗੁਰਬਾਣੀ ਸੰਗੀਤ ਦਰਪਣ, ਪ੍ਰੋ. ਕਰਤਾਰ ਸਿੰਘ, ਪੰਨਾ 8 |
| 3.44 | ਆਰਤੀ | ਧਨਾਸਰੀ | ਗਗਨ ਮੈ ਥਾਲਿ ਰਵਿ ਚੰਦ ਦੀਪਕ.. ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 217 |
| 3.45 | ਸ਼ਾਨ | ਜੈਤਸਰੀ | ਵੇਖੋ : ਪੰਨਾ 174 |
| 3.46 | ਮੰਗਲਾਚਰਨ | ” | ਵੇਖੋ : ਪੰਨਾ 175 |
| 3.47 | ਸ਼ਬਦ ਰੀਤ | ” | ਹਰਿ ਜੂ ਰਾਖਿ ਲੇਹੁ ਪਤਿ ਮੇਰੀ ਵੇਖੋ : ਗੁਰਬਾਣੀ ਸੰਗੀਤ : ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 377 |
| 3.48 | ਸ਼ਬਦ ਮੱਧ ਲੈਅ | ਬੈਰਾੜੀ | ਹਰਿ ਜਨੁ ਰਾਮ ਨਾਮੁ ਗੁਨ ਗਾਵੈ ਵੇਖੋ : ਗੁਰਬਾਣੀ ਸੰਗੀਤ : ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 4 |
| 3.49 | ਸ਼ਬਦ | ਆਸਾ | ਜੀਵਨੋ ਮੈ ਜੀਵਨ ਪਾਇਆ... ਵੇਖੋ : ਗੁਰੂ ਰਾਮਦਾਸ ਰਾਗ ਰਤਨਾਵਲੀ, ਪ੍ਰੋ. ਤਾਰਾ ਸਿੰਘ, ਪੰਨਾ 94 |
| 3.50 | ਛੰਤ | ” | ਹਰਿ ਜੁਗ ਜੁਗ ਭਗਤ ਉਪਾਇਆ ਵੇਖੋ : ਗੁਰਮਤਿ ਸੰਗੀਤ ਸਾਗਰ, ਪ੍ਰਿੰ. ਦਿਆਲ ਸਿੰਘ, ਪੰਨਾ 60 |
| 3.51 | ਸੋਦਰ | ” | ਸੋਦਰ ਤੇਰਾ ਕੇਹਾ ਸੋ ਘਰ ਕੇਹਾ॥ ਵੇਖੋ : ਡਾ. ਗੁਰਨਾਮ ਸਿੰਘ : ਗੁਰਮਤਿ ਸੰਗੀਤ : ਪਰਬੰਧ ਤੇ ਪਾਸਾਰ, ਪੰਨਾ 213-216 |

| | | | |
|---|---|---|---|
| 3.52 | ਸ਼ਬਦ | ਕੇਦਾਰਾ | ਸਰਨੀ ਆਇਓ ਨਾਥ ਨਿਧਾਨ ਵੇਖੋ : ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ (ਭਾਗ ਪਹਿਲਾ), (ਸੰਪਾ.) ਜਸਬੀਰ ਕੌਰ ਖਾਲਸਾ, ਪੰਨਾ 68 |
| 3.53 | ਸ਼ਬਦ | ” | ਬਿਸਰਤ ਨਾਹਿ ਮਨ ਤੇ ਹਰੀ ਵੇਖੋ : ਗੁਰਮਤਿ ਸੰਗੀਤ ਵਿਭਿੰਨ ਪਰਿਪੇਖ, ਡਾ. ਗੁਰਨਾਮ ਸਿੰਘ, ਪੰਨਾ 100. |
| 3.54 | ਸ਼ਾਨ | ਕਲਿਆਣ | ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਪੰਨਾ 901-02 |
| 3.55 | ਮੰਗਲਾਚਰਨ | ” | ਬਲਿਹਾਰੀ ਇਸ ਜਾਤਿ ਕਉ... ਵੇਖੋ : ਗੁਰਬਾਣੀ ਸੰਗੀਤੁ ਦਰਪਣ, ਪ੍ਰੋ. ਕਰਤਾਰ ਸਿੰਘ; ਪੰਨਾ 15 |
| 3.56 | ਸ਼ਬਦ ਰੀਤ | ” | ਹਰਿ ਜੀਉ ਨਿਮਾਣਿਆ ਤੂ ਮਾਣ ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਭਾਗ ਪਹਿਲਾ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 291 |
| 3.57 | ਸ਼ਬਦ ਰੀਤ | ਬਿਹਗੜਾ | ਸਖੀ ਸਹੇਲ਼ੀ ਮੇਰੀਆ ਮੇਰੀ ਜਿੰਦੜੀਏ ਵੇਖੋ : ਗੁਰੂ ਰਾਮਦਾਸ ਰਾਗ ਰਤਨਾਵਲੀ, ਪ੍ਰੋ. ਤਾਰਾ ਸਿੰਘ, ਪੰਨਾ 133. |
| 3.58 | ਪਉੜੀ | ” | ਆਪੇ ਜੰਤ ਉਪਾਇਅਨ... ਵੇਖੋ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 963 |
| 3.59 | ਸ਼ਾਨ | ਸੋਰਠਿ | ਵੇਖੋ : ਪੰਨਾ 176 |
| 3.60 | ਮੰਗਲਾਚਰਨ | ” | ਭੈ ਨਾਸਨ ਦੁਰਮਤਿ... ਵੇਖੋ : ਗੁਰੂ ਰਾਮਦਾਸ ਰਾਗ ਰਤਨਾਵਲੀ, ਪ੍ਰੋ. ਤਾਰਾ ਸਿੰਘ, ਪੰਨਾ 204 |

| | | | |
|---|---|---|---|
| 361. | ਸ਼ਬਦਰੀਤ | ਜੈਜਾਵੰਤੀ | ਬੀਤ ਜੈਹੇ ਬੀਤ ਜੈਹੇ... ਵੇਖੋ : ਗੁਰਬਾਣੀ ਸੰਗੀਤ : ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 842 |
| 362. | ਸ਼ਬਦ ਰੀਤ | ਕਾਨੜਾ | ਐਸੀ ਮਾਂਗ ਗੋਬਿੰਦ... ਵੇਖੋ : ਗੁਰਬਾਣੀ ਸੰਗੀਤ : ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪੰਨਾ 842 |
| 363. | ਪਉੜੀ | ” | ਤੂੰ ਆਪੇ ਹੀ ਸਿਧ ਸਾਧਿਕੋ... ਵੇਖੋ : ਪ੍ਰਾਚੀਨ ਰੀਤ ਰਤਨਾਵਲੀ, ਪੰਨਾ 981-83 |

* * *